# ਗੁਰ-ਇਤਿਹਾਸ ਜਾਣਕਾਰੀ

ਕਰਮ ਸਿੰਘ 'ਪਟਵਾਰੀ'

ਅਸੀਂ ਪੂਜਨੀਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਬੇਅੰਤ ਵਾਰੀ ਧੰਨਵਾਦੀ ਹਾਂ। ਜਿਨ੍ਹਾਂ ਨੇ ਕਿਰਪਾ ਕਰਕੇ ਸਾਡੇ ਭਾਪਾ ਜੀ (ਸ. ਕਰਮ ਸਿੰਘ ਪਟਵਾਰੀ) ਜੀ ਦੀ ਕਈ ਸਾਲਾਂ ਦੀ ਕਠਿਨ ਘਾਲ ਨੂੰ ਪਾਠਕਾਂ ਤੱਕ ਪਹੁੰਚਾਉਣ ਦੀ ਬਖ਼ਸ਼ਸ਼ ਕੀਤੀ ਹੈ। ਅਤੇ ਸਾਨੂੰ ਭਾਪਾ ਜੀ ਦੇ ਅੰਤ ਸਮੇਂ ਸੰਭਲ੍ਹਾਏ ਕਾਰਜ ਭਾਰ ਤੋਂ ਸੁਰਖਰੂ ਕੀਤਾ।

*-ਸੁਰਿੰਦਰ ਸਿੰਘ*

*ਬਲਵਿੰਦਰ ਸਿੰਘ*

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਗੁਰ–ਇਤਿਹਾਸ ਜਾਣਕਾਰੀ

ਕਰਮ ਸਿੰਘ ਪਟਵਾਰੀ



ਆਰਸੀ ਪਬਲਿਸ਼ਰਜ਼

ਚਾਂਦਨੀ ਚੌਂਕ ਦਿੱਲੀ 110 006

ਪਹਿਲੀ ਵਾਰ ਵਸਾਖੀ - 2053
ਅਪ੍ਰੈਲ - 1996



ਖਰੜੇ ਦੀ ਸੁਧਾਈ ਅਤੇ ਪਰੂਫ਼ ਰੀਡਿੰਗ ਸ੍ਰ. ਸਾਧੂ ਸਿੰਘ ਕਿਸਾਨ ਅਤੇ ਸ੍ਰ. ਤਾਰਾ ਸਿੰਘ ਅਨਜਾਨ ਤੋਂ ਕਰਵਾਈ ਗਈ।

ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ ਦਿੱਲੀ - 6 ✆ : 3260657
ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਕ, ਦਿੱਲੀ - 6
ਟਾਈਪਸੈਟਰ : ਸਿੰਘ ਬ੍ਰਦਰਜ਼, ਤੇਗਲ, ਨਵੀਂ ਦਿੱਲੀ-14

ਮੁਲ - 250/-

---

**GUR-ITIHAS JANKARI**

(A SIKH HISTORY)

by Karam Singh Patwari
Mohalla Telian, Sirsa (HARYANA) ✆ 22292

ਸਮਰਪਨ

ਸ੍ਰੀ ਦਸਮੇਸ਼ ਜੀ ਦੇ ਨਦੇੜੋਂ ਬਾਅਦ ਵਾਲੇ ਰੂਪ
ਬਾਬਾ ਅਜਾਪਾਲ ਸਿੰਘ ਜੀ ਦੀ ਪਵਿੱਤਰ ਯਾਦ ਨੂੰ



ਸਤਿਗੁਰੂ ਜਗਜੀਤ ਸਿੰਘ ਜੀ

# ਇੰਜ ਬਣਿਆਂ ਪਟਵਾਰੀ ਤੋਂ ਲਿਖਾਰੀ

ਸੰਨ ਸੰਤਾਲੀ 'ਚ ਜਦੋਂ ਅਸੀਂ ਸੰਤਨਗਰ ਆਏ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਮੁਖਤਾਰਿ-ਏ-ਆਮ ਸ: ਅਵਤਾਰ ਸਿੰਘ ਝਬਰ ਨਾਲ, ਜ਼ਮੀਨਾਂ ਦੇ ਹਰ ਕਿਸਮ ਦੇ ਕੰਮ ਬਾਰੇ, ਸ੍ਰੀ ਕਰਮ ਸਿੰਘ ਪਟਵਾਰੀ ਦੀ ਪੱਕੀ ਡਿਊਟੀ ਸੀ। ਖ਼ਰੀਦ ਕੀਤੇ ਪਿੰਡਾਂ ਵਿਚੋਂ ਸੰਤ ਨਗਰ ਵੱਡਾ ਪਿੰਡ ਸੀ ਪਾਕਿਸਤਾਨੋਂ ਆਇਆਂ ਦੀ ਬਹੁਤੀ ਆਬਾਦੀ ਵੀ ਏਥੇ ਹੀ ਸੀ। ਮੇਰੇ ਪਿਤਾ ਸੰਤ ਤਰਨ ਸਿੰਘ ਜੀ ਵਹਿਮੀ ਸੰਤ ਨਗਰ ਦੇ ਨੰਬਰਦਾਰ ਤੇ ਸ੍ਰੀ ਸਤਿਗੁਰੂ ਜੀ ਵਲੋਂ ਹਰ ਕੰਮ ਦੇ ਮੁਖਤਿਆਰ ਵੀ ਸਨ। ਇਸ ਕਰਕੇ ਸ੍ਰੀ ਕਰਮ ਸਿੰਘ ਜੀ ਪਟਵਾਰੀ ਦਾ ਸਾਡੇ ਵੱਲ ਔਣ ਜਾਣ ਤੇ ਮੇਲ ਗੇਲ ਬਹੁਤ ਵਧ ਗਿਆ। ਬਾਦ ਵਿਚ ਬੁੱਢੀ ਮਾੜੀ (ਰਾਮਪੁਰ) ਸ੍ਰੀ ਕਰਮ ਸਿੰਘ ਜੀ ਸਾਡੇ ਹਲਕੇ 'ਚ ਪਟਵਾਰੀ ਲਗੇ ਰਹੇ। ਕੁਝ ਪਹਿਲਾਂ ਦਾ ਮੇਲ ਗੇਲ ਤੇ ਕੁਝ ਬੁੱਢੀ ਮਾੜੀ ਦੀ ਨੰਬਰਦਾਰੀ ਮੇਰੇ ਕੋਲ ਹੋਣ ਕਰਕੇ, ਇਹਨਾਂ ਦਾ ਬਹੁਤਾ ਰਹਿਣ ਬਹਿਣ ਸਾਡੇ ਕੋਲ ਹੀ ਸੀ- ਸੰਤ ਨਗਰ ਤੇ ਏਥੇ ਬੁੱਢੀ ਮਾੜੀ ਵੀ, ਬਾਪੂ ਜੀ ਦਾ ਹਰ ਵੇਲੇ ਲਿਖਣ ਪੜ੍ਹਨ ਦਾ ਕੰਮ ਚਲਦਾ ਰਹਿੰਦਾ, ਪਟਵਾਰੀ ਜੀ ਨੇ ਗਾਹੇ ਬਗਾਹੇ ਬਾਪੂ ਜੀ ਕੋਲ ਬਹਿ ਜਾਣਾ।

ਸ੍ਰੀ ਬਾਪੂ ਜੀ ਨੇ ਆਪਣੇ ਸੁਭਾ ਮੁਤਾਬਕ, ਪਟਵਾਰੀ ਜੀ ਨੂੰ ਇਤਿਹਾਸਕ ਗਲਾਂ ਬਾਤਾਂ ਵਿਚ ਉਲਝਾ ਲੈਣਾ। ਪਟਵਾਰੀ ਜੀ ਨੇ ਛੇਤੀ ਹੀ ਅੱਕ ਜਾਣਾ ਤੇ ਕਹਿਣਾ ਕਿ ਨਾਂ ਤੇ ਸਾਨੂੰ ਇਹਨਾਂ ਗੱਲਾਂ ਦੀ ਚਜ ਨਾਲ ਸਮਝ ਆਉਂਦੀ ਏ ਤੇ ਨਾਂ ਹੀ ਸਾਨੂੰ ਕੋਈ ਲੋੜ ਏ, ਇਸ ਹਰ ਵੇਲੇ ਦੀ ਮੱਥਾ ਪੱਚੀ ਤੋਂ ਅਸੀਂ ਬੱਚੇ ਹੀ ਰਹੀਏ ਤਾਂ ਚੰਗਾ ਏ, ਇਹ ਤੁਹਾਡਾ ਕੰਮ ਤਹਾਨੂੰ ਹੀ ਮੁਬਾਰਕ।

ਸਮਾਂ ਬਦਲ ਗਿਆ, ਬਾਪੂ ਜੀ ਸੰਸਾਰ ਤੋਂ ਚਲੇ ਗਏ, ਪਟਵਾਰੀ ਜੀ ਰਿਟਾਇਰ ਹੋ ਗਏ, ਮੈਂ ਜਦੋਂ ਸਰਸੇ ਜਾਣਾ ਪਟਵਾਰੀ ਜੀ ਨੂੰ ਜ਼ਰੂਰ ਮਿਲ ਕੇ ਹੀ ਮੁੜਨਾ, ਬੀਤੇ ਸਮੇਂ ਦੀਆਂ ਬਾਤਾਂ ਚਲਦੀਆਂ ਰਹਿਣੀਆਂ। ਇਕ ਦਿਨ ਸਰਸੇ ਇਹਨਾਂ ਦੇ ਘਰ ਗਲਾਂ ਬਾਤਾਂ ਵਿਚ ਦਸਮ ਜੀ ਦੇ ਨਦੇੜ ਕੌਤਕ ਦਾ ਜਿਕਰ ਆਇਆ, ਮੈਂ ਸੁਭਾਵਕ ਹੀ ਪੁਛ ਲਿਆ, ਭਲਾ ਦਸੋ ਖਾਂ ਦਸਮੇਸ਼ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਨਦੇੜ ਕੌਤਕ ਦੇ ਕਿੰਨਾ ਚਿਰ ਬਾਦ ਗੱਦੀ ਦਿਤੀ ਸੀ, ਪਟਵਾਰੀ ਜੀ ਕਹਿਣ ਲਗੇ, ਇਹੋ ਕੋਈ ਦੋ ਚਾਰ ਸਾਲ ਬਾਦ, ਮੈਂ ਮੁਸ਼ਕਲ ਨਾਲ ਹਾਸਾ ਰੋਕ ਕੇ ਫਿਰ ਪੁਛਿਆ ਕਿ ਹਜ਼ੂਰ ਸਾਹਿਬ ਤੋਂ ਹਜ਼ਰੋ ਸਾਹਿਬ ਦੀ ਦੂਰੀ ਕਿੰਨੀ ਕੁ ਹੋਵੇਗੀ, ਫਿਰ ਉਸੇ ਰੌ ਵਿਚ ਕਹਿਣ ਲਗੇ, ਹੋਵੇਗੀ ਸੌ ਪੰਜਾਹ ਮੀਲ ਹੋਰ ਕੋਈ ਹਜ਼ਾਰਾਂ ਮੀਲ ਥੋੜੀ ਹੋਵੇਗੀ, ਮੈਨੂੰ ਲੋਟਣ ਪੋਟਣ ਵੇਖ ਕੇ ਹੈਰਾਨੀ ਨਾਲ ਅਵਾਕ ਜਹੇ ਰਹਿ ਗਏ।

ਪਟਵਾਰੀ ਜੀ ਦੀ ਹੈਰਾਨੀ ਵਧਦੀ ਜਾਵੇ ਤੇ ਮੇਰਾ ਹਾਸਾ ਵਧਦਾ ਜਾਵੇ, ਉਹਨਾਂ ਦੀ ਹੈਰਾਨੀ ਤੇ ਮੇਰੇ ਹਾਸੇ ਨੂੰ ਗੁਥਮ-ਗੁਥਾ ਵੇਖ ਕੇ ਸ਼ਿੰਦਾ, ਬੱਬੂ ਦੋਵੇਂ ਬੱਚੇ ਤੇ ਭਰਜਾਈ ਜੀ ਵੀ ਨੇੜੇ ਆ ਗਏ, ਸਾਰੇ ਕਹਿਣ ਲਗੇ ਕੁਝ ਦੱਸੋ ਤਾਂ ਸਹੀ ਸਾਨੂੰ ਵੀ ਏਸ ਪੱਜ ਪਤਾ ਲਗ ਜਾਏਗਾ, ਜਦੋਂ ਮੈਂ ਹਾਸੇ ਨੂੰ ਬ੍ਰੇਕ ਲਾ ਕੇ ਗੱਲ ਦੱਸਣੀ ਸ਼ੁਰੂ ਕੀਤੀ ਤਾਂ ਸਾਰਿਆਂ ਦੇ ਚੇਹਰੇ ਵੇਖਿਆਂ ਹੀ ਬਣਦੇ ਸਨ। ਜਦੋਂ ਪਟਵਾਰੀ ਜੀ ਨੇ ਸਬੂਤ ਵਾਸਤੇ ਕਿਸੇ ਕਿਤਾਬ ਦੀ ਮੰਗ ਕੀਤੀ ਤਾਂ ਮੈਂ ਦੂਸਰੇ ਗੇੜੇ ਬਾਪੂ ਜੀ ਦਾ ਲਿਖਿਆ 'ਨਦੇੜੋਂ ਬਾਦ ਦਸਮ ਗੁਰ ਦਰਸ਼ਨ, ਲੈ ਗਿਆ, ਹਫ਼ਤੇ ਬਾਦ ਪੜ੍ਹ ਕੇ ਮੈਨੂੰ ਕਹਿਣ ਲਗੇ ਕਮਾਲ ਏ, ਅਸੀਂ ਆਪਣੇ ਏਡੇ ਜ਼ਰੂਰੀ ਇਤਿਹਾਸ ਤੋਂ ਵੀ ਏਨੇ ਅਨਜਾਣ ਆਂ ?

ਬੱਸ ਓਹ ਦਿਨ ਤੇ ਆਹ ਦਿਨ, ਪੁਸਤਕਾਂ ਪਤਾ ਨਹੀਂ ਕਿਥੋਂ ਕਿਥੋਂ ਤੇ ਕਿਵੇਂ ਹਾਸਿਲ ਕਰਕੇ ਪੜ੍ਹਨੀਆਂ ਤੇ ਨਾਲ ਕੁਝ ਲਿਖਣਾ ਸ਼ੁਰੂ ਕਰ ਦਿਤਾ। ਇਤਿਫਾਕਨ ਹੀ ਮੈਂ ਦੋ ਤਿੰਨ ਮਹੀਨੇ ਜਾਕੇ ਮਿਲ ਨਾ ਸਕਿਆ ਜਦੋਂ ਮਿਲਿਆ ਤਾਂ ਮੇਰੇ ਤੇ ਸਵਾਲਾਂ ਦੀ ਬੁਛਾੜ ਹੀ ਕਰ ਦਿੱਤੀ। ਅਤੇ ੨੦-੨੫ ਸਫੇ ਬੜੇ ਖੁਸ਼ ਖਤ ਪੰਜਾਬੀ ਦੇ ਹੱਥ ਲਿਖਤ

ਦੇ ਜਿਵੇਂ ਮੋਤੀ ਪਰੋਏ ਹੋਣ, ਮੇਰੇ ਸਾਮ੍ਹਣੇ ਧਰ ਕੇ ਕਹਿਣ ਲਗੇ, ਇਹਨੂੰ ਕਿਤੇ ਛਪਵਾ ਕੇ ਵੰਡ ਦੇਈਏ, ਆਮ ਲੋਕਾਂ ਨੂੰ ਵੀ ਕੁਝ ਪਤਾ ਲਗ ਜਾਵੇ। ਮੈਂ ਸਰਸਰੀ ਨਜ਼ਰ ਮਾਰ ਕੇ ਆਖਿਆ ਪਟਵਾਰੀ ਸਾਹਿਬ! ਇਹ ਤਾਂ ਅਜੇ ਗੋਹੜੇ ਚੋਂ ਪੂਣੀ ਹੀ ਸ਼ੁਰੂ ਹੋਈ ਏ, ਸਾਰਾ ਗੋਹੜਾ ਕੱਤ ਲਓ ਫਿਰ ਛਪਵਾ ਵੀ ਲਵਾਂਗੇ। ਫੇਰ ਸਿਰ ਸੁੱਟ ਕੇ ਲਗ ਪਏ ਕਿਤਾਬਾਂ ਰਸਾਲੇ ਪੜ੍ਹਨ ਤੇ ਲਿਖਣ, ਜਦ ਦੋ ਚਾਰ ਮਹੀਨੇ ਬਾਦ ਮਿਲਣਾ ਹੋਰ ਸਫ਼ੇ ਪੜ੍ਹਨ ਨੂੰ ਮਿਲ ਜਾਣੇ, ਕਦੀ ਕਟ ਵਢ ਹੋਈ ਹੋਣੀ, ਤੇ ਇਹਦੇ ਨਾਲ ਹੀ ਇਕ ਕੰਮ ਵੀ ਸ਼ੁਰੂ ਕਰ ਦਿੱਤਾ ਪਈ ਜਿਹੜਾ ਵੀ ਪੜ੍ਹਿਆ ਗੁੜ੍ਹਿਆ ਨਜ਼ਰ ਆਉਣਾ ਆਪਣੀ ਬੈਠਕ ਵਿਚ ਬਿਠਾ ਕੇ ਪੇਪਰ ਲੈਣਾ ਸ਼ੁਰੂ ਕਰ ਦੇਣਾ। ਨੌਬਤ ਇਥੋਂ ਤੱਕ ਅਪੜ ਗਈ ਕਿ ਕਈਆਂ ਨੇ ਵੇਖ ਕੇ ਕਿਨਾਰਾ ਵੀ ਕਰ ਜਾਣਾ।

ਇਕ ਦਿਨ ਇਕ ਸਿਆਣੇ ਬਿਆਣੇ ਜੱਥੇਦਾਰ ਦੇ ਦੀਵਾਨ ਵਿਚੋਂ ਉਠ ਕੇ ਆ ਗਏ ਕਿ ਇਹਨੂੰ ਆਪ ਨੂੰ ਹੀ ਕੁਝ ਪਤਾ ਨਹੀਂ ਤੇ ਇਹ ਸੰਗਤ ਨੂੰ ਕੀ ਸੁਣਾਈ ਜਾ ਰਿਹਾ ਹੈ।

ਇਕ ਵਾਰ ਸਿਹਤ ਕੁਝ ਖਰਾਬ ਹੋ ਗਈ ਤਾਂ ਡਾਕਟਰਾਂ ਨੇ ਕਿਹਾ ਕਿ ਹਾਰਟ ਅਟੈਕ ਹੈ, ਫਿਰਨ ਤੁਰਨ ਤੇ ਲਿਖਣ ਬੋਲਣ ਦੀ ਖੇਚਲ ਬੰਦ ਕਰ ਦਿਓ। ਕਹਿਣ ਲਗੇ ਘੱਟ ਤਾਂ ਹੋ ਸਕਦੀ ਹੈ ਪਰ ਬੰਦ ਨਹੀਂ ਹੋ ਸਕਦੀ। ਸਗੋਂ ਦੂਣੇ ਜੋਸ਼ ਨਾਲ ਕੰਮ ਕਰ ਕਰਨ ਲਗ ਪਏ। ਮੈਂ ਜਦੋਂ ਮਿਲਣਾ ਮੈਨੂੰ ਕਹਿਣਾ ਕਿਸਾਨ ਵੀਰ, ਮੇਰਾ ਹੁਣ ਕੋਈ ਪਤਾ ਨਹੀਂ ਕਿਹੜੇ ਵੇਲੇ ਤਿਆਰੀ ਕਰ ਜਾਵਾਂ ਮੇਰੀ ਕਿਤਾਬ ਜਲਦੀ ਛਪਵਾ ਦਿਉ। ਜੇ ਮੇਰੀ ਕਿਤਾਬ ਰਹਿ ਗਈ ਇਹ ਉਲਾਂਭਾ ਤੇਰੇ ਸਿਰ ਰਹਿਣਾ ਹੈ। ਜੇ ਮੈਂ ਘਰੇ ਜਾਣਾ ਬਚਿਆਂ ਕਹਿਣਾ ਚਾਚਾ ਜੀ, ਭਾਪਾ ਜੀ ਨੂੰ ਆਖੋ ਏਨੀ ਖੇਚਲ ਨਾ ਕਰਿਆ ਕਰਨ ਪਰ ਉਹ ਮਿਲਣ ਹੀ ਨਾ।

ਕੁਦਰਤ ਕਾਦਰ ਦੀ ਮੈਂ ਆਪ ਬਿਮਾਰ ਹੋ ਕੇ ਮੰਜੇ ਤੇ ਪੈ ਗਿਆ। ਦੋ ਮਹੀਨੇ ਸਰਸੇ ਨਾ ਜਾ ਸਕਿਆ, ੨ ਅਕਤੂਬਰ ੧੯੯੫ ਸਵੇਰੇ ਹੀ ਸਿੰਦੇ ਦਾ ਰੁੰਧੇ ਗਲੇ ਨਾਲ ਫੋਨ ਆਇਆ, ਚਾਚਾ ਜੀ ਉਹੋ ਗੱਲ ਹੋਈ ਭਾਪਾ ਜੀ ਚਲੇ ਗਏ ਹਨ। ਜੇ ਆ ਸਕੋ ਅੰਤਮ ਦਰਸ਼ਨ ਕਰ ਲਵੋ, ਮੈਂ ਡਿਗਦਾ ਢਹਿੰਦਾ ਅਪੜਿਆ, ਜਿਹੜਾ ਇਨਸਾਨ ਮਹਿਫਲਾਂ ਦੀ ਜਾਨ ਸੀ, ਜਿਹਦੀ ਗੱਲ ਨੂੰ ਕੱਟਣਾ ਬੜਾ ਔਖਾ ਸੀ ਉਹ ਅਵਾਕ ਪਿਆ ਮੈਨੂੰ ਕਹਿ ਰਿਹਾ ਜਾਪਿਆ ਤੈਨੂੰ ਕਿਹਾ ਸੀ ਨਾ ਛੇਤੀ ਛਪਵਾ ਲਈਏ, ਲੈ ਹੁਣ ਤੂੰ ਜਾਣ ਤੇਰਾ ਜਾਣੇ ਕੰਮ ਆਪਾਂ ਤੇ ਆਪਣਾ ਕੰਮ ਕਰ ਗਏ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਪਟਵਾਰੀ ਜੀ ਨੂੰ ਲਾਡ ਪਿਆਰ ਅਸ਼ਿਰਵਾਦਾਂ ਸਨੇਹ ਤਾਂ ਪ੍ਰਾਪਤ ਹੋਇਆ ਹੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਵੀ ਸਤਿਕਾਰ, ਪਿਆਰ, ਸਨੇਹ ਤੇ ਬਖਸ਼ਿਸ਼ਾਂ ਦੀ ਕੋਈ ਕਮੀ ਨਹੀਂ ਰਹੀ। ਸਤਿਗੁਰੂ ਜੀ ਨੇ ਹੀ ਨਾਮਧਾਰੀ ਦਰਬਾਰ ਨੂੰ ਉਹਨਾਂ ਦੀ ਇਸ ਪੁਸਤਕ ਦੀ ਸੰਪੂਰਣਤਾ ਦਾ ਕਾਰਜ ਸੌਂਪਣ ਦੀ ਕਿਰਪਾ ਕੀਤੀ ਸੋ ਇਹ ਪੁਸਤਕ ਪਾਠਕਾਂ ਦੇ ਹੱਥਾਂ 'ਚ ਹਾਜ਼ਰ ਹੈ।

ਨੋਟ : ਇਸ ਪੁਸਤਕ ਵਿਚ ਨਾਮਧਾਰੀ ਅਕੀਦੇ ਅਨੁਸਾਰ ਆਦ ਬੀੜ ਨੂੰ 'ਸ੍ਰੀ ਆਦਿ ਗ੍ਰੰਥ ਸਾਹਿਬ' ਆਖਿਆ ਗਿਆ ਹੈ। ਜਦੋਂ ਕਿ ਆਮ ਸਿੱਖ ਸੰਗਤਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਕਹਿ ਕੇ ਸੰਬੋਧਨ ਕਰਦੀਆਂ ਹਨ।

ਸਾਧੂ ਸਿੰਘ ਕਿਸਾਨ

# ਮੇਰੀ ਜਾਣਕਾਰੀ ਕਰੋ ਜੀ

3 ਨਵੰਬਰ 1926ਈ: ਨੂੰ ਮੇਰਾ ਜਨਮ ਪਿਤਾ ਸ੍ਰ. ਲੱਛਮਣ ਸਿੰਘ ਜੀ, ਨਾਮਧਾਰੀ ਅਰੋੜ ਵੰਸ਼ ਜਾਤ ਧਮੀਜੇ ਦੇ ਗ੍ਰਿਹ ਵਿਖੇ, ਮਾਤਾ ਪ੍ਰੇਮ ਕੌਰ ਜੀ ਅਰੋੜ ਵੰਸ਼ ਨਾਂਗਪਾਲ ਦੀ ਕੁੱਖੋਂ, ਕਸਬਾ ਹਵੇਲੀ ਲੱਖਾ, ਤਹਸੀਲ ਦੀਪਾਲਪੁਰ, ਜ਼ਿਲ੍ਹਾ ਮਿੰਟਗੁਮਰੀ ਵਿੱਚ ਹੋਇਆ। ਦਸਵੀਂ ਜਮਾਤ ਪਾਸ ਕਰਕੇ ਪਟਵਾਰ ਦਾ ਇਮਤਿਹਾਨ ਪਾਸ ਕੀਤਾ।

1-8-1945 ਨੂੰ ਮੈਂ (19) ਤਹਸੀਲ ਪਾਕਪਟਨ ਜ਼ਿਲ੍ਹਾ ਮਿੰਟਗੁਮਰੀ ਹਲਕਾ 25-SP ਦਾ ਪਟਵਾਰੀ ਲਗ ਗਿਆ।

15-8-1947 ਨੂੰ ਅੰਗ੍ਰੇਜ਼ ਨੇ ਭਾਰਤ ਦੀ ਵੰਡ ਦੋ ਹਿੱਸਿਆਂ ਭਾਰਤ ਤੇ ਪਾਕਿਸਤਾਨ ਵਿੱਚ ਕਰ ਦਿੱਤੀ। ਅੰਗਰੇਜ਼ਾਂ ਦੀ ਖੋਟੀ ਨੀਤਿ ਅਨੁਸਾਰ ਹਿੰਦੂ-ਮੁਸਲਮ ਫਸਾਦ ਸ਼ੁਰੂ ਹੋ ਗਏ। ਸਭ ਨੂੰ ਘਰ ਬਾਰ ਬੁਰੀ ਹਾਲਤ ਨਾਲ ਛੱਡਣੇ ਪਏ। ਇਹ ਮੌਕਾ ਕਥਨ ਤੋਂ ਬਾਹਰ ਹੈ। ਅਸੀਂ ਵੀ ਸਾਰਾ ਪ੍ਰਵਾਰ ਸਰਸੇ ਆ ਗਏ।

13-10-1947 ਨੂੰ ਮੈਂ (21) ਸਰਸੇ ਦੇ ਲਾਗੇ ਹੀ ਮੰਗਾਲਾ ਹਲਕੇ ਦਾ ਪਟਵਾਰੀ ਲਗ ਗਿਆ। ਇਸ ਹਲਕੇ ਵਿੱਚ ਮੰਗਾਲਾ-ਮਾਧੋ ਸਿੰਘਾਨਾ-ਚਕ ਆਰਾਈਆਂ-ਚਕ ਕਸਾਬਾਂ ਆਦਿ ਪਿੰਡ ਸਨ। ਨੌਕਰੀ ਆਰਜ਼ੀ ਤੌਰ ਤੇ ਮਿਲ ਗਈ।

ਮਾਰਚ 1948 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (58) ਨੇ ਨਾਮਧਾਰੀ ਪੰਥ ਦੇ ਹੋਲੇ ਦਾ ਮੇਲਾ ਸੰਤ ਨਗਰ (ਜਗਮਲੇਰੇ) ਕੀਤਾ। ਇਸ ਮੇਲੇ ਵਿੱਚ ਮੇਰਾ (22) ਅਨੰਦ ਕਾਰਜ ਸ੍ਰ. ਅਰਜਨ ਸਿੰਘ ਨਾਮਧਾਰੀ ਕਬੂਲੀਏ ਜੀ ਦੀ ਪਤਨੀ ਰਾਮ ਕੌਰ ਜੁੱਧ ਜੀ ਦੀ ਕੁਖੋਂ ਉਪਜੀ ਸਪੁਤ੍ਰੀ, ਅਵਤਾਰ ਕੌਰ ਨਾਲ ਹੋਇਆ। ਇਹ ਪ੍ਰਵਾਰ ਉਸ ਸਮੇਂ ਛੋਟੇ ਅੰਮ੍ਰਿਤਸਰ ਵਿੱਚ ਸੀ। ਸੰਜੋਗ ਮੰਗਣੀ ਪਾਕਿਸਤਾਨ ਵਿੱਚ ਹੀ ਹੋ ਚੁੱਕੇ ਸਨ।

11-3-1949 ਨੂੰ ਮੈਂ (23) ਪਟਵਾਰ ਦੀ ਨੌਕਰੀ ਜੋ ਆਰਜ਼ੀ ਮਿਲੀ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ (59) ਦੇ ਹੁਕਮ ਅਨੁਸਾਰ ਛੱਡਕੇ ਜੀਵਨ ਨਗਰ (ਢੁਚਾਲ ਕੋਟਲੀ) ਆ ਗਿਆ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਦੂਲ ਸਿੰਘ ਪਟਵਾਰੀ ਨਾਲ ਮਿਲ ਕੇ ਪਿੰਡ 1 ਜੀਵਨ ਨਗਰ (ਢੁਚਾਲ ਕੋਟਲੀ) 2 ਸੰਤ ਨਗਰ (ਜਗਮਲੇਰਾ) 3 ਦਮਦਮਾ (ਕੰਜਰਵਾਲਾ) 4 ਹਰੀਪੁਰ 1/2 (ਅਲੀਪੁਰ)

ਕੁਲ ਰਕਬਾ 12430 ਕਿੱਲੇ (ਏਕੜ) ਦੀ ਕਿਲੇ ਬੰਦੀ ਕਰਕੇ ਵੰਡ ਕੀਤੀ ਗਈ। ਇਹ 12430 ਕਿੱਲੇ = 497 ਮੁਰੱਬੇ ਖਰੀਦ ਦੇ ਹਨ।

ਖਰੀਦ ਕੀਤੇ ਗਏ ਪਿੰਡਾਂ ਦੇ ਨਾਲ-ਨਾਲ ਹੀ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀਆਂ ਵਾਸਤੇ ਪਾਕਿਸਤਾਨ ਵਿੱਚੋਂ ਆਏ ਕਲੇਮਾਂ ਵਾਸਤੇ 1 ਪਟੀ ਕ੍ਰਿਪਾਲ 2 ਕਨੌੜਾ 3 ਅੰਮ੍ਰਿਤਸਰ 4 ਮਿਰਜਾਪੁਰ 5 ਕਰੀਵਾਲਾ 6 ਇਕ ਪਿੰਡ ਸਰਸੇ ਲਾਗੇ ਕੰਗਾਨਪੁਰ ਰੀਜਰਵ ਕਰਾ ਲਏ। ਇਸ ਕੰਮ ਲਈ ਮੇਰੀ ਡਿਊਟੀ ਸਤਿਗੁਰੂ ਜੀ ਨੇ ਸ੍ਰ. ਤੇਜਾ ਸਿੰਘ ਜੋ ਚੰਦੋਵਾਲ ਜ਼ਿਲ੍ਹਾ ਸਿਆਲਕੋਟ ਅਤੇ ਸ੍ਰ: ਅਵਤਾਰ ਸਿੰਘ ਝੱਬਰ ਜਿਲਾ ਸ਼ੇਖੂਪੁਰਾ ਨਾਲ ਜਲੰਧਰ ਕਲੇਮ ਲਿਆਉਣ ਵਾਸਤੇ ਲਾ ਦਿੱਤੀ। ਇਸ ਤਰਾਂ ਕਲੇਮ ਲਿਆ ਕੇ ਇਹਨਾਂ ਪਿੰਡਾਂ ਵਿੱਚ ਸੰਗਤ ਨਾਮਧਾਰੀ ਅਲਾਟ ਕੀਤੀ ਗਈ। ਇਸ ਸਾਰੇ ਕੰਮ ਤੇ ਕੋਈ 5 ਸਾਲ ਲੱਗ ਗਏ। ਇਸ ਸਾਰੇ ਕੰਮ ਦਾ ਖਰਚਾ ਸ੍ਰੀ ਸਤਿਗੁਰੂ ਜੀ ਨੇ ਆਪ ਹੀ ਕੀਤਾ।

ਸੰਨ 1954 — ਵਿੱਚ ਮੈਨੂੰ ਮਹਿਕਮੇ ਵਲੋਂ ਨੋਟਿਸ ਆਉਣੇ ਸ਼ੁਰੂ ਹੋ ਗਏ। ਜਿਸ ਕਰਕੇ ਮੈਂ (28) ਸਰਸੇ ਮਹਿਕਮੇ ਵਿੱਚ ਹਾਜ਼ਰੀ ਦਿੱਤੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (64) ਨੇ ਸ੍ਰ. ਤੇਜਾ ਸਿੰਘ (66) ਅਤੇ ਸ੍ਰ. ਅਵਤਾਰ ਸਿੰਘ ਝੱਬਰ (38) ਨੂੰ ਹੁਕਮ ਕੀਤਾ ਕਿ ਕਰਮ ਸਿੰਘ (28) ਦੇ ਏਥੇ ਓਟੂ ਹੈਡ ਲਾਗੇ ਨੌਕਰੀ ਦੇ ਆਰਡਰ ਕਰਵਾਉ। ਸੋ ਇਸ ਤਰ੍ਹਾਂ ਇਨ੍ਹਾਂ ਨੇ ਕੀਤਾ ਜੋ ਮੈਨੂੰ ਨੌਕਰੀ ਦੇ ਆਰਡਰ ਮਿਲੇ।

8 ਜੂਨ 1954 — ਨੂੰ ਮੈਂ (28) ਸਰਕਾਰੀ ਤੌਰ ਤੇ ਓਟੂ ਹੈਡ ਦੇ ਕੋਲ ਹੀ ਗਿਦੜਾਂਵਾਲੀ ਹਲਕੇ ਜਿਸ ਵਿੱਚ ਗਿਦੜਾਂਵਾਲੀ, ਮੌਜਦੀਨ, ਮਲੇਕਾਂ, ਫਿਰੋਜਾਬਾਦ, ਕੇਸ਼ੂਪੁਰਾ, ਕੋਟਲੀ, ਕੁੱਤਾਵਢ ਹਮਾਊ ਖੇੜਾ ਸ਼ੇਖੂ ਖੇੜਾ ਪਿੰਡ ਸਨ, ਦਾ ਪਟਵਾਰੀ ਲਗ ਗਿਆ।

ਇਸ ਹਲਕੇ ਵਿੱਚ ਹੋਦਿਆ ਵੀ ਕਈ ਵਾਰੀ ਜਲੰਧਰ ਜਾਣਾ ਪਿਆ। ਇਕ ਵਾਰੀ ਤਾਂ ਇਤਨਾ ਜਰੂਰੀ ਕੰਮ ਪੈ ਗਿਆ ਕਿ ਮੈਨੂੰ (28) ਅਤੇ ਸ੍ਰ: ਅਵਤਾਰ ਸਿੰਘ (38) ਨੂੰ ਬਾਬਾ ਬੀਰ ਸਿੰਘ ਜੀ (31) ਆਪਣੇ ਚਾਰ ਸੀਟਾਂ ਵਾਲੇ ਹਵਾਈ ਜਹਾਜ ਤੇ ਜਲੰਧਰ ਲੈ ਗਏ।

ਅਪ੍ਰੈਲ, 1966 — ਵਿੱਚ ਮੇਰਾ (40) ਤਬਾਦਲਾ ਅੰਮ੍ਰਿਤਸਰ ਹਲਕੇ ਦਾ ਹੋ ਗਿਆ। ਇਸ ਹਲਕੇ ਵਿੱਚ ਅੰਮ੍ਰਿਤਸਰ-ਭੁਧੀਮਾੜੀ-ਮੌਜੁਖੇੜਾ-ਪੱਟੀ ਕ੍ਰਿਪਾਲ ਪਿੰਡ ਸਨ।

ਅਪ੍ਰੈਲ, 1971 ਵਿੱਚ ਮੇਰਾ (45) ਤਬਾਦਲਾ ਦੜਬੇ ਵਾਲੀ ਸੜਕ ਤੇ ਅਲੀਮੁਹੰਮਦ ਹਲਕੇ ਦਾ ਹੋ ਗਿਆ ਜਿਸ ਵਿੱਚ ਅਲੀਮੁਹੰਮਦ-ਨੇਜ਼ੀਆਖੇੜਾ-ਚਾਡੀਵਾਲ-ਫੂਲਕਾ ਸਨ।

ਅਪ੍ਰੈਲ, 1972 ਵਿੱਚ ਮੇਰਾ (46) ਤਬਾਦਲਾ ਹਲਕਾ ਬੈਦ ਵਾਲਾ ਹੋ ਗਿਆ। ਇਸ ਹਲਕੇ ਵਿੱਚ ਬੈਦ ਵਾਲਾ-ਕੈਰਪੁਰ-ਬਾਜੇ ਕਾ ਪਿੰਡ ਸਨ।

ਅਪ੍ਰੈਲ, 1979 ਵਿੱਚ ਮੇਰਾ (53) ਤਬਾਦਲਾ ਹਲਕਾ ਪਨਿਹਾਰੀ ਸਰਦੂਲਗੜ੍ਹ ਸੜਕ ਤੇ ਹੋ ਗਿਆ ਜਿਸ ਵਿੱਚ ਪਨਹਾਰੀ-ਮੁਸਾਹਵਾਲਾ-ਬਰਜਕਰਮਗੜ੍ਹ (ਸੰਘਰ) ਡਰਵਾਈ ਪਿੰਡ ਸਨ।

30 ਨਵੰਬਰ 1984 ਨੂੰ ਏਸੋ ਹਲਕਾ ਪਨਿਹਾਰੀ ਤੋਂ ਮੇਰੀ (58) ਰੀਟਾਇਰਮੈਂਟ ਹੋ ਗਈ ਕਿਉਂਕਿ ਨੌਕਰੀ 58 ਸਾਲ ਦੀ ਉਮਰ ਤੱਕ ਹੁੰਦੀ ਹੈ।

ਪੈਨਸ਼ਨ ਮੁਕੱਰਰ ਹੋ ਗਈ।

ਰੀਟਾਇਰਮੈਂਟ ਦੇ ਬਾਦ ਕੁਛ ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ ਅਤੇ ਕੁਛ ਸਿੱਖ ਇਤਿਹਾਸ ਦੀਆਂ ਪੁਸਤਕਾਂ ਪੜ੍ਹੀਆਂ।

ਪੁਸਤਕਾਂ ਪੜ੍ਹਕੇ ਕੁਛ ਲਿਖਣ ਦਾ ਚਾਅ ਪੈਦਾ ਹੋਇਆ। ਤੇ ਇਹ "ਸੰਖੇਪ ਸਿੱਖ ਇਤਿਹਾਸਿਕ ਜਾਣਕਾਰੀ", ਪੁਸਤਕ ਹੋਂਦ ਵਿੱਚ ਆਈ।

ਆਪ ਜੀ ਦਾ ਸੇਵਕ

15 ਸਤੰਬਰ, 1995

ਕਰਮ ਸਿੰਘ ਨਾਮਧਾਰੀ
ਰੀਟਾਇਰਡ ਪਟਵਾਰੀ ਉਮਰ 69 ਸਾਲ
ਮਕਾਨ ਨੰਬਰ 429 ਮਹੱਲਾ ਤੇਲੀਆਂ
ਸਰਸਾ (ਹਰਿਆਣਾ)
ਟੈਲੀਫੂਨ : 22292

# ਪਾਠਕਾਂ ਦੀ ਜਾਣਕਾਰੀ ਲਈ

'ਸੰਖੇਪ ਸਿੱਖ ਇਤਿਹਾਸਿਕ ਜਾਣਕਾਰੀ,' ਪੁਸਤਕ ਪੜ੍ਹਨ ਲੱਗਿਆਂ ਇਨ੍ਹਾਂ ਤਿੰਨ ਗੱਲਾਂ ਦਾ ਖਿਆਲ ਰੱਖਣਾ ਬਹੁਤ ਜ਼ਰੂਰੀ ਹੈ।

1. ਗੁਰੂ ਗੋਬਿੰਦ ਸਿੰਘ ਜੀ ਨੇ ਹਜ਼ੂਰ ਸਾਹਿਬ ਨਾਂਦੇੜ ਵਿੱਚ 7 ਅਕਤੂਬਰ 1708 (ਕੱਤਕ ਸੁਦੀ 5 ਸੰਮਤ 1765) ਨੂੰ ਜੋਤੀ ਜੋਤ ਸਮਾਉਣ ਦਾ ਨਰ-ਨਾਟਕ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਅੱਗੇ ਬਰੈਕਟ ਵਿੱਚ (42) ਲਿਖਿਆ ਗਿਆ ਹੈ। ਇਹ ਉਸ ਸਮੇਂ ਗੁਰੂ ਜੀ ਦੀ ਉਮਰ ਦਾ ਜ਼ਿਕਰ ਹੈ। ਇਸੇ ਤਰ੍ਹਾਂ ਜਿਥੇ ਵੀ ਕਿਸੇ ਦੇ ਨਾਮ ਅੱਗੇ ਬਰੈਕਟ ( ) ਵਿੱਚ ਲਿਖਿਆ ਮਿਲੇਗਾ ਇਹ ਸਮੇਂ ਦੇ ਜ਼ਿਕਰ ਅਨੁਸਾਰ ਉਸ ਦੀ ਆਯੂ ਸਮਝੀ ਜਾਵੇ।
2. "ਸੰਖੇਪ ਸਿੱਖ ਇਤਿਹਾਸਿਕ ਜਾਣਕਾਰੀ" ਪੁਸਤਕ ਵਿੱਚ ਜੋ ਪਹਿਲਾ ਖਾਨਾ ਹੈ ਉਹ ਇਹ ਦੱਸਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਦੇ ਹਜ਼ੂਰ ਸਾਹਿਬ ਅੰਤ ਸਮੇਂ ਦਾ ਕੌਤਕ ਰਚਾਉਣ ਤੋਂ ਕਿਤਨੇ ਸਾਲ ਬਾਅਦ ਦੀ ਗੱਲ ਹੈ। ਜਿਵੇਂ ਕਿ :

## ਨਾਂਦੇੜ ਕੌਤਕ ਰਚਾਉਣ ਤੋਂ ਬਾਅਦ

| | | |
|---|---|---|
| 13 | ਸੰਨ 1721 | ਮਾਤਾ ਸੁੰਦਰੀ ਜੀ ਨੇ ਦਿੱਲੀ ਤੋਂ ਭਾਈ ਮਨੀ ਸਿੰਘ ਜੀ (45) ਨੂੰ ਅੰਮ੍ਰਿਤਸਰ ਹਰਿਮੰਦਰ ਸਾਹਿਬ ਦਾ ਗ੍ਰੰਥੀ ਬਣਾ ਕੇ ਭੇਜਿਆ। |
| 47 | ਸੰਨ 1755 | ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (89) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਭਾਦਰੋ ਰਹਿ ਰਹੇ ਸਨ। ਭਾਦਰੋ ਤੋਂ ਜੀਂਦ ਪਹੁੰਚੇ। ਜੀਂਦ ਦਾ ਰਾਜਾ ਗਜਪਤ ਸਿੰਘ (17) ਸੀ। |
| 52 | ਸੰਨ 1760 | (ਸੰਮਤ 1817) ਜਥੇਦਾਰ ਬਾਬਾ ਦੀਪ ਸਿੰਘ ਜੀ (80) ਅੰਮ੍ਰਿਤਸਰ, ਹਰਿਮੰਦਰ ਸਾਹਿਬ ਦੀ ਰੱਖਿਆ ਕਰਦੇ ਸ਼ਹੀਦ ਹੋ ਗਏ। |
| 53 | ਸੰਨ 1761 | ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (95) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਜੀਂਦ ਨਿਵਾਸ ਕਰ ਰਹੇ ਸਨ ਜੀਂਦ ਤੋਂ ਪਟਿਆਲੇ ਪਹੁੰਚੇ। |
| | | ਪਟਿਆਲੇ ਦਾ ਰਾਜਾ ਮਹਾਰਾਜਾ ਆਲਾ ਸਿੰਘ (70) ਸੀ। |
| 65 | ਸੰਨ 1773 | ਸ੍ਰੀ ਗੁਰੂ ਗੋਬਿੰਦ ਸਿੰਘ ਜੀ (107) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਪਟਿਆਲੇ ਰਹਿੰਦੇ ਸਨ। ਪਟਿਆਲੇ ਤੋਂ ਚੱਲ ਨਾਭੇ ਦੀ ਝਿੜੀ ਵਿੱਚ ਨਿਵਾਸ ਕੀਤਾ। ਨਾਭੇ ਦਾ ਰਾਜਾ ਹਮੀਰ ਸਿੰਘ ਸੀ। |
| 76 | 24 ਫਰਵਰੀ 1784 | (ਫੱਗਣ ਸੁਦੀ 15 ਸੰਮਤ 1841) ਜਦੋਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ (118) ਨਾਭੇ ਦੀ ਝਿੜੀ ਵਿੱਚ ਨਿਵਾਸ ਕਰ ਰਹੇ ਸਨ। |
| | | ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਜਨਮ ਸ਼ਹਿਰ ਸਰਵਾਲਾ ਪੰਜਾਬ ਦੇ ਪੱਛਮੀ ਭਾਗ ਪੋਠੋਹਾਰ ਜ਼ਿਲ੍ਹਾ ਅਟਕ, ਪਿਤਾ ਦਿਆਲ ਸਿੰਘ ਅਰੋੜੇ ਬਤਰੇ, ਮਾਤਾ ਭਾਗ ਭਰੀ |

| | | |
|---|---|---|
| | | ਦੀ ਕੁੱਖੋਂ ਹੋਇਆ। |
| 93 | ਸੰਨ 1801 | ਮਹਾਰਾਜਾ ਰਣਜੀਤ ਸਿੰਘ ਜੀ (21) ਨੇ ਲਾਹੌਰ ਭਾਰੀ ਦਰਬਾਰ ਕਰਕੇ ਮਹਾਰ ਦੀ ਪਦਵੀ ਧਾਰਨ ਕੀਤੀ। |
| 104 | 20 ਮਈ 1812 | (ਵੈਸਾਖ ਸੁਦੀ 10 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਨੇ ਗੁਰੂ ਬਾਲਕ ਸਿੰਘ ਜੀ (25) ਨੂੰ ਗੁਰ ਗੱਦੀ ਦਿੱਤੀ। |
| 104 | 14 ਜੂਨ 1812 | (ਜੇਠ ਸੁਦੀ 5 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਜੋ ਨ ਭਿੜੀ ਵਿੱਚ ਅਜਾਪਾਲ ਸਿੰਘ ਜੀ ਦੇ ਨਾਮ ਤੇ ਨਿਵਾਸ ਕਰ ਰਹੇ ਸਨ। ਡੇਰੇ ਵਿੱਚ ਜੋਤੀ ਜੋਤ ਸਮਾ ਗਏ। ਡੇਰੇ ਦੇ ਮਹੰਤ ਸਰੂਪ ਸਿੰਘ ਜੀ (29) ਪਿੰਡ ਜੱਟ ਇਕੱਲੇ ਰਾਖੇ ਗਏ। |
| 106 | 3 ਫਰਵਰੀ 1816 | (ਮਾਘ ਸੁਦੀ 5 ਸੰਮਤ 1872) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤ ਧਾਰੀਆਂ ਹੋਇਆ। |
| 164 | 18 ਜਨਵਰੀ 1872 | ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ (53) ਜਲਾਵਤਨ ਕੀਤੇ ਗਏ। ਆਪ ਜੀ ਛੋਟੇ ਭਰਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ (56) ਗੁਰ ਗੱਦੀ ਤੇ ਬੈਠੇ। |
| 198 | ਸੰਨ 1906 | ਵਿੱਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ (87) ਜੋਤੀ ਜੋਤ ਸਮਾ ਗਏ। ਆਪ ਜੀ ਵੱਡੇ ਸਪੁਤਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (16) ਗੁਰ ਗੱਦੀ ਤੇ ਬੈਠੇ। |
| 251 | 22 ਅਗਸਤ 1959 | ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (69) ਜੋਤੀ ਜੋਤ ਸਮਾ ਗਏ। ਆਪ ਜੀ ਦੇ ਵ ਸਪੁਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (39) ਗੁਰ ਗੱਦੀ ਤੇ ਬੈਠੇ। |
| 287 | ਸੰਨ 1995 | ਵਿੱਚ ਅਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (75) ਗੁਰ ਗੱਦੀ ਤੇ ਸੁਸ਼ੋਭਿਮ ਹਨ। |

## ਨੰ: 3

ਇਸ ਪੁਸਤਕ ਵਿੱਚ ਸੰਨ ਈਸਵੀ ਲਿਖਿਆ ਗਿਆ ਹੈ।

ਜਿਥੇ ਜ਼ਰੂਰੀ ਜਾਪਿਆ ਹੈ ਉਥੇ ਸੰਮਤ ਬਿਕ੍ਰਮੀ ਵੀ ਲਿਖਿਆ ਗਿਆ ਹੈ। ਜਿਸ ਨੇ ਸੰਨ ਤੋਂ ਸੰਮ ਕੱਢਣਾ ਹੋਵੇ। ਸੰਨ ਵਿੱਚ ਜਮਾ + 57 ਕਰਨ ਨਾਲ ਸੰਮਤ ਨਿਕਲ ਆਵੇਗਾ। ਪਰ ਨਵਾਂ ਸੰਨ 1 ਜਨਵ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਸੰਮਤ ਤਕਰੀਬਨ ਇਸ ਤੋਂ ਸਾਢੇ ਤਿੰਨ ਮਹੀਨੇ ਬਾਅਦ ਆਉਂਦਾ ਹੈ

ਜਿਵੇਂ ਕਿ : 1 ਜਨਵਰੀ 1995 ਨੂੰ + 56 (16 ਪੋਹ ਅਮਾਵਸ ਸੰਮਤ 2051) ਤੋਂ 31 ਮਾਰਚ 199 ਤੱਕ + 56 (17 ਚੇਤਰ ਅਮਾਵਸ ਸੰਮਤ 2051) ਹੀ ਰਹੇਗਾ।

1 ਅਪ੍ਰੈਲ 1995 (18 ਚੇਤਰ ਸੰਮਤ 2052 ਸ਼ੁਰੂ ਹੋ ਗਿਆ। ਇਸ ਵਾਸਤੇ 1 ਅਪ੍ਰੈਲ 1995 ਤੋਂ 57 (18 ਚੇਤਰ ਸੰਮਤ 2052 ਹੋਵੇਗਾ)

ਇਸ ਤਰ੍ਹਾਂ : ਉਪਰ ਲਿਖੀਆਂ ਤਿੰਨੋਂ ਗੱਲਾਂ ਦਾ ਖਿਆਲ ਰੱਖ ਕੇ ਇਸ ਪੁਸਤਕ ਨੂੰ ਪੜ੍ਹਨਾ ਚਾਹੀਦ ਹੈ ਤਾਂ ਕਿ ਪੂਰੀ ਸਮਝ ਆ ਸਕੇ।

–ਕਰਮ ਸਿੰਘ ਨਾਮਧਾਰ

| | | |
|---|---|---|
| | | ਦੀ ਕੁੱਖੋਂ ਹੋਇਆ। |
| 93 | ਸੰਨ 1801 | ਮਹਾਰਾਜਾ ਰਣਜੀਤ ਸਿੰਘ ਜੀ (21) ਨੇ ਲਾਹੌਰ ਭਾਰੀ ਦਰਬਾਰ ਕਰਕੇ ਮਹਾਰਾਜਾ ਦੀ ਪਦਵੀ ਧਾਰਨ ਕੀਤੀ। |
| 104 | 20 ਮਈ 1812 | (ਵੈਸਾਖ ਸੁਦੀ 10 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਨੇ ਸ੍ਰੀ ਗੁਰੂ ਬਾਲਕ ਸਿੰਘ ਜੀ (28) ਨੂੰ ਗੁਰ ਗੱਦੀ ਦਿੱਤੀ। |
| 104 | 14 ਜੂਨ 1812 | (ਜੇਠ ਸੁਦੀ 5 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਜੋ ਨਾਭੇ ਝਿੜੀ ਵਿੱਚ ਅਜਾਪਾਲ ਸਿੰਘ ਜੀ ਦੇ ਨਾਮ ਤੇ ਨਿਵਾਸ ਕਰ ਰਹੇ ਸਨ। ਇਸ ਡੇਰੇ ਵਿੱਚ ਜੋਤੀ ਜੋਤ ਸਮਾ ਗਏ। ਡੇਰੇ ਦੇ ਮਹੰਤ ਸਰੂਪ ਸਿੰਘ ਜੀ (29) ਪਿੰਡ ਪਿਥੋ ਜੱਟ ਵਿਲੋਂ ਥਾਪੇ ਗਏ। |
| 108 | 3 ਫਰਵਰੀ 1816 | (ਮਾਘ ਸੁਦੀ 5 ਸੰਮਤ 1872) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਰਾਈਆਂ ਹੋਇਆ। |
| 164 | 18 ਜਨਵਰੀ 1872 | ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ (53) ਜਲਾਵਤਨ ਕੀਤੇ ਗਏ। ਆਪ ਜੀ ਦੇ ਛੋਟੇ ਭਰਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ (56) ਗੁਰ ਗੱਦੀ ਤੇ ਬੈਠੇ। |
| 198 | ਸੰਨ 1906 | ਵਿੱਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ (87) ਜੋਤੀ ਜੋਤ ਸਮਾ ਗਏ। ਆਪ ਜੀ ਦੇ ਵੱਡੇ ਸਪੁੱਤਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (16) ਗੁਰ ਗੱਦੀ ਤੇ ਬੈਠੇ। |
| 251 | 22 ਅਗਸਤ 1959 | ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (69) ਜੋਤੀ ਜੋਤ ਸਮਾ ਗਏ। ਆਪ ਜੀ ਦੇ ਵੱਡੇ ਸਪੁੱਤਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (39) ਗੁਰ ਗੱਦੀ ਤੇ ਬੈਠੇ। |
| 287 | ਸੰਨ 1995 | ਵਿੱਚ ਅਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (75) ਗੁਰ ਗੱਦੀ ਤੇ ਸੁਭਾਏਮਾਨ ਹਨ। |

## ਨੋ: 3

ਇਸ ਪੁਸਤਕ ਵਿੱਚ ਸੰਨ ਈਸਵੀ ਲਿਖਿਆ ਗਿਆ ਹੈ।

ਜਿਥੇ ਜ਼ਰੂਰੀ ਸਮਝਿਆ ਹੈ ਉਥੇ ਸੰਮਤ ਬਿਕ੍ਰਮੀ ਵੀ ਲਿਖਿਆ ਗਿਆ ਹੈ। ਜਿਸ ਨੇ ਸੰਨ ਤੋਂ ਸੰਮਤ ਕੱਢਣਾ ਹੋਵੇ। ਸੰਨ ਵਿੱਚ ਜਮਾਂ + 57 ਕਰਨ ਨਾਲ ਸੰਮਤ ਨਿਕਲ ਆਵੇਗਾ। ਪਰ ਨਵਾਂ ਸੰਨ 1 ਜਨਵਰੀ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਅਤੇ ਸੰਮਤ ਤਕਰੀਬਨ ਇਸ ਤੋਂ ਸਾਢੇ ਤਿੰਨ ਮਹੀਨੇ ਬਾਅਦ ਆਉਂਦਾ ਹੈ।

ਜਿਵੇਂ ਕਿ : 1 ਜਨਵਰੀ 1995 ਨੂੰ + 56 (18 ਪੋਹ ਅਮਾਵਸ ਸੰਮਤ 2051) ਤੋਂ 31 ਮਾਰਚ 1995 ਤੱਕ + 56 (17 ਚੇਤਰ ਅਮਾਵਸ ਸੰਮਤ 2051) ਹੀ ਰਹੇਗਾ।

1 ਅਪ੍ਰੈਲ 1995 (18 ਚੇਤਰ ਸੰਮਤ 2052 ਸ਼ੁਰੂ ਹੋ ਗਿਆ। ਇਸ ਵਾਸਤੇ 1 ਅਪ੍ਰੈਲ 1995 ਤੋਂ + 57 (18 ਚੇਤਰ ਸੰਮਤ 2052 ਹੋਵੇਗਾ)

ਇਸ ਤਰ੍ਹਾਂ : ਉਪਰ ਲਿਖੀਆਂ ਤਿੰਨੋਂ ਗੱਲਾਂ ਦਾ ਖਿਆਲ ਰੱਖ ਕੇ ਇਸ ਪੁਸਤਕ ਨੂੰ ਪੜ੍ਹਨਾ ਚਾਹੀਦਾ ਹੈ ਤਾਂ ਕਿ ਪੂਰੀ ਸਮਝ ਆ ਸਕੇ।

# ਗੁਰ–ਇਤਿਹਾਸ ਜਾਣਕਾਰੀ

# ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ

## ਮਹਾਂਪੁਰਖ ਬਾਬਾ ਅਜਾਪਾਲ ਸਿੰਘ ਜੀ

| | | |
|---|---|---|
| 47 | ਈ: 1755 | (ਸੰਮਤ 1812) ਵਿੱਚ ਰਾਜਪੁਤਾਨਾ ਦੇ ਭਾਦਰਾ ਨਗਰ ਵਿੱਚ ਲਾਲ ਸਿੰਘ ਰਾਜਪੂਤ ਦੀ ਸਹਾਇਤਾ ਕਰਨੀ ਅਤੇ ਜੀਂਦ, ਪਟਿਆਲੇ ਪਾਸ ਜੰਗਲ ਵਿੱਚ ਨਿਵਾਸ ਕਰਨਾ ਸੁਣਿਆ ਗਿਆ ਹੈ,। |
| 65 | | ਬਾਬਾ ਜੀ ਨੇ ਈ: 1773 (ਸੰਮਤ 1830) ਵਿੱਚ ਨਾਭੇ ਕੋਲ ਇਕ ਝਿੜੀ ਵਿੱਚ ਨਿਵਾਸ ਕੀਤਾ। ਜਿਥੇ ਉਹ– |
| 104 | 14 ਜੂਨ 1812 | (ਜੇਠ ਸੁਦੀ 5 ਸੰਮਤ 1869) ਪ੍ਰਲੋਕ ਗਮਨ ਤੀਕ ਰਹਿ ਕੇ ਆਪ ਨੇ ਸਿੱਖ ਧਰਮ ਅਤੇ ਸ਼ਸਤ੍ਰ ਵਿਦਿਆ ਦਾ ਪੂਰਾ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁਤ ਸ਼ਸਤ੍ਰਾਂ ਦਾ ਹੁਣ ਵੀ ਗੁਰਦੁਆਰੇ ਦਰਸ਼ਨ ਹੁੰਦਾ ਹੈ।<br>(ਪੜ੍ਹੋ ਮਹਾਨ ਕੋਸ਼ ਸਫਾ 48 ਰਚਿੱਤ ਕਾਨ੍ਹ ਸਿੰਘ ਨਾਭਾ ਈ : 1930) |
| 104 | 14 ਜੂਨ 1812 | ਨੂੰ ਬਾਬਾ ਅਜਾਪਾਲ ਸਿੰਘ ਜੀ ਚੜ੍ਹਾਈ ਕਰ ਗਏ। 1. ਗੁਰਦੁਆਰੇ ਦੇ ਮਹੰਤ (ਬਾਬਾ ਜੀ ਦੇ ਸੇਵਕ) ਸਰੂਪ ਸਿੰਘ ਜੀ (29) ਪਿੰਡ ਪਿਥੋ ਰਾਜ ਨਾਭਾ ਜਟ ਢਿਲੋਂ ਥਾਪੇ ਗਏ। |
| 153 | ਸੰਨ 1861 | 2. ਵਿੱਚ ਬਾਬਾ ਸਰੂਪ ਸਿੰਘ ਜੀ (78) ਚੜ੍ਹਾਈ ਕਰ ਗਏ। ਗੁਰਦੁਆਰੇ ਦੇ ਮਹੰਤ ਸਰੂਪ ਸਿੰਘ ਜੀ ਦੇ ਪੋਤਰੇ ਨਾਰਾਇਣ ਸਿੰਘ ਜੀ (20) ਮਹੰਤ ਥਾਪੇ ਗਏ। |
| 208 | ਸੰਨ 1916 | 3. ਵਿੱਚ ਬਾਬਾ ਨਰਾਇਣ ਸਿੰਘ ਜੀ (75) ਚੜ੍ਹਾਈ ਕਰ ਗਏ। ਆਪ ਜੀ ਦੇ ਤਿੰਨ ਪੁਤਰ -1- ਸ੍ਰ: ਬਹਾਦਰ ਸ੍ਰ: ਕਾਨ੍ਹ ਸਿੰਘ ਜੀ (55) -2- ਮੀਹਾਂ ਸਿੰਘ ਜੀ (45) -3- ਬਿਸ਼ਨ ਸਿੰਘ ਜੀ (43) ਸਨ ਸਭ ਤੋਂ ਛੋਟੇ ਪੁਤਰ ਬਿਸ਼ਨ ਸਿੰਘ ਜੀ (43) ਮਹੰਤ ਥਾਪੇ ਗਏ। |
| 228 | ਸੰਨ 1936 | 4. ਵਿੱਚ ਬਿਸ਼ਨ ਸਿੰਘ ਜੀ (63) ਚੜ੍ਹਾਈ ਕਰ ਗਏ। ਸ੍ਰ: ਬਹਾਦਰ |

| | | |
|---|---|---|
| | | ਸ੍ਰ: ਕਾਨ੍ਹ ਸਿੰਘ ਜੀ (75) ਨਾਭਾ ਦੇ ਇਕਲੌਤੇ ਪੁਤਰ ਭਗਵੰਤ ਸਿੰਘ ਜੀ ਹਰਿ (44) ਮਹੰਤ ਬਣੇ। |
| 242 | ਸੰਨ 1950 | 5. ਵਿੱਚ ਗੁਰਦੁਆਰੇ ਦੀ ਸੇਵਾ ਭਗਵੰਤ ਸਿੰਘ ਜੀ ਹਰਿ (58) ਤੋਂ ਇੰਟੈਰਮ ਬੋਰਡ ਨੇ ਸੰਭਾਲੀ। |
| 261 | ਨਵੰਬਰ 1959 | 6. ਵਿੱਚ ਪੰਜਾਬ ਪੈਪਸੂ ਇਕ ਹੋ ਜਾਣ ਕਾਰਨ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਸੰਭਾਲਿਆ। |
| | ਅਕਤੂਬਰ 1968 | 8. ਨੂੰ ਭਗਵੰਤ ਸਿੰਘ ਜੀ ਹਰਿ (76) ਚੜ੍ਹਾਈ ਕਰ ਗਏ। |

## 1. ਬਾਬਾ ਬੁੱਢਾ ਜੀ ਪਿਤਾ ਸੁੱਘਾ ਰੰਧਾਵਾ ਮਾਤਾ ਗੌਰਾਂ

| | |
|---|---|
| ਸੰਨ 1506 | ਵਿੱਚ (7 ਕਤਕ ਬਿ: 1563) ਵਿੱਚ ਆਪ ਜੀ ਦਾ ਜਨਮ ਪਿੰਡ ਕੱਥੂ ਨੰਗਲ ਵਿੱਚ ਹੋਇਆ। |
| ਸੰਨ 1518 | ਵਿੱਚ ਆਪ (12) ਕਰਤਾਰਪੁਰ ਸ੍ਰੀ ਗੁਰੂ ਨਾਨਕ ਦੇਵ ਜੀ (49) ਦੀ ਸ਼ਰਨ ਵਿੱਚ ਆਏ। |
| ਸੰਨ 1523 | ਵਿੱਚ ਆਪ ਜੀ (17) ਦਾ ਵਿਆਹ ਹੋਇਆ। |
| ਸੰਨ 1536 | ਵਿੱਚ ਆਪ ਜੀ (30) ਦੇ ਗ੍ਰਹਿ ਪੁੱਤਰ ਭਾਨਾ ਜੀ ਨੇ ਜਨਮ ਲਿਆ। |
| ਸੰਨ 1539 | ਵਿੱਚ ਆਪ ਜੀ (33) ਨੇ ਸ੍ਰੀ ਗੁਰੂ ਨਾਨਕ ਦੇਵ ਜੀ (70) ਦੇ ਕਰਤਾਰਪੁਰ ਜੋਤੀ ਜੋਤ ਸਮਾਉਣ ਤੇ ਸ੍ਰੀ ਗੁਰੂ ਅੰਗਦ ਦੇਵ ਜੀ (35) ਨੂੰ ਗੱਦੀ ਤਿਲਕ ਦਿੱਤਾ। |
| ਸੰਨ 1552 | ਵਿੱਚ ਆਪ ਜੀ (46) ਨੇ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ (48) ਦੇ ਜੋਤੀ ਜੋਤ ਸਮਾਉਣ ਤੇ ਸ੍ਰੀ ਗੁਰੂ ਅਮਰਦਾਸ ਜੀ (73) ਨੂੰ ਗੱਦੀ ਤਿਲਕ ਦਿੱਤਾ। |
| ਸੰਨ 1574 | ਵਿੱਚ ਆਪ ਜੀ ਨੇ (68) ਗੋਇੰਦਵਾਲ ਸਾਹਿਬ ਸ੍ਰੀ ਗੁਰੂ ਅਮਰ ਦਾਸ ਜੀ (95) ਦੇ ਜੋਤੀ ਜੋਤ ਸਮਾਉਣ ਤੇ ਸ੍ਰੀ ਗੁਰੂ ਰਾਮ ਦਾਸ ਜੀ (40) ਨੂੰ ਗੱਦੀ ਤਿਲਕ ਦਿੱਤਾ। |
| ਸੰਨ 1581 | ਵਿੱਚ ਆਪ ਜੀ (75) ਨੇ ਗੁਰੂ ਚੱਕ (ਅੰਮ੍ਰਿਤਸਰ) ਸ੍ਰੀ ਗੁਰੂ ਰਾਮ ਦਾਸ |

ਜੀ (47) ਦੇ ਛੋਟੇ ਪੁਤਰ ਸ੍ਰੀ ਗੁਰੂ ਅਰਜਨ ਦੇਵ ਜੀ (18) ਨੂੰ ਗੱਦੀ ਤਿਲਕ ਦਿੱਤਾ।

ਸੰਨ 1604 ਵਿੱਚ ਆਪ ਜੀ (98) ਨੂੰ ਸ੍ਰੀ ਗੁਰੂ ਅਰਜਨ ਦੇਵ ਜੀ (43) ਨੇ ਪੋਥੀ ਸਾਹਿਬ (ਗ੍ਰੰਥ ਸਾਹਿਬ) ਦਾ ਹਰਿਮੰਦਰ ਸਾਹਿਬ ਵਿੱਚ ਪ੍ਰਕਾਸ਼ ਕਰ ਗ੍ਰੰਥੀ ਮੁਕੱਰਰ ਕੀਤਾ।

ਸੰਨ 1606 ਵਿੱਚ ਆਪ ਜੀ (100) ਨੇ ਸ੍ਰੀ ਗੁਰੂ ਅਰਜਨ ਦੇਵ ਜੀ (45) ਦੇ ਸਪੁਤ੍ਰ ਸ੍ਰੀ ਗੁਰੂ ਹਰਗੋਬਿੰਦ ਜੀ (11) ਨੂੰ ਗੱਦੀ ਤਿਲਕ ਦਿੱਤਾ।

ਸੰਨ 1631 ਵਿੱਚ ਆਪ ਜੀ (125) ਗੁਰੂ ਰਾਮ ਦਾਸ ਪੁਰੇ ਚੜ੍ਹਾਈ ਕਰ ਗਏ। ਆਪ ਜੀ ਦਾ ਅੰਤਮ ਸਸਕਾਰ ਸ੍ਰੀ ਗੁਰੂ ਹਰ ਗੋਬਿੰਦ ਜੀ (35) ਨੇ ਰਾਮ ਦਾਸ ਪੁਰੇ ਕੀਤਾ।

## 2 ਗੁਰੂ ਘਰ ਦੀ ਤਿਲਕ ਦੇਣ ਦੀ ਸੇਵਾ ਆਪ ਜੀ ਦੇ ਸਪੁਤਰ ਭਾਈ ਭਾਨਾ ਜੀ (95) ਨੇ ਸੰਭਾਲੀ

ਸੰਨ 1641 ਵਿੱਚ ਆਪ ਜੀ (105) ਨੇ ਸ੍ਰੀ ਗੁਰੂ ਹਰਗੋਬਿੰਦ ਜੀ (46) ਦੇ ਪੋਤਰੇ ਸ੍ਰੀ ਗੁਰੂ ਹਰਿ ਰਾਏ ਜੀ (12) ਨੂੰ ਕਰਤਾਰਪੁਰ ਗੱਦੀ ਤਿਲਕ ਦਿੱਤਾ।

ਸੰਨ 1644 ਵਿੱਚ ਆਪ ਜੀ (108) ਚਲਾਣਾ ਕਰ ਗਏ।

## 3 ਗੁਰੂ ਘਰ ਦੀ ਤਿਲਕ ਦੇਣ ਦੀ ਸੇਵਾ ਆਪ ਜੀ ਦੇ ਸਪੁਤਰ ਸਰਵਨ ਭਾਈ ਜੀ (84) ਨੇ ਸੰਭਾਲੀ।

ਸੰਨ 1651 ਵਿੱਚ ਆਪ ਜੀ (91) ਚਲਾਣਾ ਕਰ ਗਏ।

(ਗੁਰੂ ਘਰ ਦੀ ਤਿਲਕ ਦੇਣ ਦੀ ਸੇਵਾ ਆਪ ਜੀ ਦੇ ਸਪੁੱਤਰ ਭਾਈ ਉਡਾ ਜੀ (71) ਨੇ ਸੰਭਾਲੀ)

ਸੰਨ 1661 ਵਿੱਚ ਆਪ ਜੀ (81) ਚਲਾਣਾ ਕਰ ਗਏ।

(ਗੁਰੂ ਘਰ ਦੀ ਤਿਲਕ ਦੇਣ ਦੀ ਸੇਵਾ ਆਪ ਜੀ ਦੇ ਸਪੁਤ੍ਰ ਗੁਰਦਿੱਤਾ ਭਾਈ ਜੀ (36) ਨੇ ਸੰਭਾਲੀ।

ਸੰਨ 1661 ਵਿੱਚ ਸੇਵਾ ਸੰਭਾਲਦਿਆਂ ਹੀ ਆਪ ਜੀ (36) ਨੇ ਸ੍ਰੀ ਗੁਰੂ ਹਰ ਰਾਏ ਜੀ (32) ਦੇ ਛੋਟੇ ਸਪੁਤ੍ਰ ਹਰਕ੍ਰਿਸ਼ਨ ਜੀ ਨੂੰ ਗੱਦੀ ਤਿਲਕ ਦਿੱਤਾ।

ਸੰਨ 1664 ਵਿੱਚ ਆਪ ਜੀ (31) ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਵਲੋਂ ਦਿੱਤੇ ਗਏ ਗੱਦੀ ਚਿੰਨ੍ਹ ਬਕਾਲੇ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ (43) ਨੂੰ ਦੇ ਕੇ ਗੱਦੀ ਤਿਲਕ ਦਿੱਤਾ।

ਸੰਨ 1675 ਵਿੱਚ ਆਪ ਜੀ (50) ਨੇ ਸ੍ਰੀ ਗੁਰੂ ਤੇਗ ਬਹਾਦਰ ਜੀ (54) ਦੀ ਸ਼ਹੀਦੀ ਉਪਰੰਤ ਇਨ੍ਹਾਂ ਦੇ ਸਪੁਤਰ ਸ੍ਰੀ ਗੁਰ ਗੋਬਿੰਦ ਸਿੰਘ ਜੀ (9) ਨੂੰ ਅਨੰਦਪੁਰ ਗੱਦੀ ਤਿਲਕ ਦਿੱਤਾ।

ਇਸੇ ਹੀ ਸਾਲ ਭਾਈ ਗੁਰਦਿੱਤਾ ਜੀ (50) ਅਕਾਲ ਚਲਾਣਾ ਕਰ ਗਏ।

## *6 ਗੁਰੂ ਘਰ ਦੀ ਸੇਵਾ ਆਪ ਜੀ ਦੇ ਸਪੁੱਤਰ ਰਾਮ ਕੁੰਵਰ (3) (ਗੁਰਬਖਸ਼ ਸਿੰਘ) ਜੀ ਨੇ ਸੰਭਾਲੀ।*

ਰਾਮ ਕੁੰਵਰ (ਗੁਰਬਖਸ਼ ਸਿੰਘ) ਪਿਤਾ ਗੁਰਦਿੱਤਾ ਜੀ, ਪਿਤਾ ਝੰਡਾ, ਪਿਤਾ ਸਵਰਨ ਭਾਈ, ਪਿਤਾ ਭਾਈ ਭਾਨਾ, ਪਿਤਾ ਬਾਬਾ ਬੁੱਢਾ ਜੀ।

### *ਰਾਮ ਕੁੰਵਰ (ਗੁਰਬਖਸ਼ ਸਿੰਘ)*

ਸੰਨ 1672 ਵਿੱਚ ਆਪ ਜੀ ਦਾ ਜਨਮ ਗੁਰਦਿੱਤਾ ਭਾਈ ਜੀ (47) ਦੇ ਗ੍ਰਹਿ ਵਿਖੇ ਹੋਇਆ। ਸੰਨ (1675) ਵਿੱਚ ਆਪ ਜੀ (3) ਦੇ ਪਿਤਾ ਗੁਰਦਿੱਤਾ ਭਾਈ ਜੀ ਅਕਾਲ ਚਲਾਣਾ ਕਰ ਗਏ। ਸੰਨ (1700) ਵਿੱਚ ਆਪ ਜੀ (28) ਨੇ ਆਨੰਦਪੁਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (34) ਤੋਂ ਅੰਮ੍ਰਿਤ ਛਕਿਆ। ਅੰਮ੍ਰਿਤ ਛੱਕ ਕੇ ਨਾਮ ਰਾਮ ਕੁੰਵਰ ਤੋਂ ਗੁਰਬਖਸ਼ ਸਿੰਘ ਹੋਇਆ।

ਸੰਨ 1708 ਵਿੱਚ ਜਦੋਂ ਸ੍ਰੀ ਗੁਰ ਗੋਬਿੰਦ ਸਿੰਘ ਜੀ (42) ਨਾਂਦੇੜ ਹਜ਼ੂਰ ਸਾਹਿਬ ਅੰਤ ਸਮੇਂ ਦਾ ਕੌਤਕ ਕਰ ਅਗਿਆਤ ਵਾਸ ਹੋਏ ਉਸ ਸਮੇਂ ਆਪ

ਜੀ (36) ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਪਾਸ ਦਿੱਲੀ ਸਨ।

## ਨਾਂਦੇੜ ਦੇ ਕੌਤਕ ਤੋਂ ਬਾਅਦ

15 ਸੰਨ (1723) ਵਿੱਚ ਆਪ ਜੀ ਤੋਂ ਸਾਹਿਬ ਸਿੰਘ ਲਿਖਾਰੀ ਨੇ ਦਸਵੇਂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਾਖੀਆਂ ਲਿਖੀਆਂ।

53 ਸੰਨ (1761) ਵਿੱਚ ਆਪ ਜੀ (89) ਚਲਾਣਾ ਕਰ ਗਏ।

**ਹੇਠ ਲਿਖਿਆ ਪੜ੍ਹੋ 'ਮਹਾਨ ਕੋਸ਼' ਰਚਿਤ ਭਾਈ ਕਾਨ੍ਹ ਸਿੰਘ ਨਾਭਾ ਦੀ: (1930) (ਸੰਮਤ 1987), ਸਫਾ 234**

## ਸੌ ਸਾਖੀ ਬਾਰੇ

ਸੌ ਸਾਖੀ, ਇਹ ਇਕ ਪ੍ਰਸਿੱਧ ਪੋਥੀ ਹੈ, ਜਿਸ ਵਿੱਚ ਪਹਿਲਾ ਸੌ ਸਾਖੀਆਂ ਸਨ, ਪਰ ਹੁਣ ਵਧੀਕ ਦੇਖੀਆਂ ਜਾਂਦੀਆਂ ਹਨ। ਅਰ ਕਲਮੀ ਪੋਥੀਆਂ ਦੇ ਆਪੋ ਵਿੱਚੀ ਪਾਠ ਨਹੀਂ ਮਿਲਦੇ, ਕਿੰਨਿਆਂ ਦਾ ਖਿਆਲ ਹੈ ਕਿ ਇਹ ਸਾਖੀ ਕਲਗੀਧਰ ਜੀ ਦੀ ਰਚਨਾ ਹੈ, ਪਰ ਇਸ ਦੀ ਰਚਨਾ ਪ੍ਰਗਟ ਕਰਦੀ ਹੈ ਕਿ ਇਹ ਕਿਸੇ ਸਾਧਾਰਣ ਵਿਦਿਆ ਅਤੇ ਸਮਰਥਾ ਵਾਲੇ ਸਿੱਖ ਦੀ ਕਲਮ ਤੋਂ ਲਿਖੀ ਗਈ ਹੈ।

ਸਾਖੀ ਤੋਂ ਪਾਇਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜੋ ਕਥਾ ਪ੍ਰਸੰਗ ਭਾਈ ਗੁਰਬਖਸ਼ ਸਿੰਘ ਜੀ (ਰਾਮਕੁੰਵਰ) ਨੂੰ ਸੁਣਾਏ, ਉਹੀ ਉਨ੍ਹਾ ਨੇ ਲਿਖਾਰੀ ਸਾਹਿਬ ਸਿੰਘ ਤੋਂ ਲਿਖਵਾਏ, ਭਾਈ ਸੰਤੋਖ ਸਿੰਘ ਜੀ ਨੇ ਵੀ ਗੁਰੂ ਪ੍ਰਤਾਪ ਸੂਰਜ ਦੀ ਕਥਾ ਇਸੇ ਅਧਾਰ ਤੇ ਲਿਖੀ ਹੈ, ਅਤੇ ਭਾਈ ਸਾਹਿਬ ਨੇ ਸੌ ਸਾਖੀ ਦੇ ਅਨੇਕ ਪ੍ਰਸੰਗ ਆਪਣੀ ਕਵਿਤਾ ਵਿੱਚ ਬਦਲਕੇ ਜਿਉਂ ਕੇ ਤਿਉਂ ਲਿਖ ਦਿੱਤੇ ਹਨ।

ਕੂਕੇ ਸਿੱਖ ਸੌ ਸਾਖੀ ਨੂੰ ਇਹੀ ਦਰਜਾ ਦਿੰਦੇ ਹਨ ਜੋ ਹਿੰਦੂ ਸਮਾਜ ਵਿੱਚ ਭਵਿਸ਼ਤ ਪੁਰਾਣ ਨੂੰ ਦਿੱਤਾ ਜਾਂਦਾ ਹੈ, ਪਰ ਆਪਣੀ ਆਪਣੀ ਬੁੱਧਿ ਅਨੁਸਾਰ ਪਹੇਲੀ ਵਾਂਗ ਕਹੇ ਗਏ ਵਾਕਾਂ ਦੇ ਅਨੇਕ ਅਰਥ ਲਾ ਕੇ ਦਿਲ ਪਰਚਾਇਆ ਕਰਦੇ ਹਨ। ਸੌ ਸਾਖੀ ਕਵਿਤਾ ਪਿੰਗਲ ਦੇ ਨਿਯਮ ਤੋਂ ਬਾਹਰ ਹੈ, ਜੈਸੇ-

"ਗੁਰੂ ਹਰਿ ਰਾਇ ਸਹਾਇ ਕਰ ਕ੍ਰਿਸਨ

*ਸੇਵੀਏ ਗੁਰੂ ਤੇਗ ਬਹਾਦੁਰ ਧੀਰ।*

*ਗੁਰੂ ਗੋਬਿੰਦ ਸਿੰਘ ਅਰਿ ਮ੍ਰਿਗ ਤੁਰਕਨ ਕੇ ਸੁਠ ਬੀਰ।।"*

ਗੁਰੂ ਸਾਹਿਬ ਦੀ ਰਚੀ, ਅਥਵਾ ਲਿਖਾਈ ਇਹ ਪੋਥੀ ਹੈ ਜਾਂ ਨਹੀਂ, ਇਹ ਗੱਲ ਇਸ ਦੇ ਸੰਮਤਾਂ ਤੋਂ ਸਾਫ ਹੋ ਜਾਂਦੀ ਹੈ, ਜੈਸੇ-

*'ਸੰਮਤ ਬਿਕ੍ਰਮ ਰੂਪਤੀ ਸਤਾਰਾਂ ਸਤ ਨੌ ਏਕ (ਸੰਨ 1734) (ਸੰਮਤ 1791)*

*ਮਾਹਿਣੇ ਸਾਖੀ ਵਾਰ ਗੁਰ ਮਲਕੀ ਦੁਤਿਯਾ ਟੇਕ,*

ਫੇਰ ਲਿਖਿਆ ਹੈ— 'ਸਤਾਹਾ ਸੈ ਇਕਾਸੀ ਮੇ ਸਾਖੀਆਂ ਲਿਖੀਆਂ' ਇਸ ਵਿੱਚ ਇਤਿਹਾਸ ਵਿਰੋਧ ਬਹੁਤ ਬਾਤਾਂ ਹਨ, ਜੈਸੇ-

(ੳ) "ਪਾਂਡਵਾਂ ਵੇਲੇ ਸੈਯਦਾਂ ਦੀ ਉਤਪੱਤੀ ਹੋਈ" (ਸਾਖੀ 1)

(ਅ) "ਖੱਲ ਵਿੱਚੋਂ ਪ੍ਰਗਟ ਹੋਣ ਕਰਕੇ ਖਾਲਸਾ ਨਾਉਂ ਹੋਇਆ", (ਸਾਖੀ 13)

(ੲ) "ਈਸਾ ਦੀ ਉਤਪੱਤੀ ਮੂਸਾ ਤੋਂ ਪਹਿਲਾਂ ਹੋਈ" (ਸਾਖੀ 14)

(ਸ) ਹਰੀ ਚੰਦ ਦੀ ਕਥਾ ਬਿਚਿਤ੍ਰ ਨਾਟਕ ਦੇ ਵਿਰੁੱਧ ਲਿਖੀ ਹੈ, (ਸਾਖੀ 20)

(ਹ) ਸਤਲੁਜ ਦਾ ਧਨ ਬਿਕ੍ਰਮੀ ਸੰਮਤ 1899 (ਸੰਨ 1842) ਵਿੱਚ ਲਵਾਂਗੇ, (ਸਾਖੀ 37) ਇਤਯਾਦਿਕ.

ਸਰਦਾਰ ਸਰ ਅਤਰ ਸਿੰਘ ਰਈਸ ਭਦੌੜ ਦੀ ਰਾਇ ਹੈ ਕਿ ਜਿਸ ਵੇਲੇ ਕਸ਼ਮੀਰ ਦਾ ਇਲਾਕਾ ਮਹਾਰਾਜਾ ਜੰਮੂ ਨੂੰ ਅੰਗਰੇਜ਼ ਸਰਕਾਰ ਨੇ ਰੁਪਯੇ ਬਦਲੇ ਦਿੱਤਾ ਹੈ, ਉਸ ਸਮੇਂ ਇਹ ਪੋਥੀ ਲਿਖੀ ਗਈ ਹੈ, ਇਸੇ ਲਈ ਉਸ ਵਿੱਚ ਇਹ ਵਾਕ ਹੈ-

*"ਦੇਸ ਬੇਚ ਕਰ ਜਾਹਿ ਫਿਰੰਗੀ। ਗਾਜੈਂਗੇ ਤਬ ਸੇਰ ਭੁਜੰਗੀ" (ਸਾਖੀ 85)।*

## ਦੂਸਰਾ ਭਾਗ

# ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ

**ਪਿਤਾ ਕਾਲੂ ਜੀ ਬੇਦੀ ਪਟਵਾਰੀ, ਮਾਤਾ ਤ੍ਰਿਪਤਾ ਜੀ, ਤਲਵੰਡੀ ਰਾਏ ਭੋਏ, ਪਤਨੀ ਸੁਲੱਖਣੀ ਜੀ (ਚੰਨੀ ਜੀ) ਸਪੁਤਰੀ ਮੂਲ ਚੰਦ ਪਟਵਾਰੀ ਪਖੋਕੇ ਚੋਣੇ ਖਤਰੀ ਮਾਤਾ ਚੰਦੋ।**

## ਜਨਮ :

ਨਵੰਬਰ 1469 (ਕੱਤਕ ਪੂਰਨਮਾਸੀ ਸੰਮਤ 1526) ਵਿੱਚ ਆਪ ਜੀ ਦਾ ਜਨਮ ਪਿਤਾ ਕਾਲੂ ਜੀ (30) ਦੇ ਗ੍ਰਿਹਿ ਵਿਖੇ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਤਲਵੰਡੀ ਰਾਏ ਭੋਏ (ਨਨਕਾਣਾ ਸਾਹਿਬ) ਹੋਇਆ।

ਸੰਨ 1476 ਵਿੱਚ ਆਪ ਜੀ (7) ਨੂੰ ਪਜ਼ੂਨੇ ਪਾਇਆ ਗਿਆ।

ਸੰਨ 1481 ਵਿੱਚ ਆਪ ਜੀ (12) ਦੀ ਵੱਡੀ ਭੈਣ ਨਾਨਕੀ ਜੀ (17) ਦੀ ਸ਼ਾਦੀ ਸੁਲਤਾਨਪੁਰ ਲੋਧੀ ਦੇ ਜੈਰਾਮ ਜੀ ਨਾਲ ਹੋਈ।

## ਵਿਵਾਹ

ਸੰਨ 1488 ਵਿੱਚ ਆਪ ਜੀ (19) ਦਾ ਵਿਵਾਹ ਸੁਲਤਾਨਪੁਰ ਹੋਇਆ।

## ਸੰਤਾਨ ਸੁਲਤਾਨਪੁਰ ਜਨਮੀ

ਸੰਨ 1494 ਵਿੱਚ ਆਪ ਜੀ (25) ਦੇ ਗ੍ਰਿਹਿ ਸ੍ਰੀ ਚੰਦ ਦਾ ਜਨਮ ਹੋਇਆ।

ਸੰਨ 1497 ਵਿੱਚ ਆਪ ਜੀ (28) ਦੇ ਗ੍ਰਿਹਿ ਲਖਮੀ ਚੰਦ ਦਾ ਜਨਮ ਹੋਇਆ।

# ਅਕਾਲ ਪੁਰਖ ਵਲੋਂ ਹੁਕਮ

ਸੰਨ 1500 ਵਿੱਚ ਆਪ ਜੀ (31) ਨੇ 'ਵੇਈਂ' ਨਦੀ ਵਿੱਚ ਪ੍ਰਵੇਸ਼ ਕਰ ਅਕਾਲ ਪੁਰਖ ਵਲੋਂ ਸੰਸਾਰ ਦਾ ਉਧਾਰ ਕਰਨ ਦਾ ਹੁਕਮ ਹਾਸਲ ਕੀਤਾ।

## (ਉਦਾਸੀਆਂ)

ਸੰਨ 1501 ਵਿੱਚ ਆਪ ਜੀ (32) ਮਰਦਾਨੇ ਰਬਾਬੀ (42) ਨੂੰ ਨਾਲ ਲੈ ਕੇ ਸੁਲਤਾਨਪੁਰ ਤੋਂ ਪਹਿਲੀ ਉਦਾਸੀ ਤੇ ਸੰਸਾਰ ਦੇ ਉਧਾਰ ਲਈ ਚੱਲੇ।

ਸੰਨ 1502 (ਸੰਮਤ 1559) ਵਿੱਚ ਏਮਨਾਬਾਦ ਭਾਈ ਲਾਲੋ ਤਰਖਾਣ ਕੋਲ ਠਹਿਰੇ। ਏਥੇ ਹੀ ਆਪ ਜੀ (33) ਨੇ ਆਵਨਿ ਅੱਠਤਰੈ (ਸੰਮਤ 1578) ਜਾਨਿ ਸਤਾਨਵੈਂ (1597 ਸੰਮਤ) ਦਾ ਵਾਕ ਕੀਤਾ (ਪੜ੍ਹੋ ਸ੍ਰੀ ਆਦਿ ਗ੍ਰੰਥ ਸਾਹਿਬ ਸਫਾ 723)

ਸੰਨ 1504 ਵਿੱਚ ਆਪ ਜੀ (35) ਏਮਨਾਬਾਦ ਤੋਂ ਆ ਕੇ ਤਲਵੰਡੀ ਰਹੇ। ਕੁਝ ਦਿਨ ਠਹਿਰ ਕੇ ਦੂਸਰੀ ਉਦਾਸੀ ਲਈ ਬਾਲੇ (35) ਅਤੇ ਮਰਦਾਨੇ (45) ਨੂੰ ਨਾਲ ਲੈ ਕੇ ਤਲਵੰਡੀ ਤੋਂ ਚੱਲੇ।

ਸੰਨ 1509 ਵਿੱਚ ਆਪ ਜੀ (40) ਦੂਸਰੀ ਉਦਾਸੀ ਤੋਂ ਵਾਪਸ ਸੁਲਤਾਨਪੁਰ ਆਏ। ਏਥੋਂ ਤਲਵੰਡੀ ਜਾ ਕੇ ਫਿਰ ਸੁਲਤਾਨਪੁਰ ਆ ਗਏ।

ਸੰਨ 1510 ਵਿੱਚ ਆਪ ਜੀ (41) ਤੀਸਰੀ ਉਦਾਸੀ ਲਈ ਬਾਲੇ (41) ਅਤੇ ਮਰਦਾਨੇ (51) ਨੂੰ ਨਾਲ ਲੈ ਸੁਲਤਾਨਪੁਰ ਤੋਂ ਚੱਲੇ।

ਸੰਨ 1515 ਵਿੱਚ ਆਪ ਜੀ (46) ਤੀਸਰੀ ਉਦਾਸੀ ਤੋਂ ਵਾਪਸ ਤਲਵੰਡੀ ਪਹੁੰਚੇ। ਇਥੇ ਤਲਵੰਡੀ ਰਾਏ ਬੁਲਾਰ ਨੇ ਚੜ੍ਹਾਈ ਕੀਤੀ। ਪੱਖੋ ਕੇ ਜਿਥੇ ਕਿ ਆਪ ਜੀ ਦਾ ਸਹੁਰਾ ਮੂਲ ਚੰਦ ਅਜਿੱਤੇ ਰੰਧਾਵੇ ਦਾ ਪਟਵਾਰੀ ਲੱਗ ਰਿਹਾ ਸੀ ਪਹੁੰਚੇ।

ਸੰਨ 1516 ਵਿੱਚ ਆਪ ਜੀ (47) ਨੇ ਅਜਿੱਤੇ ਰੰਧਾਵੇ ਦੀ ਪ੍ਰੇਰਨਾ ਨਾਲ ਰਾਵੀ ਦੇ ਉਤਰੀ ਕਿਨਾਰੇ ਕਰਤਾਰਪੁਰ ਵਸਾਇਆ। ਆਪਣਾ ਸਾਰਾ ਪ੍ਰਵਾਰ ਏਥੇ ਲੈ ਆਏ।

ਸੰਨ 1517 ਵਿੱਚ ਆਪ ਜੀ (48) ਕਰਤਾਰਪੁਰ ਤੋਂ ਚੌਥੀ ਉਦਾਸੀ ਲਈ ਚਲੇ। ਇਸ

ਉਦਾਸੀ ਸਮੇਂ ਹੀ ਸਿਕੰਦਰ ਲੋਧੀ ਦਿੱਲੀ ਦਾ ਬਾਦਸ਼ਾਹ ਮਰ ਗਿਆ। ਇਸ ਦਾ ਪੁਤ੍ਰ ਇਬਰਾਹੀਮ ਗੱਦੀ ਤੇ ਬੈਠਾ।

ਸੰਨ 1518 ਵਿੱਚ ਆਪ ਜੀ (49) ਚੌਥੀ ਉਦਾਸੀ ਤੋਂ ਸੁਲਤਾਨਪੁਰ ਵਾਪਸ ਆ ਗਏ। ਏਥੇ ਸੁਲਤਾਨਪੁਰ ਆਪ ਜੀ ਦੀ ਵਡੀ ਭੈਣ ਬੇਬੇ ਨਾਨਕੀ ਜੀ (54) ਅਤੇ ਜੀਜਾ ਜੈ ਰਾਮ ਜੀ ਚਲਾਣਾ ਕਰ ਗਏ। ਪੱਖੋ ਕੇ ਪਹੁੰਚੇ ਏਥੇ ਸੱਸ ਚੰਦੋ ਰਾਣੀ ਚੜ੍ਹਾਈ ਕਰ ਗਈ। ਪੱਖੋ ਕੇ ਤੋਂ ਸਾਰਾ ਪ੍ਰਵਾਰ ਤਲਵੰਡੀ ਪਹੁੰਚੇ। ਏਥੇ ਆਪ ਜੀ ਦੇ ਪਿਤਾ ਕਾਲੂ ਜੀ (79) ਅਤੇ ਮਾਤਾ ਤ੍ਰਿਪਤਾ ਜੀ ਚੜ੍ਹਾਈ ਕਰ ਗਏ। ਏਥੋਂ ਸਭ ਪ੍ਰਵਾਰ ਕਰਤਾਰਪੁਰ ਭੇਜ ਦਿੱਤਾ।

ਸੰਨ 1519 ਵਿੱਚ ਆਪ ਜੀ (50) ਪੰਜਵੀਂ ਉਦਾਸੀ ਲਈ ਤਲਵੰਡੀ ਤੋਂ ਭਾਈ ਬਾਲੇ (50) ਅਤੇ ਮਰਦਾਨੇ (60) ਨੂੰ ਨਾਲ ਲੈ ਕੇ ਚੱਲੇ।

ਸੰਨ 1521

(ਸਿਮ੍ਰਤ 1578 ਵਿੱਚ) ਪੰਜਵੀਂ ਉਦਾਸੀ ਦੇ ਸਮੇਂ ਹੀ ਏਮਨਾਬਾਦ ਭਾਈ ਲਾਲੋ ਕੋਲ ਪਹੁੰਚੇ। ਏਮਨਾਬਾਦ ਵਿੱਚ ਬਾਬਰ ਦੀ ਕੀਤੀ ਤਬਾਹੀ ਵੇਖੀ। ਆਪ ਜੀ ਦਾ ਕੀਤਾ ਵਾਕ ਆਨ ਅਠੱਤਰੇ (ਸਿਮ੍ਰਤ 1578) ਪੂਰਾ ਹੋਇਆ। ਪੰਜਵੀਂ ਉਦਾਸੀ ਤੋਂ ਵਾਪਸ ਕੀਰਤਪੁਰ ਆ ਗਏ।

ਸੰਨ 1522 ਵਿੱਚ ਆਪ ਜੀ (53) ਕਰਤਾਰਪੁਰ ਤੋਂ ਛੇਵੀਂ ਉਦਾਸੀ ਤੇ ਚੱਲੇ।

ਸੰਨ 1524 ਵਿੱਚ ਛੇਵੀਂ ਉਦਾਸੀ ਦੇ ਸਮੇਂ ਹੀ ਕੁਰਮ ਸ਼ਹਿਰ ਅਫਗਾਨਸਤਾਨ ਕੁਰਮ ਨਦੀ ਤੇ ਮਰਦਾਨਾ (65) ਚੜ੍ਹਾਈ ਕਰ ਗਿਆ।

ਸੰਨ 1525 ਵਿੱਚ ਆਪ ਜੀ (56) ਸਮੇਤ ਭਾਈ ਬਾਲਾ ਜੀ (56) ਛੇਵੀਂ ਉਦਾਸੀ ਤੋਂ ਵਾਪਸ ਕਰਤਾਰਪੁਰ ਪਹੁੰਚੇ।

ਸੰਨ 1526 ਵਿੱਚ ਆਪ ਜੀ (57) ਸਤਵੀਂ ਉਦਾਸੀ ਤੇ ਕਰਤਾਰਪੁਰ ਤੋਂ ਚਲੇ, ਮਰਦਾਨੇ ਦੇ ਪੁੱਤਰ ਰਜਾਦਾ ਤੇ ਸਜਾਦਾ ਨਾਲ ਲੈ। ਕੁਰਮ ਦਰਿਆ ਤੇ ਪਹੁੰਚ ਕੇ ਪੁਤਰਾਂ ਨੂੰ ਪਿਤਾ ਮਰਦਾਨਾ ਦੀ ਸਮਾਧੀ ਵਿਖਾਈ। ਇਸੇ ਸਮੇਂ ਹੀ ਬਾਬਰ (43) ਨੇ ਦਿੱਲੀ ਦੇ ਬਾਦਸ਼ਾਹ ਇਬਰਾਹੀਮ ਨੂੰ ਮਾਰਕੇ ਦਿੱਲੀ ਦਾ ਤਖ਼ਤ ਮੱਲਿਆ।

ਸੰਨ 1527 ਵਿੱਚ ਆਪ ਜੀ (58) ਸਤਵੀਂ ਉਦਾਸੀ ਖਤਮ ਕਰਕੇ ਕਰਤਾਰਪੁਰ ਆ ਗਏ।

(ਉਦਾਸੀਆਂ ਖਤਮ ਕਰ ਕਰਤਾਰਪੁਰ ਹੀ ਰਹੇ)।

ਸੰਨ 1530 ਵਿੱਚ ਦਿੱਲੀ ਦੇ ਤਖਤ ਦਾ ਬਾਦਸ਼ਾਹ ਬਾਬਰ (47) ਮਰ ਗਿਆ। ਇਸ ਦਾ ਪੁੱਤਰ ਹਮਾਊਂ (22) ਗੱਦੀ ਤੇ ਬੈਠਾ।

ਸੰਨ 1532 ਵਿੱਚ ਖਡੂਰ ਤੋਂ ਲਹਿਣਾ ਜੀ (28) ਆਪ ਜੀ (63) ਦੀ ਸੇਵਾ ਵਿੱਚ ਕਰਤਾਰਪੁਰ ਆ ਕੇ ਰਹਿਨ ਲੱਗੇ। ਸੰਗਤਾਂ ਦੀ ਆਉ ਜਾਈ ਬਹੁਤ ਸ਼ੁਰੂ ਹੋ ਗਈ। ਭਾਈ ਬਾਲਾ ਜੀ (63) ਤੇ ਬਾਬਾ ਬੁੱਢਾ ਜੀ (26) ਕਥਾ ਕੀਰਤਨ ਕਰਦੇ ਰਹਿੰਦੇ।

## *ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰ ਗੱਦੀ :*

ਸੰਨ 1539 (17 ਹਾੜ੍ਹ ਸੰਮਤ 1596) ਨੂੰ ਆਪ ਜੀ (70) ਨੇ ਆਪਣੇ ਸੇਵਕ ਲਹਿਣਾ ਜੀ (35) ਨੂੰ ਅੰਗਦ ਦੇਵ ਕਹਿ ਕਰਤਾਰਪੁਰ ਗੱਦੀ ਦਿੱਤੀ। ਗੱਦੀ ਤਿਲਕ ਬਾਬਾ ਬੁੱਢਾ ਜੀ (33) ਨੇ ਦਿੱਤਾ। ਅੰਗਦ ਦੇਵ ਜੀ ਨਾਲ ਆਪ ਜੀ ਦੇ ਪੁਤ੍ਰ ਸ੍ਰੀ ਚੰਦ (45) ਤੇ ਲਖਮੀ ਚੰਦ (43) ਈਰਖਾ ਕਰਨ ਲਗ ਪਏ। ਆਪ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਭੇਜ ਦਿਤਾ।

## *ਜੋਤੀ ਜੋਤ ਸਮਾਉਣਾ :*

ਸੰਨ 1539 (ਅਸੂ ਵਦੀ 10 ਸੰਮਤ 1596) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ (70) ਰਾਵੀ ਦਰਿਆ ਦੇ ਉਤਰੀ ਕੰਢੇ ਕਰਤਾਰਪੁਰ ਜੋਤੀ ਜੋਤ ਸਮਾ ਗਏ। ਬਾਬਾ ਬੁੱਢਾ ਜੀ (33) ਤੇ ਭਾਈ ਬਾਲਾ ਜੀ (70) ਬਹੁਤ ਸਾਰੀ ਸੰਗਤ ਨਾਲ ਲੈ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਖਡੂਰ ਸਾਹਿਬ ਆ ਗਏ। ਗੱਦੀ ਖਡੂਰ ਸਾਹਿਬ ਹੋ ਗਈ।

| ਜਨਮ | ਆਯੂ | ਜੋਤੀ ਜੋਤ ਸਮਾਏ ਕਰਤਾਰਪੁਰ ਰਾਵੀ ਦੇ ਉਤਰੀ ਕੰਢੇ |
|---|---|---|
| 1469 | 70 | 1539 |

# ਦੂਸਰੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ

**ਪਿਤਾ ਫੇਰੂ ਮਲ ਤ੍ਰੇਹਣ ਖਤਰੀ, ਮਾਤਾ ਦਇਆ ਕੌਰ, ਪਤਨੀ ਖੀਵੀ ਪਿੰਡ ਖਡੂਰ**

## ਜਨਮ

ਅਪ੍ਰੈਲ 1504 (11 ਵਿਸਾਖ ਸੰਮਤ 1561) ਨੂੰ ਮੱਤੇ ਦੀ ਸਰਾਏ (ਜੋ ਹੁਣ ਨਾਗੇ ਦੀ ਸਰਾਏ ਹੈ) ਮੁਕਤਸਰ ਤੋਂ 7 ਕੋਹ ਉਤਰ ਪੂਰਬ ਵੱਲ ਹੈ। ਬਰੁਵਾਲੀਂ ਰੇਲਵੇ ਸਟੇਸ਼ਨ ਤੋਂ ਇਹ ਥਾਂ ਡੇਢ ਮੀਲ ਦੱਖਣ ਵੱਲ ਹੈ। ਪਿਤਾ ਦਾ ਨਾਮ ਫੇਰੂਮਲ ਤ੍ਰੇਹਣ ਖਤ੍ਰੀ ਤੇ ਮਾਤਾ ਦਾ ਨਾਮ (ਸਭਰਾਈ) ਦਇਆ ਕੌਰ ਸੀ। ਨਾਮ ਲਹਿਣਾ ਜੀ ਰੱਖਿਆ।

## ਵਿਵਾਹ

ਦਸੰਬਰ 1519 (16 ਮਘਰ 1576) ਨੂੰ ਆਪ ਜੀ (15) ਦਾ ਵਿਵਾਹ ਪਿੰਡ ਖਡੂਰ (ਜੋ ਤਰਨ ਤਾਰਨ ਰੇਲਵੇ ਸਟੇਸ਼ਨ ਤੋਂ 10 ਮੀਲ ਹੈ) ਵਿੱਚ ਦੇਵੀ ਚੰਦ ਖਤ੍ਰੀ ਦੀ ਬੇਟੀ ਖੀਵੀ ਨਾਲ ਹੋਇਆ।

## ਮੱਤੇ ਦੀ ਸਰਾਏ ਤੋਂ ਖਡੂਰ

ਸੰਨ 1521 ਵਿੱਚ ਜਦੋਂ ਕਿ ਇਬਰਾਹੀਮ ਲੋਧੀ ਦਿੱਲੀ ਦੇ ਤਖਤ ਤੇ ਸੀ, ਬਾਬਰ (38) ਜੋ ਕਾਬਲ ਦਾ ਬਾਦਸ਼ਾਹ ਸੀ ਇਸਨੇ ਹਿੰਦੁਸਤਾਨ ਤੇ ਚੜ੍ਹਾਈ ਕੀਤੀ। ਬਾਬਰ ਨੇ ਏਮਨਾਬਾਦ ਦੀ ਤਬਾਹੀ ਕੀਤੀ । ਇਸ ਸਮੇਂ ਮੱਤੇ

ਦੀ ਸਰਾਏ ਵੀ ਉਜੜ ਗਈ। ਇਸ ਕਰਕੇ ਆਪ ਜੀ (17) ਦੇ ਪਿਤਾ ਫੇਰੂ ਮਲ ਵੀ ਆਪਣੀ ਭੈਣ ਵਿਰਾਈ ਕੋਲ ਖਡੂਰ ਆ ਗਏ। ਫੇਰੂਮਲ ਜੀ ਨੇ ਖਡੂਰ ਦੁਕਾਨ ਕਰ ਲਈ ਤੇ ਥੋੜ੍ਹੇ ਚਿਰ ਵਿੱਚ ਹੀ ਸ਼ਾਹੂਕਾਰ ਬਣ ਗਏ।

ਸੰਨ 1526 ਵਿੱਚ ਆਪ ਜੀ (22) ਦੇ ਪਿਤਾ ਫੇਰੂ ਮਲ ਖਡੂਰ ਸਾਹਿਬ ਚੜ੍ਹਾਈ ਕਰ ਗਏ।

## ਸੰਤਾਨ

ਅਗਸਤ 1524 ਨੂੰ ਆਪ ਜੀ (20) ਦੇ ਘਰ ਪੁੱਤਰ ਦਾਸੂ ਨੇ ਜਨਮ ਲਿਆ।

ਦਸੰਬਰ 1528 ਨੂੰ ਆਪ ਜੀ (24) ਦੇ ਘਰ ਬੀਬੀ ਅਮਰੋ ਨੇ ਜਨਮ ਲਿਆ।

ਜੂਨ 1534 ਨੂੰ ਆਪ ਜੀ (30) ਦੇ ਘਰ ਬੀਬੀ ਅਨੋਖੀ ਨੇ ਜਨਮ ਲਿਆ।

ਅਪ੍ਰੈਲ 1537 ਨੂੰ ਆਪ ਜੀ (33) ਦੇ ਘਰ ਪੁੱਤਰ ਦਾਤੂ ਨੇ ਜਨਮ ਲਿਆ।

## ਗੱਦੀ ਦੀ ਪ੍ਰਾਪਤੀ

ਸੰਨ 1532 ਵਿੱਚ ਆਪ ਜੀ (28) ਨੇ ਸ੍ਰੀ ਗੁਰੂ ਨਾਨਕ ਦੇਵ ਜੀ (63) ਦੇ ਦਰਸ਼ਨ ਕਰਤਾਰਪੁਰ ਕੀਤੇ ਜੋ ਦਰਸ਼ਨ ਕਰਦਿਆਂ ਹੀ ਸ਼ਰਧਾ ਹੋ ਗਈ। ਸਭ ਵੈਸ਼ਨੂੰ ਦੇਵੀ ਆਦਿ ਭੁਲ ਗਏ।

ਜੂਨ 1539 (17 ਹਾੜ੍ਹ 1596) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਜੀ (70) ਨੂੰ ਲਹਿਣਾ (35) ਤੋਂ ਅੰਗਦ ਦੇਵ ਕਰ, ਕਰਤਾਰਪੁਰ ਵਿਖੇ ਗੁਰਿਆਈ ਦਿੱਤੀ। ਇਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ (70) ਦੇ ਬੇਟਿਆਂ ਸ੍ਰੀ ਚੰਦ (45) ਤੇ ਲਖਮੀ ਚੰਦ (43) ਨੇ ਈਰਖਾ ਕੀਤੀ।

## ਗੱਦੀ ਕਰਤਾਰਪੁਰ ਤੋਂ ਖਡੂਰ

ਈਰਖਾ ਕਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਖਡੂਰ ਜਾ ਕੇ ਰਹਿਣ ਦਾ ਹੁਕਮ ਦਿੱਤਾ। ਜੋ ਆਪ ਜੀ ਖਡੂਰ ਆ ਗਏ।

ਅਕਤੂਬਰ 1539 (ਅਸੂ ਵਦੀ 10 ਸੰਮਤ 1596) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ (70) ਕਰਤਾਰਪੁਰ ਵਿਖੇ ਜੋਤੀ ਜੋਤ ਸਮਾ ਗਏ।

ਭਾਈ ਸਾਦੂ-ਬਾਦੂ, ਮਜਾਦੇ ਦੇ ਬੇਟੇ ਭਾਈ ਮਰਦਾਨੇ ਦੇ ਪੋਤਰੇ ਆਪ ਜੀ ਕੋਲ ਖਡੂਰ ਆ ਕੇ ਕੀਰਤਨ ਕਰਨ ਲੱਗ ਪਏ। ਬਾਬਾ ਬੁੱਢਾ ਜੀ (33) ਤੇ ਹੋਰ ਸੰਗਤ ਵੀ ਆ ਗਈ।

## ਦਿੱਲੀ ਦੇ ਤਖ਼ਤ ਤੇ ਸ਼ੇਰ ਸ਼ਾਹ ਸੂਰੀ

ਸੰਨ 1540 (ਸੰਮਤ 1597) ਵਿੱਚ ਹਮਾਯੂ (32) ਨੂੰ ਸ਼ੇਰ ਸ਼ਾਹ ਸੂਰੀ ਨੇ ਹਾਰ ਦਿੱਤੀ ਤੇ ਦਿੱਲੀ ਦਾ ਤਖਤ ਮੱਲਿਆ। ਹਮਾਯੂ ਨੇ ਹਿੰਦੁਸਤਾਨ ਤੋਂ ਜਾਂਦਿਆਂ ਹੋਇਆਂ ਖਡੂਰ ਸਾਹਿਬ ਪਹੁੰਚ ਕੇ ਆਪ ਜੀ (36) ਦੇ ਦਰਸ਼ਨ ਕੀਤੇ

(ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕੀਤਾ ਵਾਕ (ਆਨ ਅੱਠਤ੍ਰੇ ਜਾਨ ਸਤਾਨਵੇਂ ਪੂਰਾ ਹੋਇਆ) ਪੜ੍ਹੋ ਅੰਕ (723) ਸ੍ਰੀ ਆਦਿ ਗ੍ਰੰਥ ਸਾਹਿਬ ਤਿਲੰਗ ਰਾਗ।

## ਜਨਮ ਸਾਖੀ

ਸੰਨ 1541 ਵਿੱਚ ਆਪ ਜੀ (37) ਨੇ ਭਾਈ ਬਾਲੇ (75) ਕੋਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਸੁਣਨੀਆਂ ਅਤੇ ਭਾਈ ਪੈੜੇ ਮੋਖੇ ਖਤ੍ਰੀ ਤੋਂ ਲਿਖਵਾਉਣੀਆਂ ਸ਼ੁਰੂ ਕੀਤੀਆਂ।

ਸੰਨ 1545 ਵਿੱਚ ਇਹਨਾਂ ਸਾਖੀਆਂ ਦੀ ਜਿਲਦ ਬਨ੍ਹਵਾਈ ਗਈ ਜੋ ਜਨਮ ਸਾਖੀ ਭਾਈ ਬਾਲੇ ਵਾਲੀ ਹੋਈ।

## ਅਮਰਦਾਸ ਜੀ ਚਰਨੀਂ ਲੱਗੇ

ਸੰਨ 1542 ਵਿੱਚ ਆਪ ਜੀ ਦੀ ਬੇਟੀ ਅਮਰੋ (14) ਬਾਸਰਕੇ ਵਿਆਹੀ ਹੋਈ ਸੀ। ਇਸ ਪਾਸੋਂ ਅਮਰਦਾਸ ਜੀ (63) ਜੋ ਕਿ ਬੀਬੀ ਦੇ ਪਿਤਰੌਰੇ ਸਨ, ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣੀ। ਬਾਣੀ ਸੁਣਕੇ ਅਮਰਦਾਸ ਜੀ (63) ਬੀਬੀ ਅਮਰੋ (14) ਨਾਲ ਖਡੂਰ ਆਪ ਜੀ ਦੇ ਦਰਸ਼ਨ ਕਰਨ

ਵਾਸਤੇ ਗਏ। ਅਮਰਦਾਸ ਜੀ ਦਰਸ਼ਨ ਕਰ ਏਥੇ ਹੀ ਖਡੂਰ ਸਾਹਿਬ ਆਪ ਜੀ ਦੀ ਸੇਵਾ ਵਿੱਚ ਰਹਿਣ ਲੱਗੇ।

ਸੰਨ 1546 ਵਿੱਚ ਗੋਂਦੇ ਮਰਵਾਹੇ ਖੱਤ੍ਰੀ ਨੇ ਆਪ ਜੀ (38) ਦੇ ਚਰਨਾਂ ਵਿੱਚ ਹਾਜ਼ਰ ਹੋ ਬੇਨਤੀ ਕੀਤੀ ਕਿ ਮੈਂ ਆਪਣੇ ਨਾਮ ਦਾ ਪਿੰਡ ਵਸਾਉਣਾ ਹੈ। ਆਪ ਆਪਣੇ ਹੱਥੀਂ ਨੀਂਹ ਰੱਖਣ ਦੀ ਕ੍ਰਿਪਾ ਕਰੋ। ਇਸ ਦੀ ਬੇਨਤੀ ਪ੍ਰਵਾਨ ਕਰ ਆਪ ਜੀ ਨੇ ਅਮਰਦਾਸ ਜੀ ਨੂੰ ਇਹ ਕਾਰਜ ਕਰਨ ਵਾਸਤੇ ਭੇਜ ਦਿੱਤਾ। ਅਮਰਦਾਸ ਜੀ ਨੇ ਗੋਂਦਾ ਪਿੰਡ ਵਸਾ ਕੇ ਇਸ ਦਾ ਨਾਮ ਗੋਇੰਦਵਾਲ ਰੱਖਿਆ। (ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ, ਤਸੀਲ ਤਰਨ ਤਾਰਨ ਦਰਿਆ ਬਿਆਸ ਦੇ ਕਿਨਾਰੇ ਹੈ।)

## ਅਮਰਦਾਸ ਜੀ ਪਰਿਵਾਰ ਸਮੇਤ ਬਾਸਰਕੇ ਤੋਂ ਗੋਇੰਦਵਾਲ

ਸੰਨ 1548 ਵਿੱਚ ਆਪ ਜੀ (44) ਨੇ ਅਮਰ ਦਾਸ ਜੀ (69) ਨੂੰ ਹੁਕਮ ਦਿੱਤਾ ਕੇ ਆਪਣਾ ਸਾਰਾਂ ਪ੍ਰਵਾਰ ਬਾਸਰਕੇ ਤੋਂ ਗੋਇੰਦਵਾਲ ਲੈ ਜਾਓ। ਇਸ ਹੁਕਮ ਦੀ ਪਾਲਣਾ ਕਰਦੇ ਹੋਏ ਅਮਰਦਾਸ ਜੀ ਸਾਰਾ ਪ੍ਰਵਾਰ ਗੋਇੰਦਵਾਲ ਲੈ ਆਏ। ਬਾਸਰਕੇ ਵਿੱਚ ਜੇਠਾ ਜੀ (14) ਇਕ ਯਤੀਮ ਬੱਚੇ ਸਨ। ਇਸ ਬੱਚੇ ਦੀ ਪਾਲਣਾ ਇਸ ਦੀ ਨਾਨੀ ਕਰਦੀ ਸੀ। ਇਸ ਬੱਚੇ ਨੂੰ ਵੀ ਅਮਰਦਾਸ ਜੀ ਨਾਲ ਹੀ ਗੋਇੰਦਵਾਲ ਲੈ ਆਏ।

## ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਦਿੱਤੀ

ਜਨਵਰੀ 1552 (1 ਮਾਘ 1609 ਸੰਮਤ) ਨੂੰ ਆਪ ਜੀ (48) ਨੇ ਸ੍ਰੀ ਗੁਰੂ ਅਮਰਦਾਸ ਜੀ (73) ਨੂੰ ਗੁਰ ਗੱਦੀ ਖਡੂਰ ਸਾਹਿਬ ਦਿੱਤੀ। ਗੁਰਆਈ ਦੇਣ ਦੀ ਈਰਖਾ ਆਪ ਜੀ ਦੇ ਪੁੱਤਰਾਂ ਦਾਸੂ (28) ਅਤੇ ਦਾਤੂ (15) ਨੇ ਕੀਤੀ। ਇਸ ਈਰਖਾ ਕਾਰਨ ਆਪ ਜੀ ਨੇ ਗੁਰੂ ਅਮਰਦਾਸ ਦਾਸ ਜੀ ਨੂੰ ਬਾਸਰਕੇ ਜਾ ਰਹਿਣ ਦਾ ਹੁਕਮ ਦਿੱਤਾ। ਗੁਰੂ ਅਮਰ ਦਾਸ ਜੀ ਬਾਸਰਕੇ ਆ ਗਏ।

## ਸ੍ਰੀ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾਏ

ਮਾਰਚ 1552 (ਚੇਤ ਸੁਦੀ 4 ਸੰਮਤ 1609) ਨੂੰ ਆਪ ਜੀ (48) ਖਡੂਰ ਵਿਖੇ ਜੋਤੀ ਜੋਤ ਸਮਾ ਗਏ।

## ਗੁਰਗੱਦੀ ਖਡੂਰ ਤੋਂ ਗੋਇੰਦਵਾਲ

ਕੁਝ ਦਿਨ ਪਿਛੋਂ ਬਾਬਾ ਬੁੱਢਾ ਜੀ (46) ਦੀ ਅਗਵਾਈ ਹੇਠ ਕੁਝ ਸੰਗਤ ਆਈ ਜੋ ਗੁਰੂ ਅਮਰਦਾਸ ਜੀ (73) ਨੂੰ ਬਾਸਰਕੇ ਤੋਂ ਗੋਇੰਦਵਾਲ ਸਾਹਿਬ ਲੈ ਗਏ।

| ਜਨਮ | ਆਯੂ | ਜੋਤੀ ਜੋਤ ਸਮਾਏ |
|---|---|---|
| 1504 | 48 | 1552 |

# ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ

**ਪਿਤਾ ਤੇਜ ਭਾਨ ਭੱਲੇ ਖਤਰੀ, ਮਾਤਾ ਲਖਮੀ (ਸੁਲੱਖਣੀ), ਪਤਨੀ ਰਾਮੋਂ ਪਿੰਡ ਸਨਖਤਰਾ**

## ਜਨਮ

ਮਈ 1479 (ਵਸਾਖ ਸੁਦੀ 14 ਸੰਮਤ 1536) ਨੂੰ ਆਪ ਜੀ ਦਾ ਜਨਮ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਤਸੀਲ ਤਰਨ ਤਾਰਨ (ਰੇਲਵੇ ਸਟੇਸ਼ਨ ਛਿਹਰਟਾ ਤੋਂ ਤਿੰਨ ਮੀਲ) ਵਿੱਚ ਪਿਤਾ ਤੇਜ ਭਾਨ ਭੱਲੇ ਖਤਰੀ ਮਾਤਾ ਲਖਮੀ (ਸੁਲੱਖਣੀ) ਜੀ ਦੀ ਕੁਖੋਂ ਹੋਇਆ।

## ਵਿਵਾਹ

ਜਨਵਰੀ 1508 (11 ਮਾਘ 1559) ਨੂੰ ਆਪ ਜੀ (28) ਦਾ ਵਿਵਾਹ ਸਨਖਤਰੇ ਪਿੰਡ ਦੇਵੀ ਚੰਦ ਬਹਿਲ ਖਤ੍ਰੀ ਦੀ ਬੇਟੀ ਰਾਮੋਂ (ਮਨਸਾ ਦੇਈ) ਨਾਲ ਹੋਇਆ।

## ਸੰਤਾਨ

| | |
|---|---|
| ਮਈ 1530 | ਨੂੰ ਆਪ ਜੀ (51) ਦੇ ਗ੍ਰਿਹਿ ਵਿਖੇ ਨਿਧਾਨੀ (ਦਾਨੀ) ਨੇ ਜਨਮ ਲਿਆ। |
| ਸੰਨ 1534 | ਨੂੰ ਆਪ ਜੀ (55) ਦੇ ਗ੍ਰਿਹਿ ਵਿਖੇ ਬੀਬੀ ਭਾਨੀ ਨੇ ਜਨਮ ਲਿਆ। |
| ਫਰਵਰੀ 1536 | ਨੂੰ ਆਪ ਜੀ (57) ਦੇ ਗ੍ਰਿਹਿ ਵਿਖੇ ਮੋਹਨ ਪੁਤ੍ਰ ਨੇ ਜਨਮ ਲਿਆ। |
| ਜੁਲਾਈ 1539 | ਨੂੰ ਆਪ ਜੀ (60) ਦੇ ਗ੍ਰਿਹਿ ਵਿਖੇ ਪੁਤ੍ਰ ਮੋਹਰੀ ਨੇ ਜਨਮ ਲਿਆ। |
| ਸੰਨ 1542 | ਵਿੱਚ ਆਪ ਜੀ (63) ਗੁਰੂ ਅੰਗਦ ਦੇਵ ਜੀ (38) ਦੀ ਸੇਵਾ ਵਿੱਚ ਖਡੂਰ ਸਾਹਿਬ ਗਏ। |

| | |
|---|---|
| ਸੰਨ 1546 | ਵਿੱਚ ਆਪ ਜੀ (67) ਨੇ ਗੋਦਾ (ਗੋਇੰਦਵਾਲ) ਪਿੰਡ ਵਸਾਇਆ |
| ਸੰਨ 1548 | ਵਿੱਚ ਆਪ ਜੀ (69) ਗੁਰੂ ਅੰਗਦ ਦੇਵ ਜੀ (44) ਦੇ ਹੁਕਮ ਅਨੁਸਾਰ ਸਮੇਤ ਪ੍ਰਵਾਰ ਬਾਸਰਕੇ ਤੋਂ ਗੋਇੰਦਵਾਲ ਸਾਹਿਬ ਆ ਗਏ ਅਤੇ ਇਕ ਯਤੀਮ ਬੱਚੇ ਜੇਠਾ ਨੂੰ ਵੀ ਨਾਲ ਲੈ ਆਏ। |
| ਜਨਵਰੀ 1552 | (1 ਮਾਘ 1604 ਸੰਮਤ) ਨੂੰ ਗੁਰੂ ਅੰਗਦ ਦੇਵ ਜੀ (48) ਨੇ ਆਪ ਜੀ (73) ਨੂੰ ਖਡੂਰ ਸਾਹਿਬ ਗੁਰਿਆਈ ਦਿੱਤੀ ਅਤੇ ਆਪ ਜੀ ਨੂੰ ਬਾਸਰਕੇ ਜਾ ਰਹਿਣ ਦਾ ਹੁਕਮ ਕੀਤਾ। |
| ਮਾਰਚ 1552 | (ਚੇਤ ਸੁਦੀ 4 ਸੰਮਤ 1604 ਨੂੰ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾ ਗਏ। ਕੁਝ ਦਿਨ ਪਿਛੋਂ ਬਾਬਾ ਬੁੱਢਾ ਜੀ (46) ਆਪ ਜੀ (73) ਨੂੰ ਗੋਇੰਦਵਾਲ ਲੈ ਗਏ ਆਪ ਜੀ ਨੇ ਲੰਗਰ ਅਤੇ ਪੰਗਤ ਦੀ ਰੀਤੀ ਚਲਾਈ। |
| ਸੰਨ 1553 | ਨੂੰ ਆਪ ਜੀ (74) ਦੇ ਸਮੇਂ ਭਾਈ ਗੁਰਦਾਸ ਜੀ ਦਾ ਜਨਮ ਹੋਇਆ। ਜੋ ਆਪ ਜੀ ਦੀ ਰਿਸ਼ਤੇਦਾਰੀ ਵਿੱਚੋਂ ਭਤੀਜੇ ਸਨ। |

## ਬੀਬੀ ਭਾਨੀ ਦਾ ਵਿਵਾਹ

| | |
|---|---|
| ਮਾਰਚ 1553 | (22 ਫਗਨ 1610) ਨੂੰ ਆਪ ਜੀ ਨੇ ਆਪਣੀ ਛੋਟੀ ਸਪੁਤ੍ਰੀ ਬੀਬੀ ਭਾਨੀ ਜੀ (19) ਦਾ ਵਿਵਾਹ ਜੇਠਾ ਜੀ (19)ਨਾਲ ਗੋਇੰਦਵਾਲ ਕਰ ਦਿੱਤਾ। |

## ਹਮਾਯੂ ਦੁਬਾਰਾ ਦਿੱਲੀ ਦੇ ਤਖ਼ਤ ਤੇ

| | |
|---|---|
| 23 ਜੂਨ 1555 | ਨੂੰ ਹਮਾਯੂ (15 ਸਾਲ ਪਹਿਲੇ ਸ਼ੇਰਸ਼ਾਹ ਸੂਰੀ ਤੋਂ ਹਾਰ ਖਾ ਕੇ ਦਿੱਲੀ ਦਾ ਤਖ਼ਤ ਛੱਡਕੇ ਫਾਰਸ ਦੇ ਬਾਦਸ਼ਾਹ ਦੀ ਪਨਾਹ ਹੇਠ ਰਹਿ ਰਿਹਾ ਸੀ। ਇਸ ਨੇ (47) ਇਰਾਨੀ ਫੌਜ ਦੀ ਸਹਾਇਤਾ ਨਾਲ ਸਿਕੰਦਰ ਸ਼ਾਹ ਸੂਰੀ ਨੂੰ ਹਾਰ ਦੇ ਕੇ ਦਿੱਲੀ ਦਾ ਤਖ਼ਤ ਮੱਲਿਆ। |

## ਹਮਾਯੂ ਦੀ ਮੌਤ

| | |
|---|---|
| 28 ਜਨਵਰੀ 1556 | ਨੂੰ ਹਮਾਯੂੰ (48) ਦੀ ਮੌਤ ਹੋ ਗਈ ਇਸਦਾ ਪੁਤ੍ਰ ਅਕਬਰ (14) ਗੱਦੀ ਤੇ ਬੈਠਾ। |

## ਬਾਉਲੀ ਸਾਹਿਬ

ਅਪ੍ਰੈਲ 1559 (ਵਿਸਾਖੀ ਵਾਲੇ ਦਿਨ ਆਪ ਜੀ ਨੇ ਗੋਇੰਦਵਾਲ ਸਾਹਿਬ ਵਿੱਚ ਬਾਉਲੀ ਸਾਹਿਬ ਦੀ ਸੇਵਾ ਸ਼ੁਰੂ ਕਰਾਈ। ਇਸ ਕਾਰਜ ਨੂੰ ਜੇਠਾ ਜੀ (25) ਤੇ ਬੀਬੀ ਭਾਨੀ ਜੀ (25) ਨੇ ਸੇਵਾ ਕਰ ਪੂਰਾ ਕੀਤਾ। ਆਪ ਬੜੇ ਪ੍ਰਸੰਨ ਹੋਏ।

## ਅਕਬਰ ਬਾਦਸ਼ਾਹ ਗੋਇੰਦਵਾਲ

ਸੰਨ 1567 ਵਿੱਚ ਅਕਬਰ ਬਾਦਸ਼ਾਹ (25) ਨੇ ਦਿੱਲੀ ਤੋਂ ਲਾਹੌਰ ਜਾਂਦਿਆਂ ਗੋਇੰਦਵਾਲ ਪਹੁੰਚ ਕੇ ਆਪ ਜੀ (88) ਦੇ ਦਰਸ਼ਨ ਕੀਤੇ। ਲੰਗਰ ਅਤੇ ਪੰਗਤ ਦਾ ਰੰਗ ਢੰਗ ਦੇਖ ਬੜਾ ਪ੍ਰਸੰਨ ਹੋਇਆ। 'ਜੋ'

ਆਪ ਜੀ ਦੇ ਲੰਗਰ ਵਾਸਤੇ 500 ਵਿਘਾ ਜ਼ਮੀਨ ਦਾ ਪਟਾ ਝਬਾਲ ਪ੍ਰਗਣੇ ਵਿੱਚ ਗੁਰੂ ਕੀ ਜਾਗੀਰ ਵਜੋਂ ਲਿਖ ਦਿੱਤਾ।

## ਬੀੜ ਬਾਬਾ ਬੁੱਢਾ ਜੀ

ਸੰਨ 1567 ਵਿੱਚ ਆਪ ਜੀ (88) ਨੇ ਝਬਾਲ ਪ੍ਰਗਣੇ ਵਾਲੀ 500 ਵਿਘੇ ਜ਼ਮੀਨ ਜੇਠਾ ਜੀ (33) ਤੇ ਬੀਬੀ ਭਾਨੀ ਜੀ (33) ਨੂੰ ਦੇ ਦਿੱਤੀ।

ਬਾਬਾ ਬੁੱਢਾ ਜੀ ਨੇ ਏਥੇ ਹੀ ਨਿਵਾਸ ਰੱਖ ਬੜੀ ਆਮਦਨ ਕੀਤੀ। ਜਿਸ ਨੂੰ ਬੀੜ ਬਾਬਾ ਬੁੱਢਾ ਜੀ ਕਹਿੰਦੇ ਹਨ।

## ਗੁਰਬਾਣੀ ਲਿਖਵਾਈ

ਸੰਨ 1568 ਵਿੱਚ ਆਪ ਜੀ (89) ਨੇ ਗੁਰੂ ਨਾਨਕ ਜੀ ਗੁਰੂ ਅੰਗਦ ਜੀ ਅਤੇ ਆਪਣੇ ਵਲੋਂ ਲਿਖੀ ਬਾਣੀ ਸਮੇਤ ਭਗਤਾ ਦੀ ਬਾਣੀ ਇਕੱਠੀ ਕਰ ਆਪਣੇ ਪੋਤਰੇ ਮੋਹਨ ਜੀ (31) ਦੇ ਪੁਤਰ ਸੰਸ ਰਾਮ ਜੀ ਪਾਸੋਂ ਲਿਖਵਾਈ।

ਸੰਨ 1569 ਵਿੱਚ ਆਪ ਜੀ (90) ਦੇ ਮਹਿਲ ਰਾਮੋਂ ਜੀ ਗੋਇੰਦਵਾਲ ਚੜ੍ਹਾਈ ਕਰ ਗਏ।

## ਸਿੱਖੀ ਪ੍ਰਚਾਰ

ਸਿੱਖੀ ਪ੍ਰਚਾਰ ਵਾਸਤੇ ਆਪ ਜੀ ਨੇ 22 ਮੰਜੀਆਂ ਕਾਇਮ ਕੀਤੀਆਂ।

ਸੰਨ 1574 ਵਿੱਚ ਆਪ ਜੀ ਨੇ ਜੇਠਾ ਜੀ (40) ਤੋਂ ਗੁਰੂ ਚੱਕ (ਜੋ ਫਿਰ ਰਾਮਦਾਸ ਪੁਰ, ਫਿਰ ਅੰਮ੍ਰਿਤਸਰ ਨਾਉਂ ਪ੍ਰਸਿੱਧ ਹੋਇਆ) ਦੀ ਨੀਂਹ ਰਖਵਾਈ। ਜੇਠਾ ਜੀ ਦੇ ਵਸਨ ਵਾਸਤੇ ਕੋਠੇ ਬਣਵਾਏ। (ਜੋ ਗੁਰੂ ਕੇ ਮਹਿਲ ਨਾਮ ਨਾਲ ਪ੍ਰਸਿੱਧ ਹੈ) ਇਕ ਸਰੋਵਰ ਵੀ ਸ਼ੁਰੂ ਕਰਵਾਇਆ (ਜੋ ਸੰਤੋਖਸਰ ਕਰਕੇ ਪ੍ਰਸਿੱਧ ਹੋਇਆ)।

## ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ

ਸਤੰਬਰ 1574 (ਅਸੂ 2 ਸੰਮਤ 1631) ਨੂੰ ਆਪ ਜੀ (95) ਨੇ ਜੇਠਾ ਜੀ ਨੂੰ ਗੁਰੂ ਰਾਮ ਦਾਸ (40) ਕਹਿ ਗੋਇੰਦਵਾਲ ਗੁਰਗੱਦੀ ਦਿੱਤੀ। ਗੱਦੀ ਦਾ ਤਿਲਕ ਬਾਬਾ ਬੁੱਢਾ ਜੀ (68) ਦੇ ਹੱਥੋਂ ਹੋਇਆ। ਜੋ ਆਪ ਜੀ ਗੋਇੰਦਵਾਲ ਹੀ ਜੋਤੀ ਜੋਤ ਸਮਾ ਗਏ। ਆਪ ਜੀ ਦੇ ਵੱਡੇ ਪੁੱਤਰ ਮੋਹਨ ਜੀ (38) ਨੇ ਗੁਰੂ ਰਾਮ ਦਾਸ ਜੀ ਨੂੰ ਮੱਥਾ ਨਾ ਟੇਕਿਆ, ਛੋਟੇ ਪੁਤ੍ਰ ਮੋਹਰੀ ਜੀ (35) ਨੇ ਗੁਰੂ ਰਾਮ ਦਾਸ ਜੀ ਨੂੰ ਮੱਥਾ ਟੇਕ ਦਿੱਤਾ।

(ਪੜ੍ਹੋ ਰਾਮਕਲੀ ਸਦ ਆਦਿ ਸ੍ਰੀ ਆਦਿ ਗ੍ਰੰਥ ਸਾਹਿਬ ਅੰਕ 923) ਸਤਿਗੁਰ ਪੁਰਖ ਜਿ ਬੋਲਿਆ ਗੁਰਸਿਖਾ ਮੰਨ ਲਈ ਰਜਾਇ ਜੀਉ।। ਮੋਹਰੀ ਪੁਤ ਸਨਮੁਖ ਹੋਇਆ ਰਾਮ ਦਾਸੈ ਪੈਰੀ ਪਾਇ ਜੀਉ। ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪ ਰਖਿਆ। ਕੋਈ ਕਰ ਬਖੀਲੀ ਨਿਵੈ ਨਾਹੀ ਫਿਰ ਸਤਿਗੁਰੂ ਆਣਿ ਨਿਵਾਇਆ। ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ।। ਕਹੈ ਸੁੰਦਰ ਸੁਣਹੁ ਸੰਤਹੁ ਸਭ ਜਗਤ ਪੈਰੀ ਪਾਇ ਜੀਉ।।"

| ਜਨਮ | ਆਯੂ | ਜੋਤੀ ਜੋਤ ਸਮਾਏ ਗੋਇੰਦਵਾਲ |
|---|---|---|
| 1479 | 95 | 1574 |

## ਤੀਸਰਾ ਭਾਗ

# ਚੌਥੀ ਪਾਤਸ਼ਾਹੀ ਸੋਢੀ ਪਾਤਸ਼ਾਹ

# ਸ੍ਰੀ ਗੁਰੂ ਰਾਮ ਦਾਸ ਜੀ

**ਪਿਤਾ ਹਰਦਾਸ ਮੱਲ ਸੋਢੀ ਖਤਰੀ, ਮਾਤਾ ਦਯਾ ਕੌਰ, ਪਤਨੀ ਭਾਨੀ ਸਪੁਤਰੀ ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲ।**

## ਜਨਮ

ਆਪ ਜੀ ਦਾ ਜਨਮ ਅਕਤੂਬਰ 1534 (26 ਅਸੂ ਸੰਮਤ 1591 ਵੀਰਵਾਰ) ਨੂੰ ਚੂਨੇ ਮੰਡੀ ਲਾਹੌਰ ਵਿੱਚ ਸ੍ਰੀ ਹਰਦਾਸ ਮਲ ਸੋਢੀ ਖਤ੍ਰੀ ਦੇ ਘਰ ਮਾਤਾ ਦਯਾ ਕੌਰ ਜੀ ਦੀ ਕੁੱਖੋਂ ਹੋਇਆ। ਨਾਮ ਜੇਠਾ ਰੱਖਿਆ।

## ਲਾਹੌਰ ਤੋਂ ਬਾਸਰਕੇ

ਸੰਨ 1541 ਵਿੱਚ ਆਪ ਜੀ (7) ਦੇ ਮਾਤਾ ਪਿਤਾ ਚੜ੍ਹਾਈ ਕਰ ਗਏ। ਆਪ ਜੀ (7) ਨੂੰ ਆਪ ਜੀ ਦੀ ਨਾਨੀ ਆਪਣੇ ਘਰ ਬਾਸਰਕੇ ਲੈ ਆਈ। ਏਥੇ ਬਾਸਰਕੇ ਆਪ ਛੋਲਿਆਂ ਦੀਆਂ ਘੁੰਙਣੀਆਂ ਵੇਚਦੇ।

## ਬਾਸਰਕੇ ਤੋਂ ਗੋਇੰਦਵਾਲ

ਸੰਨ 1548 ਵਿੱਚ ਜਦੋਂ ਗੁਰੂ ਅਮਰਦਾਸ ਜੀ (69) ਆਪਣਾ ਪ੍ਵਾਰ ਗੋਇੰਦਵਾਲ ਲੈ ਗਏ ਤਾਂ ਆਪ ਜੀ (14) ਨੂੰ ਯਤੀਮ ਬੱਚਾ ਕਰਕੇ ਨਾਲ ਲੈ ਗਏ। ਏਥੇ ਆਪ ਲੰਗਰ ਦੀ ਸੇਵਾ ਕਰਦੇ ਅਤੇ ਜੋ ਸਮਾਂ ਬੱਚਦਾ ਘੁੰਙਣੀਆਂ ਵੇਚਦੇ।

## ਵਿਵਾਹ

| | |
|---|---|
| ਮਾਰਚ 1553 | (22 ਫੱਗਨ 1610) ਨੂੰ ਗੁਰੂ ਅਮਰਦਾਸ ਜੀ (74) ਨੇ ਆਪਣੀ ਛੋਟੀ ਸਪੁਤ੍ਰੀ ਬੀਬੀ ਭਾਨੀ ਜੀ (19) ਦਾ ਵਿਵਾਹ ਆਪ ਜੀ (19) ਨਾਲ ਕਰ ਦਿੱਤਾ। |
| ਅਪ੍ਰੈਲ 1559 | (ਵਿਸਾਖੀ) ਨੂੰ ਆਪ ਜੀ (25) ਨੇ ਬਾਉਲੀ ਸਾਹਿਬ ਜੀ ਦੀ ਸੇਵਾ ਕੀਤੀ। |
| ਸੰਨ 1567 | ਨੂੰ ਝਬਾਲ ਪ੍ਰਗਨੇ ਵਾਲੀ ਅਕਬਰ ਬਾਦਸ਼ਾਹ ਦੀ 500 ਵਿਘੇ ਦਿੱਤੀ ਜ਼ਮੀਨ ਗੁਰੂ ਅਮਰ ਦਾਸ ਜੀ (88) ਨੇ ਆਪ ਜੀ (33) ਨੂੰ ਦਿੱਤੀ। |
| ਸੰਨ 1574 | ਵਿੱਚ ਆਪ ਜੀ (40) ਨੇ ਗੁਰੂ ਅਮਰਦਾਸ ਜੀ (95) ਦੇ ਹੁਕਮ ਨਾਲ ਗੁਰੂ ਚੱਕ ਦੀ ਨੀਂਹ ਰੱਖੀ। |

## ਗੱਦੀ ਪ੍ਰਾਪਤ ਕੀਤੀ

| | |
|---|---|
| ਸਤੰਬਰ 1574 | (ਅਸੂ 2 ਸੰਮਤ 1631) ਨੂੰ ਗੁਰੂ ਅਮਰਦਾਸ ਜੀ (95) ਨੇ ਜੇਠਾ ਨਾਮ ਤੋਂ ਗੁਰੂ ਰਾਮ ਦਾਸ (40) ਕਹਿ ਗੋਇੰਦਵਾਲ ਸਾਹਿਬ ਗੁਰ ਗੱਦੀ ਦਿੱਤੀ, ਗੱਦੀ ਦਾ ਤਿਲਕ ਬਾਬਾ ਬੁੱਢਾ ਜੀ (68) ਦੇ ਹੱਥੋਂ ਹੋਇਆ। ਗੁਰੂ ਅਮਰਦਾਸ ਜੀ (95) ਜੋਤੀ ਜੋਤ ਸਮਾ ਗਏ। |

## ਗੁਰਗੱਦੀ ਗੋਇੰਦਵਾਲ ਤੋਂ ਗੁਰੂ ਚੱਕ

ਗੁਰਗੱਦੀ ਪ੍ਰਾਪਤ ਤੋਂ ਬਾਅਦ ਆਪ ਕੁਛ ਦਿਨ ਗੋਇੰਦਵਾਲ ਰਹਿ ਕੇ ਆਪਣੇ ਅਰੰਭ ਕੀਤੇ ਨਗਰ ਗੁਰੂ ਚੱਕ (ਜੋ ਫਿਰ ਨਾਮ ਰਾਮ ਦਾਸ ਪੁਰ ਫਿਰ ਨਾਮ ਅੰਮ੍ਰਿਤਸਰ) ਆ ਗਏ।

| | |
|---|---|
| ਸੰਨ 1577 | ਵਿੱਚ ਆਪ ਜੀ (43) ਨੇ ਗੁਰੂ ਚੱਕ ਦੀ ਰੌਣਕ ਵਧਾਉਣ ਵਾਸਤੇ ਇਕ ਹੋਰ ਸਰੋਵਰ ਦੀ ਨੀਂਹ ਰੱਖੀ। (ਜੋ ਫਿਰ ਰਾਮ ਦਾਸ ਸਰੋਵਰ ਪ੍ਰਸਿੱਧ ਹੋਇਆ) |
| ਸੰਨ 1579 | ਵਿੱਚ ਭਾਈ ਗੁਰਦਾਸ ਜੀ (26) ਨੇ ਆਪ ਜੀ (45) ਤੋਂ ਸਿਖੀਧਾਰਨ ਕੀਤੀ। ਜੋ ਕਿ ਰਿਸ਼ਤੇਦਾਰੀ ਵਿੱਚੋਂ ਆਪ ਜੀ ਦੇ ਸਾਲੇ ਸਨ। |

## ਸੰਤਾਨ

| | |
|---|---|
| ਸੰਨ 1559 | ਆਪ ਜੀ (25) ਦੇ ਗ੍ਰਿਹਿ ਵਿਖੇ ਪ੍ਰਿਥੀ ਚੰਦ ਦਾ ਜਨਮ ਹੋਇਆ। |
| ਸੰਨ 1560 | ਆਪ ਜੀ (26) ਦੇ ਗ੍ਰਿਹਿ ਵਿਖੇ ਮਹਾਦੇਵ ਦਾ ਜਨਮ ਹੋਇਆ। |
| ਮਈ 1563 | (19 ਵੈਸਾਖ 1620) ਆਪ ਜੀ (29) ਦੇ ਗ੍ਰਿਹਿ ਵਿਖੇ ਅਰਜਨ ਦੇਵ ਜੀ ਦਾ ਜਨਮ ਹੋਇਆ। |

## ਗੁਰਗੱਦੀ ਦਿੱਤੀ

| | |
|---|---|
| ਸਤੰਬਰ 1581 | (ਅਸੂ 1 ਸੰਮਤ 1638) ਨੂੰ ਆਪ ਜੀ (47) ਨੇ ਆਪਣੇ ਸਭ ਤੋਂ ਛੋਟੇ ਪੁਤਰ ਗੁਰੂ ਅਰਜਨ ਦੇਵ ਜੀ (18) ਨੂੰ ਗੁਰੂ ਚੱਕ (ਰਾਮ ਦਾਸ ਪੁਰ ਫੇਰ ਐਮ੍ਰਿਤਸਰ) ਗੱਦੀ ਦਿੱਤੀ। ਮਹਾਦੇਵ (21) ਨੇ ਤਾਂ ਕੋਈ ਈਰਖਾ ਨਾ ਕੀਤੀ ਪਰ ਪ੍ਰਿਥੀ ਚੰਦ (22) ਪੂਰੀ ਈਰਖਾ ਕਰਨ ਲੱਗ ਪਿਆ। ਗੱਦੀ ਦਾ ਤਿਲਕ ਬਾਬਾ ਬੁੱਢਾ ਜੀ (75) ਨੇ ਦਿੱਤਾ। |

## ਸ੍ਰੀ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾਏ

ਦੂਸਰੇ ਦਿਨ ਆਪ ਜੀ (47) ਸਵੇਰੇ ਹੀ ਅਪਨੇ ਸਪੁਤ੍ਰ ਸ੍ਰੀ ਗੁਰੂ ਅਰਜਨ ਦੇਵ ਜੀ (18), ਪਤਨੀ ਭਾਨੀ ਜੀ (47) ਅਤੇ ਕੁਛ ਨਿੱਜੀ ਸੇਵਕਾਂ ਨੂੰ ਨਾਲ ਲੈ ਗੋਇੰਦਵਾਲ ਪਹੁੰਚ ਕੇ ਸਤੰਬਰ 1581 (ਅਸੂ 3 ਸੰਮਤ 1638) ਨੂੰ ਜੋਤੀ ਜੋਤ ਸਮਾ ਗਏ।

| ਜਨਮ | ਆਯੂ | ਜੋਤੀ ਜੋਤ ਸਮਾਏ ਗੋਇੰਦਵਾਲ |
|---|---|---|
| 1534 | 47 | 1581 |

# ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ

## ਪਿਤਾ ਸ੍ਰੀ ਗੁਰੂ ਰਾਮ ਦਾਸ ਜੀ, ਮਾਤਾ ਭਾਨੀ ਜੀ, ਪਤਨੀ ਗੰਗਾ ਜੀ ਮਉ

### ਜਨਮ

15 ਅਪ੍ਰੈਲ 1563 — (19 ਵੈਸਾਖ ਸੰਮਤ 1620) ਨੂੰ ਆਪ ਜੀ ਦਾ ਜਨਮ ਗੋਇੰਦਵਾਲ ਵਿੱਚ ਸ੍ਰੀ ਗੁਰੂ ਰਾਮ ਦਾਸ (29) ਜੀ ਦੇ ਗ੍ਰਿਹ ਵਿਖੇ ਮਾਤਾ ਭਾਨੀ (29) ਜੀ ਦੇ ਕੁੱਖੋਂ ਹੋਇਆ।

### ਵਿਵਾਹ

ਜੁਲਾਈ 1579 — (23 ਹਾੜ੍ਹ 1636) ਨੂੰ ਆਪ ਜੀ (16) ਦਾ ਵਿਵਾਹ ਸ੍ਰੀ ਕ੍ਰਿਸ਼ਨ ਚੰਦ ਮਉ ਪਿੰਡ ਜ਼ਿਲ੍ਹਾ ਜਲੰਧਰ ਜੀ ਦੀ ਪਤਨੀ ਧਨਵੰਤੀ ਦੇ ਉਦਰ ਤੋਂ ਉਪਜੀ ਬੇਟੀ ਗੰਗਾ ਜੀ ਨਾਲ ਹੋਇਆ।

### ਗੁਰਗੱਦੀ

ਸਤੰਬਰ 1581 — (ਅਸੂ 2 ਸੰਮਤ 1638) ਨੂੰ ਆਪ ਜੀ (18) ਨੂੰ ਆਪ ਜੀ ਦੇ ਪਿਤਾ ਗੁਰੂ ਰਾਮ ਦਾਸ ਜੀ (47) ਨੇ ਗੁਰਗੱਦੀ ਗੁਰੂ ਚੱਕ (ਜੋ ਫਿਰ ਰਾਮਦਾਸ ਪੁਰ, ਫਿਰ ਅੰਮ੍ਰਿਤਸਰ ਪ੍ਰਸਿੱਧ ਹੋਇਆ) ਵਿੱਚ ਦਿੱਤੀ। ਗੱਦੀ ਦੇਣ ਤੋਂ ਉਪਰੰਤ ਆਪ ਜੀ ਦੇ ਪਿਤਾ ਗੁਰੂ ਰਾਮ ਦਾਸ ਜੀ (47)।

(ਅਸੂ 3 ਸੰਮਤ 1638) ਨੂੰ ਗੋਇੰਦਵਾਲ ਜੋਤੀ ਜੋਤ ਸਮਾ ਗਏ।

ਸੰਨ 1582 ਵਿੱਚ ਆਪ ਜੀ (19) ਦੇ ਸਮੇਂ ਮਾਤਾ ਖੀਵੀ ਜੋ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਿਲ ਸਨ। ਖਡੂਰ ਚੜ੍ਹਾਈ ਕਰ ਗਏ (ਦੇਹੁਰਾ ਖਡੂਰ ਹੈ)।

ਸੰਨ 1588 ਵਿੱਚ ਆਪ ਜੀ (25) ਨੇ ਦੁਖ ਭੰਜਨੀ ਬੇਰ ਵਾਲੇ

(1) ਸਰੋਵਰ ਨੂੰ ਸੰਪੂਰਨ ਕੀਤਾ ਅਤੇ ਨਾਮ ਰਾਮ ਦਾਸ ਸਰੋਵਰ ਰੱਖਿਆ।
(ਇਸ ਸਰੋਵਰ ਦੀ ਨੀਂਹ 11 ਸਾਲ ਪਹਿਲਾਂ ਆਪ ਜੀ ਦੇ ਪਿਤਾ ਗੁਰੂ ਰਾਮ ਦਾਸ ਜੀ ਨੇ ਰੱਖੀ ਸੀ)।

(2) ਗੁਰੂ ਕੇ ਮਹਿਲ ਪਾਸ ਜੋ ਸਰੋਵਰ 14 ਸਾਲ ਪਹਿਲੇ ਆਪ ਜੀ ਦੇ ਪਿਤਾ ਗੁਰੂ ਰਾਮ ਦਾਸ ਜੀ ਨੇ ਖੁਦਵਾਇਆ ਸੀ। ਇਸ ਨੂੰ ਆਪ ਜੀ (25) ਨੇ ਪੱਕਾ ਕਰਕੇ ਪੂਰਾ ਕੀਤਾ ਜੋ ਨਾਮ ਸੰਤੋਖਸਰ ਰੱਖਿਆ। (ਇਸ ਸਰੋਵਰ ਤੇ ਪੇਸ਼ਾਵਰੀ ਸਿੱਖ ਸੰਤੋਖੇ ਵੱਲੋਂ ਧੰਨ ਲੱਗਿਆ ਸੀ)

(3) ਗੁਰੂ ਚੱਕ ਤੋਂ ਰਾਮਦਾਸ ਪੁਰ ਨਾਮ ਰਖਿਆ (ਜੋ ਫਿਰ ਅੰਮ੍ਰਿਤਸਰ ਹੋਇਆ)।

## ਹਰਿਮੰਦਰ ਸਾਹਿਬ

(4) ਆਪ ਜੀ (25) ਨੇ ਰਾਮਦਾਸ ਸਰੋਵਰ (ਅੰਮ੍ਰਿਤਸਰ) ਦੇ ਮੱਧ ਵਿੱਚ ਹਰਿਮੰਦਰ ਸਾਹਿਬ ਦੀ ਨੀਂਹ ਰੱਖੀ।

## ਤਰਨ ਤਾਰਨ ਨਾਮ

ਅਪ੍ਰੈਲ 1590 (17 ਵਿਸਾਖ ਸੰਮਤ 1647) ਨੂੰ ਆਪ ਜੀ (27) ਨੇ ਤਰਨ ਤਾਰਨ ਨਾਮ ਰੱਖ ਕੇ ਮੋਹੜੀ ਗੱਡੀ। ਸਰੋਵਰ ਤਰਨ ਤਾਰਨ ਦੀ ਨੀਂਹ ਰੱਖੀ। ਉਪਰੰਤ ਫਤਿਹਬਾਦ ਦੇ ਹਾਕਮ ਅਬਦੁਲ ਵਜੀਦ ਖਾਂ ਨੇ ਆਪ ਜੀ ਨੂੰ ਇਸ ਨਗਰ ਦੀ ਮਾਲਕੀ ਦੀ ਸਨਦ ਲਿਖ ਦਿੱਤੀ।

## ਪੋਥੀ ਸਾਹਿਬ ਦੀ ਰਚਨਾ

ਸੰਨ 1591 ਸੰਮਤ (1648) ਵਿੱਚ ਆਪ ਜੀ (28) ਨੇ ਕੁਛ ਸਿੱਖਾਂ ਨੂੰ ਗੋਇੰਦਵਾਲ ਸਾਹਿਬ ਮੋਹਨ ਜੀ (55) ਕੋਲ ਉਹ ਬਾਣੀ ਦਾ ਗ੍ਰੰਥ ਲੈਣ ਵਾਸਤੇ ਭੇਜਿਆ ਜਿਹੜਾ ਗ੍ਰੰਥ ਗੁਰੂ ਅਮਰਦਾਸ ਜੀ ਨੇ ਆਪਣੇ ਪੋਤ੍ਰੇ ਮੋਹਨ

ਜੀ ਦੇ ਪੁਤ੍ਰ ਸੰਸ ਰਾਮ ਤੋਂ ਲਿਖਵਾਇਆ ਸੀ। ਮੋਹਨ ਜੀ (55) ਨੇ ਇਹ ਗ੍ਰੰਥ ਨਾਂ ਦਿੱਤਾ। ਗੁਰੂ ਜੀ (28) ਕੁਛ ਸੰਗਤ ਨਾਲ ਲੈ ਮੋਹਨ ਜੀ (55) ਦੇ ਚੁਬਾਰੇ ਕੋਲ ਆ ਕੇ ਇਹ ਸ਼ਬਦ ਉਚਾਰਿਆ "ਮੋਹਨ ਤੇਰੇ ਉਚੇ ਮੰਦਰ ਮਹਿਲ ਅਪਾਰਾ।" (ਪੜੋ ਸ੍ਰੀ ਆਦਿ ਗ੍ਰੰਥ ਸਾਹਿਬ ਸਫਾ 248) ਇਸ ਤਰ੍ਹਾਂ ਦਾ ਸ਼ਬਦ ਸੁਣ ਮੋਹਨ ਜੀ ਨੇ ਗੁਰੂ ਜੀ ਨੂੰ ਬਾਣੀ ਵਾਲਾ ਗ੍ਰੰਥ ਦੇ ਦਿੱਤਾ। ਇਸਤ੍ਰਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰਾਂ ਗੁਰੂਆਂ ਦੀ ਬਾਣੀ ਇਕਤ੍ਰ ਕਰਕੇ ਭਾਈ ਗੁਰਦਾਸ ਜੀ (38) ਤੋਂ ਲਿਖਾਉਣਾ ਅਰੰਭਿਆ। ਆਪਣੀ ਰਚਨਾ ਅਤੇ ਭਗਤ ਆਦਿਕਾਂ ਦੀ ਬਾਣੀ ਵੀ ਸ਼ਾਮਲ ਕਰਾਈ। ਜੋ ਗ੍ਰੰਥ ਪੂਰਾ ਹੋਇਆ।

## ਭਾਈ ਬੰਨੋ ਵਾਲੀ ਬੀੜ

(ੳ) ਪੋਥੀ ਸਾਹਿਬ : ਗ੍ਰੰਥ ਤਿਆਰ ਹੋਣ ਤੇ ਜਿਲਦ ਬੰਦੀ ਵਾਸਤੇ ਆਪ ਜੀ ਨੇ ਭਾਈ ਬੰਨੋ ਜੀ ਨੂੰ ਪੋਥੀ ਸਾਹਿਬ ਗ੍ਰੰਥ ਦੇ, ਲਾਹੌਰ ਭੇਜਿਆ। ਭਾਈ ਬੰਨੋ ਜੀ ਨੇ ਉਸ ਸਮੇਂ ਇਸ ਦੀ ਨਕਲ ਕਰ ਲਈ।

(ਅ) ਇਹ ਹੈ ਕਿ ਭਾਈ ਬੰਨੋ ਜੀ ਨੇ ਗੁਰੂ ਜੀ ਤੋਂ ਬੀੜ ਮੰਗ ਕੇ ਆਖਿਆ ਲੈ ਕੇ ਬੀੜ ਦੀ ਨਕਲ ਕੀਤੀ। ਇਹ ਬੀੜ ਭਾਈ ਬੰਨੋ ਜੀ ਦੇ ਪਿੰਡ ਮਾਂਗਟ ਤਹਸੀਲ ਵਾਲੀਆ ਜਿਲਾ ਗੁਜਰਾਤ ਵਿੱਚ ਹੈ। ਕਿਤਾਬੀ ਸ਼ਕਲ ਵਿੱਚ ਪੱਤਰੇ 467 ਅੰਕ 934 ਹਨ। ਗ੍ਰੰਥ ਦੇ ਪ੍ਰਕਾਸ਼ ਲਈ ਮੰਦਰ ਬਣਿਆ ਹੋਇਆ ਹੈ। ਭਾਈ ਬੰਨੋ ਦੀ ਉਲਾਦ ਵਾਰੋ ਵਾਰੀ ਦਰਸ਼ਨ ਕਰਾਉਂਦੇ ਹਨ। ਗੁਰੂ ਤੇਗ ਬਹਾਦਰ ਜੀ ਵਾਲੇ ਸਲੋਕ ਪਿਛੋਂ ਲਿਖੇ ਗਏ ਹਨ।

# ਭਗਤ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੋਥੀ ਸਾਹਿਬ (ਗ੍ਰੰਥ ਸਾਹਿਬ) ਵਿਚ ਭਾਈ ਗੁਰਦਾਸ ਜੀ ਤੋਂ ਲਿਖਵਾਈ

| ਨੰ: | ਨਾਮ ਭਗਤ | ਜਨਮ | ਆਯੂ | ਦੇਹਾਂਤ | ਜਾਤੀ | ਪ੍ਰਦੇਸ਼ | ਸਥਾਨ | ਸਲੋਕ | ਸਮਾਂ |
|---|---|---|---|---|---|---|---|---|---|
| 1. | ਸ਼ੇਖ ਫ਼ਰੀਦ ਜੀ | 1173 | 93 | 1266 | ਮੁਸਲਮਾਨ | ਮੁਲਤਾਨ | ਕੋਠੀਵਾਲ | 116 | ਪ੍ਰਿਥੀ ਰਾਜ ਚੌਹਾਨ ਮਹੰਮਦ ਗੌਰੀ |
| 2. | ਜੈ ਦੇਵ ਜੀ | 1201 | 44 | 1245 | ਬ੍ਰਾਹਮਣ | ਬੰਗਾਲ | ਕੇਂਦਲੀਗ੍ਰਾਮ | 2 | ਮਹੰਮਦ ਗੌਰੀ ਅਲਾਉਦੀਨ ਖਿਲਜੀ |
| 3. | ਤ੍ਰਿਲੋਚਨ ਜੀ | 1267 | 68 | 1335 | ਵੈਸ਼ | ਮਹਾਰਾਸ਼ਟਰ | ਬਾਰਸੀ ਗ੍ਰਾਮ | 4 | ਗਿਆਸੁਦੀਨ ਫਿਰੋਜ਼ ਸ਼ਾਹ ਤੁਗਲਕ |
| 4. | ਨਾਮ ਦੇਵ ਜੀ | 1270 | 80 | 1350 | ਛੀਂਬੇ-ਦਰਜ਼ੀ | ਮਹਾਰਾਸ਼ਟਰ | ਨਰਸੀ ਬਾਮਨੀ | 61 | ਜਲਾਲੁਦੀਨ ਮੁਹੰਮਦ ਸ਼ਾਹ ਤੁਗਲਕ |
| 5. | ਸਧਨਾ ਜੀ | 1300 | - | - | ਕਸਾਈ | ਸਿੰਧ ਪ੍ਰਦੇਸ਼ | ਸਿਹਵਾਨ | 1 | ਅਲਾਉਦੀਨ ਖਿਲਜੀ |
| 6. | ਬੇਣੀ ਜੀ | 1303 | - | - | ਬ੍ਰਾਹਮਣ | ਰਾਜਸਥਾਨ | ਅਸਨੀਗ੍ਰਾਮ | 3 | ਅਲਾਉਦੀਨ ਖਿਲਜੀ |
| 7. | ਸਵਾਮੀ ਰਾਮਾਨੰਦ ਜੀ | 1366 | 101 | 1467 | " | ਉੱਤਰਪ੍ਰਦੇਸ਼ | ਪ੍ਰਯਾਗ | 1 | ਫਿਰੋਜ਼ਸ਼ਾਹ ਤੁਗਲਕ ਬਹਲੋਲ ਖਾਂ ਲੋਧੀ |
| 8. | ਰਵਿਦਾਸ ਜੀ | 1388 | 130 | 1518 | ਚਮਾਰ | ਉੱਤਰਪ੍ਰਦੇਸ਼ | ਕਾਸ਼ੀ | 41 | ਗਿਆਸੁਦੀਨ ਸਿਕੰਦਰ ਸ਼ਾਹ ਲੋਧੀ |
| 9. | ਸੈਣ ਜੀ | 1390 | 115 | 1505 | ਨਾਈ | ਮੱਧਪ੍ਰਦੇਸ਼ | ਸੁਲਤਾਨਪੁਰ | 1 | ਨਾਸਰੂਦੀਨ, ਸਿਕੰਦਰਸ਼ਾਹ ਲੋਧੀ |
| 10. | ਕਬੀਰ ਜੀ | 1398 | 120 | 1518 | ਜੁਲਾਹਾ | ਉੱਤਰਪ੍ਰਦੇਸ਼ | ਕਾਸ਼ੀ | 540 | ਸਿਕੰਦਰ ਸ਼ਾਹ ਤੁਗਲਕ, ਸਿਕੰਦਰ ਸ਼ਾਹ ਲੋਧੀ |
| 11. | ਧੰਨਾ ਜੀ | 1415 | - | - | ਜਾਟ | ਰਾਜਸਥਾਨ | ਧੁਆਨ | 3 | ਖਿਜ਼ਰਖਾਨ ਸੱਯਦ |
| 12. | ਪੀਪਾ ਜੀ | 1425 | - | - | ਰਾਜਪੂਤ ਚੌਹਾਨ | ਰਾਜਸਥਾਨ | ਗਗਰੌਨਗੜ੍ਹ | 1 | ਮੁਬਾਰਕ ਸੱਯਦ |
| 13. | ਸੂਰਦਾਸ ਜੀ | 1478 | 107 | 1585 | ਬ੍ਰਾਹਮਣ | ਦਿੱਲੀ | ਸੀਹੀ | 1 ਤੁਕ | ਬਹਲੋਲਖਾਂ ਲੋਧੀ ਅਕਬਰ ਮੁਗਲ |
| 14. | ਭੀਖਨ ਜੀ | 1480 | 93 | 1573 | ਮੁਸਲਮਾਨ | ਉੱਤਰਪ੍ਰਦੇਸ਼ | ਕਾਕੋਰੀ | 2 | ਬਹਲੋਲ ਖਾਂ ਲੋਧੀ ਅਕਬਰ ਮੁਗਲ |
| 15. | ਪ੍ਰਮਾਨੰਦ ਜੀ | 1493 | 100 | 1593 | ਬ੍ਰਾਹਮਣ | ਮਹਾਰਾਸ਼ਟਰ | ਬਾਰਸੀ | 1 | ਸਿਕੰਦਰ ਸ਼ਾਹ ਲੋਧੀ ਅਕਬਰ ਮੁਗਲ |

## ਗੁਰੂਆਂ ਦੀ ਬਾਣੀ

| | | | | | | | | |
|---|---|---|---|---|---|---|---|---|
| 1. | ਸ੍ਰੀ ਗੁਰੂ ਨਾਨਕ ਦੇਵ ਜੀ | 1469 | 70 | 1539 | ਬੇਦੀ | ਪੰਜਾਬ | ਰਾਏ ਭੋਇ ਦੀ ਤਲਵੰਡੀ | ਬਹਲੋਲਖਾਂ ਲੋਧੀ, ਬਾਬਰ-ਹਮਾਯੂੰ |
| 2. | ਸ੍ਰੀ ਗੁਰੂ ਅੰਗਦ ਦੇਵ ਜੀ | 1504 | 48 | 1552 | ਤ੍ਰੇਹਣ | ਪੰਜਾਬ | ਮੱਤੇ ਦੀ ਸਰਾਂ | ਸਿਕੰਦਰ ਸ਼ਾਹ ਲੋਧੀ, ਹਮਾਯੂੰ, ਸਲੀਮ ਸ਼ਾਹ ਸੂਰੀ |
| 3. | ਸ੍ਰੀ ਗੁਰੂ ਅਮਰਦਾਸ ਜੀ | 1479 | 95 | 1574 | ਭੱਲੇ | ਪੰਜਾਬ | ਬਾਸਰਕੇ | ਬਹਲੋਲਖਾਂ ਲੋਧੀ, ਅਕਬਰ ਮੁਗਲ |
| 4. | ਸ੍ਰੀ ਗੁਰੂ ਰਾਮ ਦਾਸ ਜੀ | 1534 | 47 | 1581 | ਸੋਢੀ | ਪੰਜਾਬ | ਲਾਹੌਰ | ਹਮਾਯੂੰ ਮੁਗਲ |
| 5. | ਸ੍ਰੀ ਗੁਰੂ ਅਰਜਨ ਦੇਵ ਜੀ | 1563 | 43 | 1606 | ਸੋਢੀ | ਪੰਜਾਬ | ਗੋਇੰਦਵਾਲ | ਅਕਬਰ ਮੁਗਲ, ਜਹਾਂਗੀਰ ਮੁਗਲ |

## *ਗੁਰ ਘਰ ਦੇ ਨਿਕਟ ਵਰਤੀ ਸਿੱਖਾਂ ਦੀ ਬਾਣੀ*

ਬਾਬਾ ਸੁੰਦਰ ਜੀ, ਰਾਏ ਸੱਤਾ ਤੇ ਬਲਵੰਡ ਜੀ ਗਿਆਰਾ ਭੱਟ– ਕਲ, ਸਹਾਰ, ਜਾਲਪ, ਕੀਰਤ, ਭਿਖਾ, ਸਲ੍ਹ, ਭਲ੍ਹ, ਨਲ੍ਹ, ਗਯੰਦ, ਮਥਰਾ, ਬਲ, ਹਰਬੰਸ।

ਹੇਠ ਲਿਖਿਆਂ ਪੜ੍ਹੋ "ਖਾਲਸਾ ਗੁਰਮਤਿ ਖੋਜ ਪ੍ਰਕਾਸ਼" ਸਫਾ 15

ਪ੍ਰਕਾਸ਼ਕ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਜਥੇਦਾਰ 96 ਕਰੋੜੀ ਬੁਢਾ ਦਲ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਸੀਂ ਸਹੀ ਖੋਜ ਕਰ ਕੇ ਦੇਖਿਆ ਹੈ ਕਿ:

(1) ਜੋ ਭਾਈ ਗੁਰਦਾਸ ਜੀ (83) ਨੇ ਲਿਖੀ ਹੈ ਤੇ ਸ੍ਰੀ ਗੁਰੂ ਅਰਜਨ ਦੇਵ ਜੀ (28) ਨੇ ਲਿਖਾਈ ਬਣਦੀ ਹੈ। ਉਸ ਤੇ ਸਤੰਬਰ 1591 (ਸੰਮਤ 1648 ਭਾਦੋਂ ਸੁਦੀ ਏਕਮ ਸੀ।

(2) ਉਸ ਤੋਂ ਜੋ ਭਾਈ ਬੰਨੋ ਨੇ ਉਤਾਰਾ ਕੀਤਾ ਸੀ ਉਸ ਤੇ ਵੀ ਸਤੰਬਰ 1591 (ਸੰਮਤ 1648 ਅਸੂ ਵਦੀ 1) ਪੋਥੀ ਲਿਖ ਪਹੁੰਚੇ। ਲਿਖਿਆ ਦੇਖਿਆ ਹੈ।

(3) ਭਾਈ ਬੰਨੋਵਾਲੀ ਬੀੜ ਤੋਂ ਪਹਿਲੋ ਸਾਲ ਹੀ ਜੋ ਉਤਾਰਾ ਕੀਤਾ ਹੈ। ਇਕ ਖਤ੍ਰੀ ਸਿਖ ਨੇ ਜੋ ਮਾਂਗਟ ਦੇ ਲਾਗੇ ਬੋਹਤ ਪਿੰਡ ਹੈ ਉਸ ਤੇ ਵੀ। ਨਵੰਬਰ 1591 (ਸੰਮਤ 1648 ਕਤਕ ਸੁਦੀ 5) ਲਿਖਿਆ ਹੋਇਆ ਹੈ।

(4) ਕਰਤਾਰਪੁਰੀ ਬੀੜ ਤੇ ਲਿਖਿਆ ਹੈ ਕਿਸਤੰਬਰ 1604 (ਸੰਮਤ 1661 ਮਿਤੀ ਭਾਦੋਂ ਵਦੀ 1) ਪੋਥੀ ਲਿਖ ਪਹੁੰਚੇ। ਇਹ ਸੰਮਤ 13 ਸਾਲ ਪਿਛੋਂ ਦਾ ਬਣਦਾ ਹੈ। (ਸ੍ਰੀ ਗੁਰੂ ਅਰਜਨ ਦੇਵ ਜੀ (41) (ਭਾਈ ਗੁਰਦਾਸ ਜੀ 51)।

ਨੋਟ : ਇਹ ਗ੍ਰੰਥ ਹੁਣ ਕਰਤਾਰਪੁਰ ਹੈ। ਇਸ ਵਿੱਚ ਸ੍ਰੀ ਰਾਗ ਤੋਂ ਲੈ ਕੇ ਪ੍ਰਭਾਤੀ ਤਕ 30 ਰਾਗ ਹਨ। ਅਤੇ ਕੁਲ ਬਾਣੀ ਸ਼ਬਦ ਸਲੋਕ ਪੌੜੀ ਆਦਿ ਦੀ ਗਿਣਤੀ ਮੁਦਾਵਲੀ ਤੀਕ 575 ਹੈ। ਇਸ ਦੀ ਜਿਲਦ ਕਿਤਾਬੀ ਅਰ ਸਾਰੇ ਪਤਰੇ 975 ਹਨ। ਪੰਨੇ 541 ਤੇ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਦਸਖਤ ਹਨ। ਬਹੁਤ ਸਿੱਖ ਆਖਿਆ ਕਰਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨੌਂਵੇਂ ਸਤਿਗੁਰੂ ਤੇਗ ਬਹਾਦਰ ਜੀ ਲਈ ਖਾਲੀ ਪਤਰੇ ਛੱਡ ਦਿਤੇ ਸਨ, ਪਰ ਇਹ ਖਿਆਲ ਗਲਤ ਹੈ।

## ਕਰਤਾਪੁਰ ਨਾਮ

ਦਸੰਬਰ 1594 (21 ਮਘਰ 1651 ਨੂੰ ਆਪ ਜੀ (31) ਬਿਆਸਾ ਦਰਿਆ ਤੋਂ ਪਾਰ ਡੱਲੇ ਪਿੰਡ ਵਿੱਚ ਗਏ। ਜਲੰਧਰ ਦਾ ਹਾਕਮ ਅਜੀਮ ਖਾਂ ਦਰਸ਼ਨ ਕਰਨ ਆਇਆ। ਇਸ ਨੇ ਆਪਨੇ ਇਲਾਕੇ ਜਲੰਧਰ ਦੇ ਨੇੜੇ ਨਿਵਾਸ ਕਰਨ ਦੀ ਅਰਜ ਕੀਤੀ ਤੇ ਨਾਲ ਹੀ ਲੈ ਗਿਆ। ਇਸ ਅਜੀਮ ਖਾਂ ਨੇ ਕੋਠੇ ਪਵਾ ਦਿੱਤੇ। ਆਪ ਜੀ ਨੇ ਇਸ ਦਾ ਨਾਮ ਕਰਤਾਰਪੁਰ ਰੱਖਿਆ।

## ਲਾਹੌਰ ਬਾਉਲੀ

ਆਪ ਜੀ ਨੇ ਛੱਜੂ ਵਪਾਰੀ ਦੇ ਅਰਪੇ ਹੋਏ ਧਨ ਨਾਲ ਲਾਹੌਰ ਡੱਬੀ ਬਾਜ਼ਾਰ ਵਿੱਚ ਬਾਉਲੀ ਬਣਵਾਈ ਅਤੇ ਸਤਸੰਗ ਵਾਸਤੇ ਧਰਮਸ਼ਾਲਾ ਵੀ ਬਣਵਾਈ। ਲਾਹੌਰ ਤੋਂ ਆਪ ਜੀ (31) ਦਰਿਆ ਰਾਵੀ ਦੇ ਨਾਲ ਉਤਰੀ ਕੰਢੇ ਡੇਰਾ ਬਾਬਾ ਨਾਨਕ ਤਥਾ ਦੱਖਣੀ ਕੰਢੇ ਕਰਤਾਰਪੁਰ ਦੇ ਦਰਸ਼ਨ ਕਰਨ ਵਾਸਤੇ ਗਏ। ਇਥੋਂ ਅੱਗੇ ਬਾਰਠ ਪਹੁੰਚ ਕੇ ਬਾਬੇ ਸ੍ਰੀ ਚੰਦ ਜੀ (100) ਦੇ ਦਰਸ਼ਨ ਕਰਕੇ ਖੁਸ਼ੀਆਂ ਲੈ ਕੇ ਵਾਪਸ ਅੰਮ੍ਰਿਤਸਰ ਆ ਗਏ।

## ਸੁਲਹੀ ਹੋਏ ਮੁਆ ਨਾਪਾਕ

ਸੰਨ 1595 ਵਿੱਚ ਆਪ ਜੀ (32) ਦੇ ਵੱਡੇ ਭਰਾ ਪ੍ਰਿਥੀ ਚੰਦ (36) ਅਤੇ ਕੁਛ ਹੋਰਾਂ ਦੀ ਚੁਕਨਾ ਕਰਕੇ ਸੁਲਹੀ ਖਾਂ ਅਕਬਰ ਬਾਦਸ਼ਾਹ (53) ਤੋਂ ਆਗਿਆ ਲੈ ਆਪ ਜੀ (32) ਨੂੰ ਅੰਮ੍ਰਿਤਸਰ ਤੋਂ ਕੱਢਣ ਵਾਸਤੇ ਦਿੱਲੀ ਤੋਂ ਰਵਾਨਾ ਹੋਇਆ। ਇਹ ਖਬਰ ਸੁਣ ਕੇ ਆਪ ਜੀ ਨੇ ਅੰਮ੍ਰਿਤਸਰ ਤੋਂ ਵਡਾਲੀ ਜਾ ਡੇਰਾ ਲਾਇਆ।

ਸੁਲਹੀ ਖਾਂ ਗੁਰੂ ਕੇ ਕੋਠੇ (ਅੰਮ੍ਰਿਤਸਰ) ਪ੍ਰਿਥੀ ਚੰਦ ਕੋਲ ਆ ਕੇ ਠਹਿਰਿਆ ਜੋ ਦੂਜੇ ਦਿਨ ਇੱਟਾਂ ਦੇ ਭੱਖ ਰਹੇ ਆਵੇ ਵਿੱਚ ਘੋੜੇ ਤੋਂ ਡਿੱਗ ਕੇ ਮਰ ਗਿਆ। ਪੜ੍ਹੋ (ਸ੍ਰੀ ਆਦਿ ਗ੍ਰੰਥ ਸਾਹਿਬ ਸਫਾ 825 ਸੁਲਹੀ ਤੇ ਨਾਰਾਇਣ ਰਾਖ। ਸੁਲਹੀ ਹੋਏ ਮੁਆ ਨਾਪਾਕ।)

## ਸਾਹਿਬਜ਼ਾਦਾ ਹਰਿਗੋਬਿੰਦ ਜੀ ਦਾ ਜਨਮ ਵਡਾਲੀ

ਜੁਲਾਈ 1595 (21 ਹਾੜ੍ਹ ਸੰਮਤ 1652) ਨੂੰ ਵਡਾਲੀ ਪਿੰਡ ਹੀ ਆਪ ਜੀ (32) ਦੇ ਗ੍ਰਿਹ ਵਿਖੇ ਮਾਤਾ ਗੰਗਾ ਜੀ ਦੀ ਕੁੱਖੋਂ ਹਰਿਗੋਬਿੰਦ ਜੀ ਨੇ ਜਨਮ ਲਿਆ।

## ਛੇਹਰਟਾ ਸਾਹਿਬ

ਸਾਹਿਬਜ਼ਾਦੇ ਦੀ ਖੁਸ਼ੀ ਵਿੱਚ ਆਪ ਜੀ (32) ਨੇ ਵਡਾਲੀ ਪਿੰਡ ਤੋਂ ਥੋੜੀ ਹੀ ਦੂਰ ਇਕ ਛੇ ਮਾਹਲਾਂ ਵਾਲਾ ਖੂਹ ਬਣਵਾਇਆ। ਇਸ ਨਗਰ ਦਾ ਨਾਮ ਛਿਹਰਟਾ ਸਾਹਿਬ ਰੱਖਿਆ।

ਸੰਨ 1597 ਵਿੱਚ ਜਦੋਂ ਕਿ ਹਰਗੋਬਿੰਦ ਜੀ ਡੇਢ ਸਾਲ ਦੇ ਹੋ ਗਏ ਤਾਂ ਆਪ ਜੀ (34) ਸਮੇਤ ਪ੍ਰਵਾਰ ਵਾਪਸ ਅੰਮ੍ਰਿਤਸਰ ਆ ਗਏ।

ਸੰਨ 1598 ਵਿੱਚ ਆਪ ਜੀ (35) ਦੇ ਮਾਤਾ ਭਾਨੀ ਜੀ (64) ਗੋਇੰਦਵਾਲ ਚੜ੍ਹਾਈ ਕਰ ਗਏ।

## ਅਕਬਰ ਬਾਦਸ਼ਾਹ ਨੇ ਗ੍ਰੰਥ ਮੰਗਾਉਣਾ

ਪੋਥੀ ਸਾਹਿਬ (ਗ੍ਰੰਥ) ਦੀ ਰਚਨਾ ਅਤੇ ਸੋਭਾ ਸੁਣਕੇ ਕਈ ਵਿਰੋਧੀਆਂ ਨੇ ਅਕਬਰ ਬਾਦਸ਼ਾਹ ਨੂੰ ਸ਼ਕਾਇਤ ਕੀਤੀ ਕਿ ਇਸ ਗ੍ਰੰਥ ਵਿੱਚ ਹੋਰ ਮਜ਼੍ਹਬਾਂ ਦੇ ਪੈਗੰਬਰਾਂ ਦੀ ਨਿੰਦਾ ਕੀਤੀ ਹੈ।

ਸੰਨ 1601 (ਸੰਮਤ 1658) ਵਿੱਚ ਅਕਬਰ ਬਾਦਸ਼ਾਹ (59) ਨੇ ਆਪ ਜੀ (38) ਤੋਂ ਦਿੱਲੀ ਤੋਂ ਲਾਹੌਰ ਜਾਂਦਿਆਂ ਇਹ ਗ੍ਰੰਥ ਗੁਰਦਾਸਪੁਰ ਮੰਗਵਾਇਆ। ਅਕਬਰ ਨੇ ਬਾਬਾ ਬੁੱਢਾ ਜੀ (95) ਨੂੰ ਵਾਕ ਲੈ ਕੇ ਸੁਣਾਣ ਵਾਸਤੇ ਕਿਹਾ। ਗ੍ਰੰਥ ਦੇ ਪੰਨੇ 723 ਦਾ ਵਾਕ "ਖਾਕ ਨੂਰ ਕਰਦ ਆਲਮ ਦੁਨੀਆਇ" ਨਿਕਲਿਆ। ਇਸ ਤਰ੍ਹਾਂ ਸਾਰਾ ਸ਼ਬਦ ਸੁਣਕੇ ਅਕਬਰ ਬਹੁਤ ਖੁਸ਼ ਹੋਇਆ। ਪੋਥੀ ਸਾਹਿਬ ਨੂੰ ਮਥਾ ਟੇਕਿਆ ਅਤੇ ਸਤਕਾਰ ਵਜੋਂ ਸਿਰਪਾਓ ਦੇ ਕੇ ਬਾਬਾ ਬੁੱਢਾ ਜੀ ਨੂੰ ਵਾਪਸ ਅੰਮ੍ਰਿਤਸਰ ਭੇਜ ਦਿੱਤਾ। ਲਾਹੌਰ ਤੋਂ ਦਿੱਲੀ ਵਾਪਸ ਜਾਂਦਾ ਹੋਇਆ ਅਕਬਰ ਬਾਦਸ਼ਾਹ ਆਪ ਜੀ ਦੇ ਦਰਸ਼ਨ ਕਰਨ ਆਇਆ। ਦਰਸ਼ਨ ਕਰਕੇ ਖੁਸ਼ ਹੋ ਕੇ ਮੀਂਹ ਦੀ ਔੜ ਕਰਕੇ ਜ਼ਿਮੀਦਾਰਾਂ ਦਾ ਸਭ ਮਾਮਲਾ ਮਾਫ ਕਰ ਗਿਆ।

# ਪੋਥੀ ਸਾਹਿਬ ਗ੍ਰੰਥ ਦਾ ਪ੍ਰਕਾਸ਼

ਸਤੰਬਰ 1604 (ਭਾਦਰੋਂ ਸੁਦੀ ਏਕਮ ਸੰਮਤ 1661) ਨੂੰ ਇਸ ਪੋਥੀ ਸਾਹਿਬ ਗ੍ਰੰਥ ਦਾ ਪ੍ਰਕਾਸ਼ ਹਰਿਮੰਦਰ ਵਿੱਚ ਆਪ ਜੀ (41) ਨੇ ਭਾਈ ਗੁਰਦਾਸ ਜੀ (51) ਤੋਂ ਕਰਵਾ ਕੇ ਬਾਬਾ ਬੁੱਢਾ ਜੀ (98) ਨੂੰ ਗ੍ਰੰਥੀ ਮੁਕੱਰਰ ਕੀਤਾ।

## ਅਕਬਰ ਬਾਦਸ਼ਾਹ ਦੀ ਮੌਤ

16 ਅਕਤੂਬਰ 1605 ਨੂੰ ਅਕਬਰ (63) ਆਗਰੇ ਵਿੱਚ ਮਰ ਗਿਆ। ਅਕਬਰ ਆਪਣੇ ਪੋਤਰੇ, ਜਹਾਂਗੀਰ (36) ਦੇ ਪੁਤਰ ਖੁਸਰੋ ਨੂੰ ਤਖ਼ਤ ਦੇਣਾ ਚਾਹੁੰਦਾ ਸੀ। ਪਰ ਜਹਾਂਗੀਰ ਉਸ ਵੇਲੇ ਦਿੱਲੀ ਸੀ। ਜੋ ਕਿ ਦਿੱਲੀ ਦੇ ਤਖ਼ਤ ਤੇ ਬੈਠ ਗਿਆ। ਖੁਸਰੋ ਨੇ ਆਪਣੇ ਬਾਪ ਜਹਾਂਗੀਰ ਦੀ ਬਗਾਵਤ ਕੀਤੀ ਅਤੇ ਆਗਰੇ ਤੋਂ ਕਾਬਲ ਵਲ ਫੌਜ ਲੈ ਤੁਰਿਆ। ਰਸਤੇ ਵਿੱਚ ਗੋਇੰਦਵਾਲ ਦਾ ਪੱਤਨ ਲੰਘਣ ਲਗਿਆਂ ਖੁਸਰੋ ਆਪ ਜੀ ਨੂੰ ਮਿਲਿਆ।

ਖੁਸਰੋ ਜੇਹਲਮ ਦਰਿਆ ਲੰਘਣ ਲੱਗਾ ਫੜਿਆ ਗਿਆ।

## ਗੁਰਗੱਦੀ ਦਿੱਤੀ ਇਕਲੌਤੇ ਪੁਤ੍ਰ ਹਰਗੋਬਿੰਦ ਜੀ ਨੂੰ

ਈਰਖਾ ਵਾਦੀਆਂ ਨੇ ਜਹਾਂਗੀਰ (36) ਬਾਦਸ਼ਾਹ ਨੂੰ ਆਪ ਜੀ ਦੇ ਬਾਰੇ ਕੁਝ ਭੜਕਾਵੀਆਂ ਗਲਾਂ ਕੀਤੀਆਂ। ਜਿਸ ਕਰਕੇ ਆਪ ਜੀ ਨੂੰ ਲਾਹੌਰ ਬੁਲਵਾਇਆ ਗਿਆ।

ਮਈ 1606 (7 ਜੇਠ 1663) ਨੂੰ ਆਪਜੀ (43) ਨੇ ਆਪਣੇ ਇਕਲੌਤੇ ਪੁਤ੍ਰ ਹਰਿਗੋਬਿੰਦ ਜੀ (11) ਨੂੰ ਅੰਮ੍ਰਿਤਸਰ ਗੱਦੀ ਤਿਲਕ ਦੇ ਦਿਤਾ। ਗੱਦੀ ਦਾ ਤਿਲਕ ਬਾਬਾ ਬੁਢਾ ਜੀ (100) ਨੇ ਦਿਤਾ।

# ਸ੍ਰੀ ਗੁਰੂ ਅਰਜਨ ਜੀ ਦੀ ਸ਼ਹੀਦੀ ਲਾਹੌਰ

(12 ਜੇਠ 1663) ਨੂੰ ਰਾਵੀ ਦਰਿਆ ਦੇ ਕੰਢੇ ਤਸੀਹੇ ਦੇ ਕੇ ਆਪ ਜੀ (43) ਨੂੰ ਤਪਤ ਲੋਹ ਤੇ ਬਿਠਾ ਕੇ ਉਤੋ ਦੀ ਸਿਰ ਵਿੱਚ ਗਰਮ ਰੇਤਾ ਪਾਇਆ ਗਿਆ। ਆਪ ਜੀ ਦੇ ਪਿੰਡੇ ਉਪਰ ਫਲੂਹੇ ਪੈ ਗਏ। ਆਪ ਜੀ ਨੇ ਰਾਵੀ ਵਿੱਚ ਜਾ ਕੇ ਇਸ਼ਨਾਨ ਕੀਤਾ ਅਤੇ ਦੇਹ ਤਿਆਗ ਦਿਤੀ। ਸਿਖਾਂ ਨੇ ਆਪ ਜੀ ਦੀ ਦੇਹ ਦਰਿਆ ਪ੍ਰਵਾਹ ਕਰ ਦਿਤੀ ਤੇ ਉਸ ਥਾਂ ਦੇਹੁਰਾ ਬਣਾ ਦਿਤਾ। ਜੋ ਹੁਣ ਲਾਹੌਰ ਦੇ ਕਿਲੇ ਪਾਸ ਹੈ।

| ਜਨਮ | ਆਯੂ | ਲਾਹੌਰ ਸ਼ਹੀਦ ਹੋਏ |
|---|---|---|
| 1563 | 43 | 1606 |

# ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ

ਪਿਤਾ ਜੀ ਗੁਰੂ ਅਰਜਨ ਦੇਵ ਜੀ, ਮਾਤਾ ਗੰਗਾ ਜੀ,

ਪਤਨੀਆਂ (1) ਦਮੋਦਰੀ ਜੀ ਪਿੰਡ ਡੱਲਾ, (2) ਨਾਨਕੀ ਜੀ ਪਿੰਡ ਬਕਾਲਾ, (3) ਮਹਾਂ ਦੇਵੀ ਜੀ ਪਿੰਡ ਮੰਡਾਲੀ।

## ਜਨਮ

ਜੁਲਾਈ 1595 ( 21 ਹਾੜ ਸੰਮਤ 1652 ) ਨੂੰ ਆਪ ਜੀ ਦਾ ਜਨਮ ਸ੍ਰੀ ਗੁਰੂ ਅਰਜਨ ਦੇਵ ਜੀ (32) ਦੇ ਗ੍ਰਿਹਿ ਵਿਖੇ ਮਾਤਾ ਗੰਗਾ ਜੀ ਦੀ ਕੁਖੋਂ ਪਿੰਡ ਵਡਾਲੀ ਵਿੱਚ ਹੋਇਆ।

## ਪਹਿਲਾ ਵਿਵਾਹ

ਸਤੰਬਰ 1604 (12 ਭਾਦੋਂ 1661) ਨੂੰ ਆਪ ਜੀ (9) ਦਾ ਪਹਿਲਾ ਵਿਵਾਹ ਡੱਲਾ ਪਿੰਡ ਜ਼ਿਲਾ ਕਪੂਰਥਲਾ ਤਹਸੀਲ ਸੁਲਤਾਨ ਪੁਰ ਵਿੱਚ ਨਾਰਾਯਣ ਦਾਸ ਜੀ ਦੀ ਸਪੁਤ੍ਰੀ ਦਮੋਦਰੀ ਜੀ ਨਾਲ ਹੋਇਆ

## ਗੁਰਗੱਦੀ

ਮਈ 1606 (7 ਜੇਠ, 1663) ਨੂੰ ਆਪ ਜੀ (11) ਦੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ (43) ਨੇ ਆਪ ਜੀ (11) ਨੂੰ ਅੰਮ੍ਰਿਤਸਰ ਗੁਰਗੱਦੀ ਦਿਤੀ। ਗਦੀ

ਤਿਲਕ ਬਾਬਾ ਬੁਢਾ ਜੀ (100) ਨੇ ਲਾਇਆ।

1 ਜੂਨ 1609 (5 ਹਾੜ 1666) ਨੂੰ ਆਪ ਜੀ (14) ਅਕਾਲ ਬੁੰਗੇ ਦੀ ਨੀਂਹ ਰਖੀ ਅਤੇ ਮੀਰੀ ਪੀਰੀ ਦੀਆ ਦੋ ਕ੍ਰਿਪਾਨਾ ਧਾਰਨ ਕੀਤੀਆਂ।

## ਦੂਸਰਾ ਵਿਵਾਹ

ਅਪ੍ਰੈਲ 1613 (18 ਵਿਸਾਖ 1670) ਨੂੰ ਆਪ ਜੀ (18) ਦਾ ਦੂਸਰਾ ਵਿਵਾਹ ਪਿੰਡ ਬਕਾਲਾ ਜ਼ਿਲਾ ਅੰਮ੍ਰਿਤਸਰ ਬਿਆਸ ਸਟੇਸ਼ਨ ਤੋਂ ਢਾਈ ਮੀਲ। ਹਰੀ ਚੰਦ ਲੰਬ ਖਤ੍ਰੀ ਦੀ ਸਪਤ੍ਰੀ ਨਾਨਕੀ ਜੀ ਨਾਲ ਹੋਇਆ।

ਸਤੰਬਰ 1613 ਵਿੱਚ ਚੰਦੂ ਨੂੰ ਸਿੱਖਾਂ ਨੇ ਬੜੀ ਦੁਰਗਤੀ ਨਾਲ ਲਾਹੌਰ ਮਾਰਿਆ।

## ਲੋਹ ਗੜ੍ਹ ਕਿਲ੍ਹਾ

ਸੰਨ 1614 ਨੂੰ ਆਪ ਨੇ ਅੰਮ੍ਰਿਤਸਰ ਲੋਹ ਗੜ੍ਹ ਕਿਲ੍ਹੇ ਦੀ ਨੀਂਹ ਰਖੀ ਅਤੇ ਇਸ ਵਿੱਚ ਜੰਗ ਦਾ ਸਮਾਨ ਇਕੱਠਾ ਕਰਨ ਲਗੇ। ਆਪ ਜੀ ਨੇ ਸਾਧ ਸੰਗਤ ਦੇ ਫੈਸਲੇ ਕਰਨੇ, ਰਾਜਸੀ ਠਾਠ ਰਖਨਾ, ਗੁਰਮਤੇ ਪਾਸ ਕਰਨੇ,ਆਦਿ ਕੰਮ ਸ਼ੁਰੂ ਕਰ ਦਿੱਤੇ ਸੰਗਤਾਂ ਦੀ ਦਰਸ਼ਨਾਂ ਵਾਸਤੇ ਆਉ ਜਾਈ ਸ਼ੁਰੂ ਹੋ ਗਈ।

## ਤੀਸਰਾ ਵਿਵਾਹ

1 ਜੁਲਾਈ 1616 (ਸਾਵਨ 1676 ਨੂੰ ਆਪ ਜੀ (21) ਦਾ ਤੀਸਰਾ ਵਿਵਾਹ ਪਿੰਡ ਮੰਡਿਆਲੀ ਦੌਯਾ ਰਾਮ ਮਾਰਵਾਹੇ ਖਤ੍ਰੀ ਜੀ ਦੀ ਪਤਨੀ ਭਾਗਨ ਦੀ ਕੁਖੋਂ ਉਪਜੀ ਪੁਤ੍ਰੀ ਮਹਾਂਦੇਵੀ ਜੀ ਨਾਲ ਹੋਇਆ।

## ਅੰਮ੍ਰਿਤਸਰ ਵਿੱਚ ਰੌਣਕਾਂ ਹੋਣ ਲਗੀਆਂ

ਈਰਖਾ ਵਾਦੀ ਇਸ ਸਭਾ ਅਤੇ ਸ਼ਾਨ ਨੂੰ ਸਹਾਰ ਨਾ ਸਕੇ। ਚੰਦੂ ਦਾ ਪੁਤਰ ਅਤੇ ਪ੍ਰਿਥੀਚੰਦ ਦਾ ਪੁਤਰ ਮਿਹਰਵਾਨ ਸੋਢੀ ਬੜਾ ਹੀ ਦੁਖ

ਕਰਨ ਲੱਗੇ। ਜਹਾਂਗੀਰ ਬਾਦਸ਼ਾਹ ਕੋਲ ਕਈ ਤਰ੍ਹਾਂ ਦੀਆਂ ਭੜਕਾਵੀਆਂ ਗਲਾਂ ਲਿਖ ਕੇ ਭੇਜਨ ਲਗ ਪਏ। ਇਹ ਵੀ ਲਿਖ ਦਿਤਾ ਕਿ ਗੁਰੂ ਹਰਿ ਗੋਬਿੰਦ ਆਪਣੇ ਪਿਤਾ ਦਾ ਬਦਲਾ ਲੈਣ ਵਾਸਤੇ ਜੰਗੀ ਸਾਮਾਨ ਇਕੱਠਾ ਕਰ ਰਿਹਾ ਹੈ। ਇਸ ਕਰਕੇ ਜਹਾਂਗੀਰ ਬਾਦਸ਼ਾਹ ਨੇ ਲਾਹੌਰ ਆਪਣੇ ਅਹਿਲਕਾਰ ਨੂੰ ਹੁਕਮ ਦਿੱਤਾ ਕਿ ਗੁਰੂ ਹਰਗੋਬਿੰਦ ਨੂੰ ਦਿੱਲੀ ਲਿਆਂਦਾ ਜਾਵੇ।

## ਅੰਮ੍ਰਿਤਸਰ ਤੋਂ ਦਿੱਲੀ ਤੋਂ ਗਵਾਲੀਅਰ

ਮਈ 1616 ਵਿੱਚ ਆਪ ਜੀ (21) ਲਾਹੌਰ ਦੇ ਅਹਿਲਕਾਰਾਂ ਨਾਲ ਦਿੱਲੀ ਰਵਾਨਾ ਹੋਏ। ਦਿੱਲੀ ਦੇ ਕਿਲੇ ਵਿੱਚ ਆਪ ਜੀ ਨੂੰ ਜਹਾਂਗੀਰ (47) ਬਾਦਸ਼ਾਹ ਨੇ ਬੁਲਾਇਆ। ਆਪ ਜੀ ਨੇ ਬਾਦਸ਼ਾਹ ਨਾਲ ਬਚਨ ਕੀਤੇ। ਜਹਾਂਗੀਰ ਦਿੱਲੀ ਤੋਂ ਗਵਾਲੀਅਰ ਜਾਂਦਾ ਆਪ ਜੀ ਨੂੰ ਨਾਲ ਹੀ ਲੈ ਗਿਆ। ਗਵਾਲੀਅਰ ਪਹੁੰਚ ਕੇ ਜਹਾਂਗੀਰ ਨੇ ਆਪ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਬੰਦ ਕਰ ਦਿਤਾ।

## ਮੀਆਂ ਮੀਰ ਨੇ ਜਹਾਂਗੀਰ ਨੂੰ ਮਿਲਣਾ

ਜਦ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਮਾਤਾ ਗੰਗਾ ਜੀ ਨੂੰ ਸਾਰਾ ਪਤਾ ਲੱਗਿਆ ਤਾਂ ਮਾਤਾ ਜੀ ਨੇ ਕਈ ਸਿਆਣੇ ਸਿਖਾਂ ਨੂੰ ਬਾਬਾ ਬੁੱਢਾ ਜੀ (110) ਨਾਲ ਸਾਈ ਮੀਆਂ ਮੀਰ (66) ਪਾਸ ਲਾਹੌਰ ਭੇਜਿਆ। ਸਾਈਂ ਮੀਆਂ ਮੀਰ ਦੀ ਜਹਾਂਗੀਰ (47) ਬਹੁਤ ਇਜ਼ਤ ਕਰਦਾ ਸੀ। ਬਾਬਾ ਬੁਢਾ ਜੀ ਨੇ ਸਾਰੀ ਗਲ ਮੀਆਂ ਮੀਰ ਨੂੰ ਸਮਝਾਈ ਜੋ ਮੀਆਂ ਮੀਰ ਲਾਹੌਰ ਤੋਂ ਦਿੱਲੀ ਜਹਾਂਗੀਰ ਕੋਲ ਪਹੁੰਚਿਆ। ਮੀਆਂ ਮੀਰ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਪੀਰਾਂ ਫਕੀਰਾਂ ਨਾਲ ਇਸ ਤਰ੍ਹਾਂ ਨਾ ਕਰ। ਪਹਿਲੇ ਵੀ ਤੁਸਾਂ ਚੰਦੂ ਦੇ ਵੈਰ ਕਾਰਨ ਇਨਾ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ। ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਗਲਾਂ ਨਾਲ ਸਮਝਾਇਆ ਜੋ ਬਾਦਸ਼ਾਹ ਨੇ ਰਿਹਾਈ ਦਾ ਹੁਕਮ ਦੇ ਦਿੱਤਾ। ਦਿੱਲੀ ਤੋਂ ਵਜੀਰ ਖਾਂ ਗਵਾਲੀਅਰ ਪਹੁੰਚਿਆ। ਗੁਰੂ ਜੀ ਨੂੰ ਰਿਹਾਈ ਦੇ ਬਾਰੇ ਕਿਹਾ। ਇਸ ਕਿਲੇ ਵਿੱਚ 52 ਕੈਦੀ ਰਾਜੇ ਹੋਰ ਸਨ ਉਹ ਵੀ ਆ ਕੇ

ਗੁਰੂ ਜੀ ਦੇ ਚਰਨੀ ਲਗੇ। ਵਜੀਰ ਖਾਂ ਨੂੰ ਗੁਰੂ ਜੀ ਨੇ ਕਿਹਾ ਕਿ ਮੈਂ ਤਾਂ ਰਿਹਾਈ ਮੰਨਾਂਗਾ ਜੇ ਇਹ 52 ਕੈਦੀ ਰਾਜੇ ਭੀ ਰਿਹਾ ਕੀਤੇ ਜਾਣ। ਵਜ਼ੀਰ ਖਾਂ ਨੇ ਇਹ ਗਲ ਮੰਨ ਲਈ ਤਾਂ ਗੁਰੂ ਜੀ 52 ਕੈਦੀਆਂ ਸਮੇਤ ਕਿਲ੍ਹੇ ਤੋਂ ਬਾਹਰ ਆਏ।

## ਗਵਾਲੀਅਰ ਤੋਂ ਦਿੱਲੀ

ਜੁਲਾਈ 1617 (7 ਸਾਵਨ 1674 ) ਨੂੰ ਆਪ ਜੀ (22) ਬਾਦਸ਼ਾਹ ਜਹਾਂਗੀਰ ਨੂੰ ਦਿੱਲੀ ਵਜ਼ੀਰ ਖਾਂ ਸਮੇਤ ਮਿਲੇ। ਬਾਦਸ਼ਾਹ ਨੇ ਆਪਣੀ ਗਲਤੀ ਦਾ ਪਛਤਾਵਾ ਕੀਤਾ ਅਤੇ ਗੁਰੂ ਜੀ ਨੂੰ ਪ੍ਰੇਮ ਸਤਕਾਰ ਨਾਲ ਕੋਲ ਰਖਿਆ। ਬਾਦਸ਼ਾਹ ਨੇ ਰਾਜਨੀਤੀ ਚਾਲ ਵਰਤਨੀ ਸ਼ੁਰੂ ਕੀਤੀ। ਗੁਰੂ ਜੀ ਦਾ ਸਤਕਾਰ ਕਰਨ ਲੱਗਾ ਅਤੇ ਕਈ-ਕਈ ਦਿਨ ਇੱਕਠਾ ਸ਼ਿਕਾਰ ਵੀ ਖੇਡਿਆ ਕਰਦਾ।

## ਦਿੱਲੀ ਤੋਂ ਅੰਮ੍ਰਿਤਸਰ ਤੋਂ ਲਾਹੌਰ

ਗੁਰੂ ਜੀ ਨੇ ਬਾਦਸ਼ਾਹ ਕੋਲ ਅੰਮ੍ਰਿਤਸਰ ਜਾਣ ਦੀ ਇੱਛਾ ਪ੍ਰਗਟ ਕੀਤੀ ਤਾਂ ਬਾਦਸ਼ਾਹ ਨੇ ਕਿਹਾ ਕਿ ਮੈਂ ਕਸ਼ਮੀਰ ਜਾਣਾ ਹੈ ਤੁਸੀਂ ਮੇਰੇ ਨਾਲ ਹੀ ਚਲੋ। ਇਸਤ੍ਰਾਂ ਗੁਰੂ ਜੀ ਬਾਦਸ਼ਾਹ ਨਾਲ ਦਿੱਲੀ ਤੋਂ ਚੱਲੇ। ਜਦੋਂ ਗੋਇੰਦਵਾਲ ਪਹੁੰਚੇ ਤਾਂ ਗੁਰੂ ਜੀ ਨੇ ਵੱਖ ਹੋ ਕੇ ਅੰਮ੍ਰਿਤਸਰ ਜਾਣ ਵਾਸਤੇ ਕਿਹਾ। ਬਾਦਸ਼ਾਹ ਨੇ ਕਿਹਾ ਕਿ ਮੈਂ ਭੀ ਤੁਹਾਡੇ ਨਾਲ ਹੀ ਮੰਦਰਾਂ ਦੇ ਦਰਸ਼ਨ ਕਰਨ ਚਲਦਾ ਹਾਂ। ਇਸਤ੍ਰਾਂ ਗੁਰੂ ਜੀ ਤੇ ਬਾਦਸ਼ਾਹ ਅੰਮ੍ਰਿਤਸਰ ਆ ਗਏ। ਕੁਛ ਦਿਨ ਠਹਿਰ ਕੇ ਬਾਦਸ਼ਾਹ ਤਾਂ ਲਾਹੌਰ ਚਲਾ ਗਿਆ ਪਰ ਵਜੀਰ ਖਾਂ ਤੇ ਕਿੰਚਤ ਬੇਗ ਨੂੰ ਕੁਛ ਫੌਜ ਸਮੇਤ ਅੰਮ੍ਰਿਤਸਰ ਛੱਡ ਹੁਕਮ ਕੀਤਾ ਕਿ ਥੋੜੇ ਦਿਨਾਂ ਬਾਦ ਗੁਰੂ ਜੀ ਨੂੰ ਲਾਹੌਰ ਲੈ ਆਉਣਾ। ਜੋ ਥੋੜ੍ਹੇ ਦਿਨਾਂ ਪਿਛੋਂ ਇਹ ਗੁਰੂ ਜੀ ਨੂੰ ਲਾਹੌਰ ਲੈ ਆਏ।

ਲਾਹੌਰ ਆਕੇ ਗੁਰੂ ਜੀ (22) ਦਾ ਮੁਜੰਗੀ ਡੇਰਾ ਲਵਾ ਦਿਤਾ। ਸ਼ੇਖ ਅਹਿਮਦ ਸਰਹੰਦੀ ਦੇ ਲਸ਼ਕਰ ਨਾਲ ਕਸ਼ਮੀਰ ਤੱਕ ਗਏ।

ਗੁਰੂ ਜੀ ਦਾ ਲਾਹੌਰ ਤੋਂ ਅੰਮ੍ਰਿਤਸਰ ਸ਼ਾਹੀ ਨਿਗਰਾਨੀ ਹੇਠ ਆਉਣ ਜਾਣ ਰਿਹਾ।

## ਸੰਤਾਨ

| | |
|---|---|
| ਅਪ੍ਰੈਲ 1611 | (7 ਵੈਸਾਖ 1668) ਨੂੰ ਆਪ ਜੀ (16) ਦੇ ਗ੍ਰਹਿ ਵਿਖੇ ਮਹਿਲ ਦਮੋਦਰੀ ਜੀ ਦੀ ਕੁਖੋਂ ਬੀਬੀ ਵੀਰੋ ਦਾ ਜਨਮ ਅੰਮ੍ਰਿਤਸਰ ਹੋਇਆ। |
| ਸਤੰਬਰ 1613 | (8 ਕਤਕ 1670) ਨੂੰ ਆਪ ਜੀ (18) ਦੇ ਗ੍ਰਹਿ ਵਿਖੇ ਮਹਿਲ ਦਮੋਦਰੀ ਜੀ ਦੀ ਕੁਖੋਂ ਗੁਰਦਿਤਾ ਜੀ ਦਾ ਜਨਮ ਪਿੰਡ ਡਰੋਲੀ ਹੋਇਆ। ਡਰੋਲੀ ਆਪ ਜੀ ਦਾ ਸਾਂਢੂ ਸਾਈਂਦਾਸ ਸੀ। |
| ਨਵੰਬਰ, 1617 | (23 ਕਤਕ 1674) ਨੂੰ ਆਪ ਜੀ (22) ਦੇ ਘਰ ਮਹਿਲ ਮਹਾਦੇਵੀ ਜੀ ਦੀ ਕੁਖੋਂ ਸੂਰਜਮਲ ਜੀ ਦਾ ਜਨਮ ਹੋਇਆ। |
| ਦਸੰਬਰ, 1618 | (16 ਮੱਘਰ 1675) ਨੂੰ ਆਪ ਜੀ (23) ਦੇ ਘਰ ਮਹਿਲ ਦਮੋਦਰੀ ਜੀ ਦੀ ਕੁਖੋਂ ਅਣੀ ਰਾਏ ਜੀ ਦਾ ਜਨਮ ਹੋਇਆ। |
| ਅਕਤੂਬਰ, 1619 | (ਕਤਕ ਪੁੰਨਿਆਂ 1676) ਨੂੰ ਆਪ ਜੀ (24) ਦੇ ਘਰ ਮਹਿਲ ਨਾਨਕੀ ਜੀ ਦੀ ਕੁਖੋਂ ਅਟੱਲ ਰਾਏ ਜੀ ਦਾ ਜਨਮ ਹੋਇਆ। |
| ਦਸੰਬਰ, 1621 | (21 ਮੱਘਰ 1678) ਨੂੰ ਆਪ ਜੀ (26) ਦੇ ਘਰ ਮਹਿਲ ਨਾਨਕੀ ਜੀ ਦੀ ਕੁਖੋਂ ਤੇਗ ਬਹਦਰ ਜੀ ਦਾ ਜਨਮ ਹੋਇਆ। |

## ਗੁਰਦਿੱਤਾ ਜੀ ਦਾ ਵਿਵਾਹ

| | |
|---|---|
| ਸੰਨ 1624 | (21 ਵੈਸਾਖ ਸੰਮਤ 1681) ਨੂੰ ਆਪ ਜੀ (29) ਦੇ ਵੱਡੇ ਪੁੱਤਰ ਗੁਰਦਿੱਤਾ ਜੀ (11) ਦਾ ਵਿਵਾਹ, ਵਟਾਲਾ (ਅੰਮ੍ਰਿਤਸਰ) ਦੇ ਵਸਨੀਕ ਰਾਮੇ ਸਿੱਲ ਖਤ੍ਰੀ ਦੀ ਪਤਨੀ ਸੁਖਦੇਵੀ ਦੇ ਉਦਰ ਤੋਂ ਉਪਜੀ ਅਨੰਤੀ ਨਾਲ ਹੋਇਆ।<br>ਨੋਟ : ਅਨੰਤੀ ਦਾ ਸੰਖੇਪ ਨਾਮ ਨੱਤੀ ਭੀ ਹੈ। ਕਈ ਲੇਖਕਾਂ ਨੇ ਨਿਹਾਲ ਕੌਰ ਭੀ ਲਿਖਿਆ ਹੈ। (ਮਹਾਨ ਕੋਸ਼ ਸਫਾ 64 ਅਤੇ 416 ਪੜ੍ਹੋ) |
| ਸੰਨ 1626 | ਵਿੱਚ ਜਹਾਂਗੀਰ (57) ਲਾਹੌਰ ਤੋਂ ਕਸ਼ਮੀਰ ਜਾਣ ਸਮੇਂ ਆਪਣੇ ਲੜਕੇ ਸ਼ਹਾਬੁਦੀਨ (ਸ਼ਾਹਜਹਾਨ) ਨੂੰ ਆਪ ਜੀ ਦੇ ਸਾਹਮਣੇ ਕਰ ਆਪ ਜੀ ਨੂੰ ਕਿਹਾ ਕਿ ਮੈਂ ਕਸ਼ਮੀਰ ਤੋਂ ਜਦੋਂ ਤਕ ਵਾਪਸ ਨਾ ਆਵਾਂ ਆਪ (31) ਸ਼ਾਹਜ਼ਾਦੇ ਸ਼ਾਹਜਹਾਨ (33) ਕੋਲ ਹੀ ਰਹਿਕੇ ਇਸਦੇ ਨਾਲ ਸ਼ਿਕਾਰ |

ਆਦਿਕ ਖੇਡਣਾ। ਇਸ ਤਰ੍ਹਾਂ ਆਪ ਜੀ ਨਾਲ ਮਿੱਠੀਆਂ-ਮਿੱਠੀਆਂ ਗੱਲਾਂ ਕਰ ਕਸ਼ਮੀਰ ਨੂੰ ਚਲਾ ਗਿਆ।

ਮੁਜੰਗੀਂ ਲਾਹੌਰ ਜਿਥੇ ਗੁਰੂ ਜੀ ਦਾ ਡੇਰਾ ਸੀ । ਏਥੇ ਮੀਆਂ ਮੀਰ ਆ ਕੇ ਆਪ ਜੀ ਨਾਲ ਗਿਆਨ ਗੋਸ਼ਟ ਕਰਦਾ ਰਹਿੰਦਾ। ਏਥੇ ਹੀ ਮਜੰਗੀਂ ਕਾਜ਼ੀ ਦੀ ਬੇਟੀ ਕੌਲਾਂ ਵੀ ਗਿਆਨ ਗੋਸ਼ਟ ਸੁਣਨ ਆ ਜਾਂਦੀ। ਇਹ ਮੀਆਂ ਮੀਰ ਦੀ ਪ੍ਰੇਮਣ ਸੀ। ਆਪ ਜੀ ਦੇ ਬਚਨ ਸੁਣ-ਸੁਣਕੇ ਗੁਰੂ ਘਰ ਦੀ ਪ੍ਰੇਮਣ ਬਣ ਗਈ। ਕਾਜ਼ੀ ਨੇ ਇਹ ਵੇਖਕੇ ਲੜਕੀ ਕੌਲਾਂ 'ਤੇ ਸਖ਼ਤੀ ਕਰਨੀ ਸ਼ੁਰੂ ਕਰ ਦਿੱਤੀ। ਕੌਲਾਂ ਆਪ ਜੀ ਦੇ ਕੋਲ ਵਰਿਆਦ ਕਰਦੀ ਰਹਿੰਦੀ।

## ਪੋਤਰੇ ਧੀਰਮਲ ਦਾ ਜਨਮ

ਸੰਨ 1626 ਵਿੱਚ ਆਪ ਜੀ (31) ਦੇ ਵੱਡੇ ਪੁਤਰ ਗੁਰਦਿੱਤਾ (13) ਜੀ ਦੇ ਗ੍ਰਹਿ ਵਿਖੇ ਅਨੰਤੀ ਜੀ ਦੀ ਕੁਖੋਂ ਅੰਮ੍ਰਿਤਸਰ ਧੀਰਮਲ ਦਾ ਜਨਮ ਹੋਇਆ।

## ਜਹਾਂਗੀਰ ਦੀ ਮੌਤ, ਸ਼ਾਹਜਹਾਨ ਗੱਦੀ 'ਤੇ

ਸੰਨ 1627 ਵਿੱਚ ਜਹਾਂਗੀਰ (57) ਨੇ ਆਪ ਜੀ (32) ਨੂੰ ਚਿੱਠੀ ਭੇਜੀ ਕਿ ਮੈਂ ਲਾਹੌਰ ਵਾਪਸ ਆ ਕੇ ਬੰਗਾਲ ਵੱਲ ਜਾਣਾ ਹੈ ਸੋ ਤੁਸੀਂ ਵੀ ਮੇਰੇ ਨਾਲ ਜਾਣ ਵਾਸਤੇ ਤਿਆਰ ਰਹਿਣਾ।

28 ਅਕਤੂਬਰ,1627 ਨੂੰ ਜਦੋਂ ਕਿ ਲਿਖੇ ਅਨੁਸਾਰ ਕਸ਼ਮੀਰ ਤੋਂ ਜਹਾਂਗੀਰ (57) ਵਾਪਸ ਆ ਰਿਹਾ ਸੀ ਤਾਂ ਸਾਹ ਉਲਟ ਜਾਣ ਕਾਰਣ ਰਸਤੇ ਵਿੱਚ ਹੀ ਮੌਤ ਹੋ ਗਈ। ਲਾਹੌਰ ਪਾਸ ਸ਼ਾਹਦਰੇ ਜਹਾਂਗੀਰ ਦਾ ਮਕਬਰਾ ਬਣਿਆ। ਜਹਾਂਗੀਰ ਦਾ ਵੱਡਾ ਪੁੱਤਰ ਸ਼ਹਾਬੁਦੀਨ (ਸ਼ਾਹਜਹਾਨ) (34) ਤਖ਼ਤ 'ਤੇ ਬੈਠਾ।

## ਗੁਰੂ ਜੀ ਅੰਮ੍ਰਿਤਸਰ

ਨਵੰਬਰ, 1627 ਨੂੰ ਆਪ ਜੀ (32) ਅੰਮ੍ਰਿਤਸਰ ਜਾਣ ਵਾਸਤੇ ਤਿਆਰ ਹੋਏ। ਆਪ ਮੀਆਂ ਮੀਰ ਦੀ ਪ੍ਰੇਰਣਾ 'ਤੇ ਕਾਜ਼ੀ ਦੀ ਲੜਕੀ ਕੌਲਾਂ ਨੂੰ ਵੀ ਨਾਲ ਅੰਮ੍ਰਿਤਸਰ

ਲੈ ਆਏ। ਕੌਲਾ ਦਾ ਡੇਰਾ ਅੰਮ੍ਰਿਤਸਰ ਘਰ ਦੇ ਮਹਿਲਾਂ ਤੋਂ ਥੋੜ੍ਹੀ ਦੂਰ ਪੰਜ ਸੌ ਕਰਮ 'ਤੇ ਕਰ ਦਿੱਤਾ। ਕੌਲਾਂ ਨੂੰ ਧੀਰਜ ਦਿੱਤਾ ਕਿ ਹੁਣ ਭਾਵੇਂ ਬਾਦਸ਼ਾਹ ਵੀ ਚੜ੍ਹਕੇ ਆ ਜਾਵੇ ਕੋਈ ਪ੍ਰਵਾਹ ਨਹੀਂ। ਤੂੰ ਬੇਫਿਕਰ ਹੋ ਕੇ ਭਜਨ ਬੰਦਗੀ ਕਰਿਆ ਕਰ।

## ਕੌਲ ਸਰ

ਅੰਮ੍ਰਿਤਸਰ ਜਿਥੇ ਕੌਲਾਂ ਦਾ ਡੇਰਾ ਲਵਾਇਆ ਸੀ। ਏਥੇ ਆਪ ਜੀ ਨੇ ਕੌਲ ਸਰ ਕੌਲਾ ਦੇ ਨਾਮ ਦਾ ਸਰੋਵਰ ਬਣਵਾਇਆ। ਬਾਬਾ ਬੁੱਢਾ ਜੀ ਨੇ ਇਸ ਦੀ ਸੇਵਾ ਕਰਵਾਈ। ਆਪ ਜੀ ਨੇ ਵਰ ਦਿਤਾ ਕਿ ਜੋ ਪਹਿਲੇ ਕੌਲ ਸਰ ਦਾ ਇਸ਼ਨਾਨ ਕਰਕੇ ਫਿਰ ਰਾਮਦਾਸ ਸਰੋਵਰ (ਅੰਮ੍ਰਿਤਸਰ) ਦਾ ਇਸ਼ਨਾਨ ਕਰੇਗਾ ਉਸਦੀ ਯਾਤਰਾ ਸਫਲ ਹੋਵੇਗੀ।

## ਤਾਰਾ ਚੰਦ ਹੰਡੂਰੀਏ ਦੀ ਅਰਜ਼

ਸੰਨ 1627 ਵਿੱਚ ਕੁਛ ਪਹਾੜੀ ਰਾਜੇ ਸ਼ਾਹਜਹਾਨ (34) ਨੂੰ ਤਖ਼ਤ ਬੈਠਣ ਦੀ ਨਜ਼ਰ ਭੇਟ ਕਰਨ ਲਾਹੌਰ ਆਏ। ਲਾਹੌਰੋਂ ਇਹ ਰਾਜੇ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਅੰਮ੍ਰਿਤਸਰ ਆ ਗਏ। ਇਨ੍ਹਾਂ ਵਿੱਚੋਂ ਕੁਛ ਰਾਜੇ ਗਵਾਲੀਅਰ ਦੇ ਕਿਲ੍ਹੇ ਵਿੱਚ 52 ਕੈਦੀਆਂ ਵਿੱਚੋਂ ਸਨ। ਜਿਨ੍ਹਾਂ ਦੀ ਬੰਦ ਖਲਾਸੀ ਆਪ ਜੀ ਨੇ ਕਰਵਾਈ ਸੀ। ਇਹ ਰਾਜੇ ਆਪ ਜੀ ਦੇ ਦਰਸ਼ਨ ਕਰਕੇ ਜਦ ਵਾਪਸ ਜਾਣ ਲੱਗੇ ਤਾਂ ਤਾਰਾ ਚੰਦ ਹੰਡੂਰੀਏ ਨੇ ਅਰਜ਼ ਕੀਤੀ ਕਿ ਮੇਰੇ ਕੋਲ ਚਲ ਦਰਸ਼ਨ ਦਿਉ। ਇਸ ਦੀ ਬਾਰ-ਬਾਰ ਅਰਜ਼ ਕਰਨ 'ਤੇ ਆਪ ਜੀ (32) ਨੇ ਵੱਡੇ ਪੁੱਤਰ ਟਿੱਕੇ ਗੁਰਦਿਤਾ ਜੀ (14) ਨੂੰ ਭੇਜ ਦਿੱਤਾ। ਆਪ ਗੁਰੂ ਜੀ ਵੀ ਥੋੜ੍ਹੇ ਦਿਨਾ ਤਕ ਉਥੇ ਪਹੁੰਚ ਗਏ।

## ਕੀਰਤਪੁਰ ਨਾਮ

ਰਾਜੇ ਤਾਰਾ ਚੰਦ ਨੇ ਆਪ ਜੀ ਨੂੰ ਇਕ ਚੰਗੀ ਜਗ੍ਹਾ ਪਸੰਦ ਕਰਵਾਈ ਅਤੇ ਇਸਦੀ ਸਨਦ ਲਿਖ ਦਿੱਤੀ। ਆਪ ਜੀ (32) ਨੇ ਆਪਣੇ ਸਪੁੱਤਰ ਟਿੱਕਾ ਗੁਰਦਿਤਾ ਜੀ (14) ਪਾਸੋਂ ਇਸ ਜਗ੍ਹਾ 'ਤੇ ਮੋੜ੍ਹੀ ਗਡਾਕੇ

ਕੀਰਤਪੁਰ ਨਾਮ ਰਖਿਆ। ਗੁਰੂ ਜੀ ਤਾਂ ਵਾਪਸ ਅੰਮ੍ਰਿਤਸਰ ਆ ਗਏ ਅਤੇ ਟਿੱਕਾ ਜੀ ਕੁਛ ਸੰਗਤਾਂ ਸਮੇਤ ਉਥੇ ਹੀ ਰਹੇ।

## ਅੰਮ੍ਰਿਤਸਰ ਤੋਂ ਨਾਨਕ ਮਤਾ ਯੂ. ਪੀ.

ਅੰਮ੍ਰਿਤਸਰ ਆਪ ਜੀ (32) ਨੂੰ ਪਤਾ ਲੱਗਾ ਕਿ ਗੁਰੂ ਨਾਨਕ ਦੀ ਯਾਦ ਅਸਥਾਨ ਨਾਨਕ ਮਤੇ ਵਾਲਾ ਪਿੱਪਲ ਜੋਗੀਆਂ ਨੇ ਸਾੜ ਕੇ "ਅਲਮਸਤ" ਨੂੰ ਡੇਰੇ ਵਿੱਚੋਂ ਕੱਢ ਦਿੱਤਾ ਹੈ। ਆਪ ਜੀ ਨਾਨਕ ਮਤੇ ਪਹੁੰਚੇ, ਜੋਗੀਆਂ ਨੂੰ ਸੋਧ ਕੇ ਅਲਮਸਤ ਨੂੰ ਡੇਰਾ ਦਿੱਤਾ, ਸਾੜੇ ਹੋਏ ਪਿੱਪਲ 'ਤੇ ਚੰਦਨ ਅਤੇ ਕੇਸਰ ਮਿਲਾ ਕੇ ਛਿੜਕ ਦਿੱਤਾ ਜੋ ਥੋੜ੍ਹੇ ਦਿਨਾਂ ਵਿੱਚ ਹੀ ਹਰਿਆ ਹੋ ਗਿਆ। (ਇਸ ਪਿੱਪਲ ਦੇ ਪੱਤਿਆਂ 'ਤੇ ਕੇਸਰੀ ਰੰਗ ਅਤੇ ਚਿੱਟੇ ਚੰਦਨ ਦੇ ਰੰਗ ਦਾ ਨਿਸ਼ਾਨ ਹੈ।

## ਨਾਨਕ ਮਤੇ ਤੋਂ ਡਰੋਲੀ

ਸੰਨ 1628 — ਵਿੱਚ ਨੂੰ ਆਪ ਜੀ (33) ਨਾਨਕ ਮਤੇ ਤੋਂ ਚੱਲ ਰਸਤੇ ਵਿੱਚ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਡਰੋਲੀ ਆਪਣੇ ਸਾਂਢੂ ਸਾਈਂਦਾਸ ਕੋਲ ਪਹੁੰਚੇ। ਇਥੇ ਆਪ ਜੀ ਦਾ ਸਾਰਾ ਪਰਿਵਾਰ ਸਾਈਂਦਾਸ ਜੀ ਦੇ ਪੱਕੇ ਬਣਵਾਏ ਮਕਾਨਾਂ ਦੀ ਚੱਠ ਵਾਸਤੇ ਆਇਆ ਹੋਇਆ ਸੀ। ਇਕ ਮਹੀਨਾ ਆਪ ਸਾਰਾ ਪਰਿਵਾਰ ਏਥੇ ਰਹਿਕੇ ਵਾਪਸ ਅੰਮ੍ਰਿਤਸਰ ਆ ਗਏ।

ਅਪ੍ਰੈਲ, 1628 — ਵਿਸਾਖੀ ਦਾ ਮੇਲਾ ਅੰਮ੍ਰਿਤਸਰ ਕੀਤਾ। ਦੂਰੋਂ ਨੇੜਿਉਂ ਬੜੀ ਸੰਗਤ ਆਈ। ਬਕਾਲੇ ਵਾਲੇ ਭਾਈ ਮੇਹਰੇ ਨੇ ਆਪ ਜੀ (33) ਦੇ ਚਰਨਾਂ ਵਿੱਚ ਅਰਜ਼ ਕੀਤੀ ਕਿ ਗੁਰੂ ਜੀ ਮੈਂ ਨਵੇਂ ਮਕਾਨ ਬਣਵਾਏ ਹਨ। ਮਾਤਾ ਗੰਗਾ ਜੀ ਨੂੰ ਨਾਲ ਲੈ ਕੇ ਚਰਨ ਪਾਉ। ਇਸ ਸਿੱਖ ਦੀ ਅਰਜ਼ ਪ੍ਰਵਾਨ ਕਰ ਲਈ ਗਈ।

## ਅੰਮ੍ਰਿਤਸਰ ਤੋਂ ਬਕਾਲੇ (ਮਾਤਾ ਗੰਗਾ ਜੀ ਦਾ ਚਲਾਣਾ)

ਅਪ੍ਰੈਲ, 1628 — ਨੂੰ ਆਪ ਜੀ (33) ਸਮੇਤ ਮਾਤਾ ਗੰਗਾ ਜੀ ਦੇ ਬਕਾਲੇ ਪਹੁੰਚੇ। ਭਾਈ ਮੇਹਰੇ ਦੇ ਘਰ ਨਵੇਂ ਮਕਾਨਾਂ ਵਿੱਚ ਚਰਨ ਪਾਏ। ਸਭ ਸੰਗਤਾਂ ਨੂੰ ਨਿਹਾਲ ਕੀਤਾ। ਏਥੇ ਹੀ ਬਕਾਲੇ ਮਾਤਾ ਗੰਗਾ ਜੀ ਬੀਮਾਰ ਹੋ ਗਏ।

ਅਪ੍ਰੈਲ, 1628 (15 ਵਿਸਾਖ ਸੰਮਤ 1685) ਨੂੰ ਏਥੇ ਬਕਾਲੇ ਹੀ ਚੜ੍ਹਾਈ ਕਰ ਗਏ। ਸਸਕਾਰ ਕਰ ਆਪ ਜੀ ਵਾਪਸ ਅੰਮ੍ਰਿਤਸਰ ਆ ਗਏ। ਅੰਮ੍ਰਿਤਸਰ ਆ ਕੇ ਮਾਤਾ ਜੀ ਦੇ ਨਮਿਤ ਬੜਾ ਯੱਗ ਕੀਤਾ।

## ਸ਼ਾਹਜਹਾਨ ਨੇ ਗੁਰੂ ਜੀ ਨੂੰ ਲਾਹੌਰ ਸੱਦਣਾ

ਈਰਖਾ ਵਾਦੀਆਂ ਕਰਮ ਚੰਦ ਪੁੱਤਰ ਚੰਦੂ, ਮੇਹਰਬਾਨ ਪੁੱਤਰ ਪ੍ਰਿਥੀ ਚੰਦ, ਅਤੇ ਮੁਜੰਗਾ ਦੇ ਕਾਜ਼ੀ ਸਭ ਨੇ ਸ਼ਾਹਜਹਾਨ ਦੇ ਲਾਹੌਰ ਪਹੁੰਚਣ 'ਤੇ ਬੜੀਆਂ ਚੁੱਕ ਭਰੀਆਂ ਗੱਲਾਂ ਕੀਤੀਆਂ। ਬਾਦਸ਼ਾਹ ਨੇ ਆਪ ਜੀ ਨੂੰ ਲਾਹੌਰ ਸੱਦਿਆ। ਲਾਹੌਰ ਪਹੁੰਚਕੇ ਆਪ ਜੀ ਨੇ ਬਾਦਸ਼ਾਹ ਸ਼ਾਹਜਹਾਨ ਨਾਲ ਬਚਨ ਬਿਲਾਸ ਕੀਤੇ। ਬਾਦਸ਼ਾਹ ਨੇ ਆਪ ਜੀ ਦੇ ਬਚਨ ਸੁਣ ਕੇ ਖੁਸ਼ ਹੋ ਗੁਰੂ ਜੀ ਨੂੰ ਟੋਰ ਦਿੱਤਾ। ਗੁਰੂ ਜੀ ਨੇ ਅੰਮ੍ਰਿਤਸਰ ਆਕੇ ਸਿੱਖਾਂ ਨੂੰ ਬਾਦਸ਼ਾਹ ਨਾਲ ਹੋਈ ਗੱਲਬਾਤ ਦੱਸੀ। ਆਪ ਜੀ ਨੇ ਬਚਨ ਕੀਤਾ ਕਿ ਹੁਣ ਜੰਗ ਜ਼ਰੂਰ ਹੋਵੇਗੀ। ਆਪ ਜੀ ਨੇ ਜੰਗ ਦਾ ਸਾਮਾਨ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਸਿੱਖਾਂ ਨੂੰ ਵੀ ਜੰਗ ਦਾ ਉਤਸ਼ਾਹ ਪੈਦਾ ਹੋਇਆ।

ਇਕ ਦਿਨ ਜਦੋਂ ਸਿੱਖ ਸ਼ਿਕਾਰ 'ਤੇ ਚੜ੍ਹੇ ਹੋਏ ਸਨ ਤਾਂ ਬਾਦਸ਼ਾਹ ਵੀ ਸ਼ਿਕਾਰ ਖੇਡਦਾ ਕੁਰਾਲੇ ਦੇ ਨੇੜੇ ਪਹੁੰਚ ਗਿਆ। ਬਾਦਸ਼ਾਹ ਦਾ ਬਾਜ਼ ਸਿੱਖਾਂ ਦੇ ਹੱਥ ਆ ਗਿਆ। ਜਦੋਂ ਬਾਦਸ਼ਾਹ ਦੇ ਆਦਮੀ ਲੈਣ ਆਏ ਤਾਂ ਸਿੱਖਾਂ ਨੇ ਬਾਜ਼ ਦੇਣ ਤੋਂ ਆਪ ਜੀ ਨੂੰ ਰੋਕ ਲਿਆ। ਬਾਦਸ਼ਾਹ ਦੇ ਆਦਮੀ ਵਾਪਸ ਚਲੇ ਗਏ।

## ਪਹਿਲੀ ਲੜਾਈ ਪਿਪਲਾ ਸਾਹਿਬ ਅੰਮ੍ਰਿਤਸਰ

ਮਈ 1628 ਨੂੰ ਬਾਦਸ਼ਾਹ ਸ਼ਾਹਜਹਾਨ (35) ਨੇ ਰਸੂਲ ਖਾਂ ਨੂੰ 7000 ਸਵਾਰ ਤੇ ਪਿਆਦਾ ਦੇ ਕੇ ਭੇਜ ਦਿੱਤਾ। ਆਪ ਜੀ (33) ਵਲੋਂ ਪਹਿਲੇ ਹੀ ਟਾਕਰੇ ਦੀ ਤਿਆਰੀ ਪੂਰੀ ਸੀ। ਅੰਮ੍ਰਿਤਸਰ ਤੋਂ ਢਾਈ ਕੋਹ ਅਗੇ ਪਿਪਲੀ ਸਾਹਿਬ ਲੜਾਈ ਹੋਈ। ਕਈ ਸ਼ਾਹੀ ਫੌਜੀ ਮਾਰੇ ਗਏ। ਰਸੂਲ ਖਾਂ ਜ਼ਖਮੀ ਹੋ ਗਿਆ ਸ਼ਾਹੀ ਫੌਜ ਨੂੰ ਭਾਜੜ ਪੈ ਗਈ। ਇਹ ਪਹਿਲੀ ਲੜਾਈ ਫਤਿਹ ਕਰਕੇ ਸਿੱਖਾਂ ਦੇ ਹੌਸਲੇ ਵਧੇ।

## ਆਪ ਜੀ ਦਾ ਪ੍ਰਵਾਰ ਝਬਾਲ

ਆਪ ਜੀ (33) ਨੇ ਬੀਬੀ ਵੀਰੋ (17) ਦੇ ਵਿਵਾਹ ਕਾਰਨ ਆਪਣਾ ਸਾਰਾ ਪ੍ਰਵਾਰ ਅੰਮ੍ਰਿਤਸਰ ਤੋਂ ਝਬਾਲ ਆਪਣੇ ਸਾਂਢੂ ਸਾਈਂ ਦਾਸ, ਜਿਨ੍ਹਾ ਦੇ ਆਪ ਜੀ ਦੇ ਮਹਿਲ ਦਮੋਦਰੀ ਜੀ ਦੀ ਵੱਡੀ ਭੈਣ ਰਾਮੋਂ ਸੀ ਭੇਜ ਦਿਤਾ। ਆਪ ਜੀ ਨੇ ਮੱਲੋ ਪਿੰਡ ਕੁੜਮਾਂ ਨੂੰ ਵੀ ਸੁਨੇਹਾ ਭੇਜ ਦਿਤਾ ਕਿ ਬਰਾਤ ਝਬਾਲ ਆਵੇ।

## ਦੂਸਰੀ ਲੜਾਈ

ਸਾਹਜਹਾਨ (35) ਨੂੰ ਆਪਣੀ ਹਾਰ ਸੁਣ ਕੇ ਅੱਗ ਲਗ ਗਈ। ਇਸਨੇ ਪੰਦਰਾਂ ਹਜ਼ਾਰ ਸਿਪਾਹੀ ਇਕ ਤੋਪ ਖਾਨਾ ਬੜੇ ਬੜੇ ਫੌਜੀ ਸਰਦਾਰਾਂ ਨੂੰ ਦੇ ਕੇ ਭੇਜ ਦਿਤਾ।

ਇਸ ਲੜਾਈ ਵਿੱਚ ਬੜੀ ਸ਼ਾਹੀ ਫੌਜ ਮਾਰੀ ਗਈ। ਆਪ ਜੀ ਦੇ ਕਾਫੀ ਮੰਨੇ ਜਵਾਨ ਮਾਰੇ ਗਏ। ਸ਼ਾਹੀ ਫੌਜ ਦੇ ਸਾਰੇ ਸਰਦਾਰ ਮਾਰੇ ਗਏ। ਰਾਤ ਪੈ ਗਈ ਸ਼ਾਹੀ ਫੌਜ ਮਰਦੀ ਹੋਈ ਭੱਜ ਗਈ।

## ਤੀਜੀ ਲੜਾਈ

ਜੂਨ 1628 ਨੂੰ ਮੁਖਲਸ ਖਾਂ ਬਹੁਤ ਸਾਰੀ ਸੈਨਾ ਲੈ ਕੇ ਸਿੱਧਾ ਅੰਮ੍ਰਿਸਤਰ ਪਹੁੰਚਿਆ। ਆਪ ਜੀ ਨੇ ਲੋਹਗੜ੍ਹ ਕਿਲ੍ਹੇ ਵਿੱਚ ਜੰਗ ਦਾ ਇੰਤਜ਼ਾਮ ਕਰ ਲਿਆ ਸੀ। ਆਪ ਜੀ (33) ਢਾਲ ਤਲਵਾਰ ਫੜ ਕੇ ਲੜਾਈ ਵਿੱਚ ਲੜੇ। ਸ਼ਾਹੀ ਫੌਜ ਅਤੇ ਫੌਜ ਦੇ ਸਰਦਾਰ ਮਾਰੇ ਗਏ। ਆਪ ਜੀ ਦੀ ਫਤਿਹ ਹੋਈ। ਝਟ ਪਟ ਹੀ ਸ਼ਹੀਦ ਹੋਏ ਸਿੰਘਾ ਦਾ ਸਸਕਾਰ ਕਰ ਝਬਾਲ ਪ੍ਰਵਾਰ ਵਿੱਚ ਪਹੁੰਚ ਗਏ।

## ਝਬਾਲ

ਜੂਨ 1628 ਨੂੰ ਬੀਬੀ ਵੀਰੋ (17) ਦਾ ਵਿਵਾਹ ਮੱਲੋ ਪਿੰਡ ਦੇ ਧਰਮੇ ਖੋਸਲੇ ਖਤ੍ਰੀ ਦੇ ਸਪੁਤ੍ਰ ਸਾਧੂ ਨਾਲ ਕੀਤਾ ਗਿਆ।

## ਗੋਇੰਦਵਾਲ ਪ੍ਰਵਾਰ

ਆਪ ਜੀ ਵਿਵਾਹ ਦੇ ਕਾਰਜ ਤੋਂ ਵੇਹਲੇ ਹੋ ਕੇ ਝਬਾਲ ਤੋਂ ਗੋਇੰਦਵਾਲ ਸਮੇਤ ਪ੍ਰਵਾਰ ਪਹੁੰਚ ਗਏ। ਪ੍ਰਵਾਰ ਨੂੰ ਏਥੇ ਹੀ ਗੋਇੰਦਵਾਲ ਛਡ ਦਿਤਾ।

## "ਚੌਥੀ ਲੜਾਈ" ਸ੍ਰੀ ਗੋਬਿੰਦ ਪੁਰ (ਹਰਗੋਬਿੰਦਪੁਰ)

ਕਰਤਾਰਪੁਰ ਤੋਂ ਆਪ ਲਸ਼ਕਰ ਸਮੇਤ ਸ੍ਰੀ ਗੋਬਿੰਦਪੁਰ ਬਿਆਸ ਦੇ ਬਹੁਤ ਉਚੇ ਕਿਨਾਰੇ ਤੇ ਜਾ ਰਹੇ। ਸ੍ਰੀ ਗੋਬਿੰਦਪੁਰ ਦੇ ਚੰਦੂ ਦੇ ਰਿਸ਼ਤੇਦਾਰ ਅਤੇ ਚੰਦੂ ਦਾ ਲੜਕਾ ਕਰਮ ਚੰਦ ਜੋ ਸੂਬੇ ਜਲੰਧਰ ਅਬਦੁਲ ਸਮੁੰਦ ਖਾਂ ਕੋਲ ਵਡੇ ਵਡੇ ਅਹਿਲਕਾਰ ਸਨ। ਇਕ ਇਹਨਾਂ ਦੇ ਵਡੇਰੇ ਭਗਵਾਨ ਚੰਦ ਖਤ੍ਰੀ ਨੇ ਆਪ ਜੀ ਨਾਲ ਵਧ ਘਟ ਬਚਨ ਬੋਲੇ। ਭੁੱਲਨ ਸਿੱਖ ਨੇ ਇਕ ਮੁੱਕੀ ਮਾਰਕੇ ਭਗਵਾਨ ਚੰਦ ਦੀ ਜਾਨ ਕੱਢ ਦਿਤੀ ਤੇ ਬਿਆਸਾ ਭੇਂਟ ਕਰ ਦਿਤਾ ਅਬਦਲ ਸਮੰਦ ਸੂਬੇ ਜਲੰਧਰ ਨੇ ਈਰਖਾ ਵਾਦੀਆਂ ਦੀਅ ਗਲਾਂ ਸੁਣ ਕੇ ਫੌਜ ਭੇਜਕੇ ਲੜਾਈ ਸ਼ੁਰੂ ਕਰ ਦਿਤੀ। ਤਿੰਨ ਦਿਨ ਲੜਾਈ ਹੁੰਦੀ ਰਹੀ। ਸ਼ਾਹੀ ਫੌਜ ਬਹੁਤ ਮਰ ਗਈ। ਫੌਜ ਦੇ ਕਈ ਸ੍ਰਦਾਰ ਮਰ ਗਏ। ਆਪ ਜੀ ਦੇ ਵੀ ਕਈ ਜੋਧੇ ਸ਼ਹੀਦ ਹੋ ਗਏ। ਸ਼ਾਹੀ ਫੌਜ ਹਾਰ ਕੇ ਜਲੰਧਰ ਨਸ ਗਈ।

## ਪੋਤਰੇ ਹਰਿ ਰਾਏ ਜੀ ਦਾ ਜਨਮ

ਫਰਵਰੀ 1629 (20 ਮਾਘ ਸੰਮਤ 1686) ਨੂੰ ਆਪ ਜੀ (34) ਦੇ ਵੱਡੇ ਪੁੱਤਰ ਬਾਬਾ ਗੁਰਦਿਤਾ ਜੀ (16) ਦੇ ਗ੍ਰਹਿ ਵਿਖੇ ਅਨੰਤੀ ਜੀ ਦੀ ਕੁਖੋਂ ਹਰਿ ਰਾਏ ਜੀ ਦਾ ਜਨਮ ਹੋਇਆ।

## ਪ੍ਰਵਾਰ ਦੀ ਵੰਡ ਗੋਇੰਦਵਾਲ

ਆਪ ਜੀ ਗੋਇੰਦਵਾਲ ਸਾਹਿਬ ਆ ਗਏ। ਏਥੇ ਆਪ ਜੀ ਨੇ ਪ੍ਰਵਾਰ ਦੀ ਵੰਡ ਕੀਤੀ। ਸੂਰਜਮਲ (11) ਨੂੰ ਕੁਛ ਸਿਖ ਦੇ ਕੇ ਕਰਤਾਰਪੁਰ ਭੇਜ ਦਿਤਾ। ਅਤੇ ਬਾਬੇ ਗੁਰਦਿਤੇ ਜੀ (13) ਨੂੰ ਕੀਰਤਪੁਰ ਵਸੌਂ ਕਰਨ ਲਈ ਭੇਜ ਦਿਤਾ।

## ਅੰਮ੍ਰਿਤਸਰ

ਆਪ ਜੀ (34) ਬਾਕੀ ਪ੍ਰਵਾਰ ਲੈ ਅੰਮ੍ਰਿਤਸਰ ਆ ਗਏ। ਅਪ੍ਰੈਲ 1629 ਵਿਸਾਖੀ ਦਾ ਮੇਲਾ ਅੰਮ੍ਰਿਤਸਰ ਕੀਤਾ ਸੰਗਤ ਬੜੇ ਉਤਸ਼ਾਹ ਨਾਲ ਦੂਰੋਂ ਨੇੜਿਉਂ ਪਹੁੰਚੀ।

## ਅੱਟਲ ਰਾਏ ਜੀ ਦਾ ਚਲਾਣਾ

ਇਕ ਦਿਨ ਅਟੱਲ ਰਾਏ ਜੀ (10) ਸਾਥੀ ਬੱਚਿਆਂ ਨਾਲ ਖਿੱਦੂ ਖੂੰਡੀ ਖੇਡ ਰਹੇ ਸਨ ਕਿ ਰਾਤ ਪੈ ਗਈ। ਮੋਹਨ ਨਾਮੀ ਬੱਚੇ ਸੋਨੀ ਖੱਤਰੀ ਗੁਰਮੁਖ ਦੇ ਪੁੱਤਰ ਸਿਰ ਮੀਟੀ ਰਹੀ। ਇਸ ਬੱਚੇ ਮੋਹਨ ਨੂੰ ਸੱਪ ਲੜ ਗਿਆ ਤੇ ਮੌਤ ਹੋ ਗਈ। ਬੱਚੇ ਦੇ ਮਾਤਾ ਪਿਤਾ ਤੇ ਹੋਰ ਸੰਗਤ ਆ ਗਈ। ਬੜਾ ਰੁਦਨ ਹੁੰਦਾ ਵੇਖ ਅੱਟਲ ਰਾਏ ਜੀ ਨਾ ਸਹਾਰ ਸਕੇ ਤੇ ਬੱਚੇ ਨੂੰ ਜਿੰਦਾ ਕਰ ਦਿਤਾ। ਸਭ ਇਹ ਕਰਾਮਾਤ ਵੇਖ ਧੰਨ ਧੰਨ ਕਰਦੇ ਬੱਚੇ ਨੂੰ ਲੈ ਗਏ। ਆਪ ਜੀ ਦਾ ਗੁੱਸਾ ਵੇਖ ਅਟੱਲ ਜੀ ਚਾਦਰ ਤਾਣ ਕੇ ਸੌਂ ਗਏ ਤੇ ਸਦਾ ਲਈ ਵਿਛੋੜਾ ਦੇ ਗਏ। ਆਪ ਜੀ ਨੇ ਵਰ ਦਿੱਤਾ ਕਿ ਬਾਬਾ ਅਟੱਲ ਦਾ ਲੰਗਰ ਸਦਾ ਵਰਤਦਾ ਰਹੇਗਾ। ਜੋ ਵੀ ਯਾਤਰਾ 'ਤੇ ਆਵੇਗਾ ਪਹਿਲੇ ਅੱਟਲ ਜੀ ਨੂੰ ਮੱਥਾ ਟੇਕੇਗਾ ਤਾਂ ਯਾਤਰਾ ਸਫਲ ਹੋਵੇਗੀ।

ਅਕਤੂਬਰ 1629 ਦੀਵਾਲੀ ਦਾ ਮੇਲਾ ਅੰਮ੍ਰਿਤਸਰ ਕੀਤਾ ਗਿਆ। ਅਟੱਲ ਰਾਏ ਜੀ ਦੇ ਅਦਭੁੱਤ ਬ੍ਰਿਤਾਂਤ ਸੁਣ ਕੇ ਦੇਸਾਂ-ਦੇਸਾਂਤਰਾਂ ਤੋਂ ਸੰਗਤ ਆਈ। ਦੀਵਾਲੀ ਦਾ ਸਮਾਗਤ ਬੜੇ ਉਤਸ਼ਾਹ ਨਾਲ ਮਨਾਇਆ ਗਿਆ। ਆਪ ਜੀ (34) ਨੇ ਕਾਬਲ ਦੀ ਸੰਗਤ ਨਾਲ ਭਾਈ ਗੁਰਦਾਸ ਜੀ (76) ਨੂੰ ਕਾਬਲ ਘੋੜੇ ਖਰੀਦਣ ਲਈ ਭੇਜਿਆ।

## ਸੂਰਜ ਮਲ ਦੀ ਸ਼ਾਦੀ ਕਰਤਾਰਪੁਰ

ਸੰਨ 1629 ਵਿੱਚ ਆਪ ਜੀ (34) ਨੇ ਸਾਹਿਬਜ਼ਾਦਾ ਸੂਰਜ ਮਲ (12) ਦੀ ਸ਼ਾਦੀ ਕਰਤਾਰਪੁਰ ਪ੍ਰੇਮ ਚੰਦ ਖੱਤ੍ਰੀ ਦੀ ਪੁਤ੍ਰੀ ਖੇਮੋ ਜੀ ਨਾਲ ਕੀਤੀ। ਸ਼ਾਦੀ ਸਮੇਂ ਤੇਗ ਬਹਾਦਰ (8) ਸਾਹਿਬਜ਼ਾਦੇ ਦੀ ਸਗਾਈ ਕਰਤਾਰਪੁਰ

ਨਿਵਾਸੀ ਸੁਭਿੱਖੀਏ ਖਤ੍ਰੀ ਲਾਲ ਚੰਦ ਦੀ ਪਤਨੀ ਮਾਤਾ ਬਿਸ਼ਨੋ ਜੀ ਦੀ ਕੁਖੋਂ ਉਪਜੀ ਸਪੁਤ੍ਰੀ ਗੁਜਰੀ ਜੀ ਨਾਲ ਕੀਤੀ।

## ਅੰਮ੍ਰਿਤਸਰ ਤੋਂ ਡਰੋਲੀ ਈਰਖਾ ਵਾਦੀਆਂ ਕਾਰਨ

ਸੰਨ 1630 ਵਿੱਚ ਅੰਮ੍ਰਿਤਸਰ ਇਸ ਤਰ੍ਹਾਂ ਦੀਆਂ ਰੌਣਕਾਂ ਵੇਖਕੇ ਈਰਖਾਵਾਦੀਆਂ ਨੂੰ ਅੱਗ ਲਗਦੀ ਸੀ। ਈਰਖਾਵਾਦੀਆਂ ਨੇ ਸ਼ਾਹਜਹਾਨ ਬਾਦਸ਼ਾਹ (36) ਕੋਲ ਕਈ ਤਰ੍ਹਾਂ ਦੀਆਂ ਰਿਪੋਰਟਾਂ ਭੇਜੀਆਂ। ਬਾਦਸ਼ਾਹ ਨੇ ਜਲੰਧਰ ਦੇ ਮੁਕਾਮ ਤੇ ਲਾਹੌਰ ਦੇ ਸੂਬੇ ਕਾਸਮ ਬੇਗ ਨੂੰ ਹੁਕਮ ਦਿੱਤਾ ਵੀਹ ਹਜ਼ਾਰ ਫੌਜ ਲੈਕੇ ਗੁਰੂ ਜੀ ਨੂੰ ਅੰਮ੍ਰਿਤਸਰ ਤੋਂ ਕੱਢ ਦਿਉ। ਇਸ ਤਰ੍ਹਾਂ ਦੀ ਈਰਖਾ ਵਧਦੀ ਵੇਖ ਆਪ ਜੀ (35) ਸਮੇਤ ਪਰਿਵਾਰ ਅਤੇ ਸੈਨਾ ਡਰੋਲੀ ਆ ਗਏ।

## ਪਹਿਲੇ ਮਹਿਲ ਦਮੋਦਰੀ ਜੀ ਦੀ ਚੜ੍ਹਾਈ ਡਰੋਲੀ

ਆਪ ਜੀ ਡਰੋਲੀ ਆਪਣੇ ਸਾਢੂ ਸਾਈਂਦਾਸ ਕੋਲ ਠਹਿਰੇ। ਏਥੇ ਆਪ ਜੀ ਦੇ ਪਹਿਲੇ ਮਹਿਲ ਦਮੋਦਰੀ ਜੀ (ਇਹ ਸਾਈਂਦਾਸ ਜੀ ਦੇ ਘਰੋਂ ਰਾਮੋ ਦੇ ਛੋਟੇ ਭੈਣ ਸਨ) ਬੀਮਾਰ ਹੋ ਗਏ। ਦਮੋਦਰੀ ਜੀ ਨੇ ਆਪ ਜੀ ਨੂੰ ਅਰਜ਼ ਕੀਤੀ ਕਿ ਮੇਰਾ ਸਾਰੇ ਪ੍ਰੀਵਾਰ ਨੂੰ ਮਿਲਣ ਤੇ ਜੀ ਕਰਦਾ ਹੈ। ਆਪ ਜੀ ਦੇ ਦੂਜੇ ਮਹਿਲ ਨਾਨਕੀ ਜੀ ਅਤੇ ਸਾਹਿਬਜ਼ਾਦੇ ਤੇਗ਼ ਬਹਾਦਰ ਜੀ (9) ਦੋਵੇਂ ਇਥੇ ਡਰੋਲੀ ਕੋਲ ਹੀ ਸਨ।

1. ਦਮੋਦਰੀ ਜੀ ਦੇ ਸਪੁਤ੍ਰ (1) ਗੁਰਦਿੱਤੇ ਜੀ (17) ਨੂੰ ਸਮੇਤ ਗੁਰਦਿੱਤਾ ਜੀ ਦੇ ਘਰੋਂ (2) ਅਨੰਤੀ, ਅਤੇ ਗੁਰਦਿੱਤਾ ਜੀ ਦੇ ਪੁੱਤਰ (3) ਧੀਰ ਮਲ (4) ਅਤੇ ਹਰਿ ਰਾਏ (1) ਦਮੋਦਰੀ ਜੀ ਦੀ ਕੁਖੋਂ (5) ਅਣੀ ਰਾਏ (12) ਜੋ ਆਤਮਾਨੰਦ ਰਹਿੰਦੇ ਸਨ ਸ਼ਾਦੀ ਨਹੀਂ ਕਰਾਈ। ਇਨ੍ਹਾਂ ਪੰਜਾ ਨੂੰ ਕੀਰਤਪੁਰ ਤੋਂ ਸੱਦਿਆ।
2. ਆਪ ਜੀ ਦੇ ਤੀਜੇ ਮਹਿਲ (1) ਮਹਾਂਦੇਵੀ ਸਮੇਤ ਆਪਣੇ ਲੜਕੇ (2) ਸੂਰਜ ਮਲ (13) ਅਤੇ ਨੂੰਹ (3) ਖੇਮੋਂ ਇਹ ਤਿੰਨੇ ਕਰਤਾਪੁਰ ਤੋਂ ਆਏ। ਦਮੋਦਰੀ ਜੀ ਦੀ ਸਪੁਤਰੀ ਵੀਰੋ ਨੂੰ ਵੀ ਸਹੁਰੇ ਘਰੋਂ ਮੱਲੇ ਤੋਂ ਮੰਗਵਾਇਆ। ਮਾਤਾ ਦਮੋਦਰੀ ਜੀ ਸਭ ਪ੍ਰਵਾਰ ਨਾਲ ਪ੍ਰੇਮ ਨਾਲ ਬਚਨ ਬਿਲਾਸ ਕਰਦੇ ਡਰੋਲੀ ਚੜ੍ਹਾਈ ਕਰ ਗਏ। ਹੋਰ ਵੀ ਸੰਗਤਾਂ ਆਈਆਂ। ਦਮੋਦਰੀ ਜੀ ਨਮਿਤ ਬੜਾ ਮੇਲਾ ਕੀਤਾ। (ਇਸ ਯਾਦ ਵਿੱਚ ਮਾਤਾ ਦਮੋਦਰੀ ਜੀ ਦਾ ਡਰੋਲੀ ਦੇਹੁਰਾ ਹੈ)

## ਪ੍ਰਵਾਰ ਦੀ ਵੰਡ ਡਰੋਲੀ ਤੋਂ

ਆਪ ਜੀ (35) ਨੇ ਆਪਣੇ ਦੂਸਰੇ ਮਹਿਲ (1) ਨਾਨਕੀ ਜੀ ਪੁੱਤਰ (2) ਤੇਗ ਬਹਾਦਰ ਜੀ (9), (3) ਗੁਰਦਿੱਤਾ ਜੀ (17) ਤੇ ਇਸਦੇ ਮਹਿਲ (4) ਅਨੰਤੀ, ਤੇ ਪੁੱਤਰ (5) ਧੀਰਮਲ (4), (6) ਹਰਿ ਰਾਏ (1) ਸਮੇਤ (7) ਅਣੀ ਰਾਏ (12)। ਇਨ੍ਹਾਂ ਸੱਤਾਂ ਨੂੰ ਪੋਥੀ ਸਾਹਿਬ ਗ੍ਰੰਥ ਦੇ ਕੇ ਕਰਤਾਰਪੁਰ ਭੇਜ ਦਿੱਤਾ। ਆਪ ਜੀ ਨੇ ਆਪਣੇ ਤੀਸਰੇ ਮਹਿਲ (1) ਮਹਾਦੇਵੀ ਪੁਤ੍ਰ (2) ਸੂਰਜ ਮਲ ਤੇ ਨੂੰਹ (3) ਖੇਮੋਂ ਇਹ ਤਿੰਨੋ ਕੀਰਤਪੁਰ ਭੇਜ ਦਿੱਤੇ।

## ਬਾਬਾ ਬੁੱਢਾ ਜੀ ਦਾ ਚਲਾਣਾ

ਬਾਬਾ ਬੁੱਢਾ ਜੀ (125) ਵਲੋਂ ਅਰਜ਼ ਭੇਜਣ 'ਤੇ ਆਪ ਜੀ (35) ਬਾਬਾ ਬੁੱਢਾ ਜੀ ਕੋਲ ਰਾਮ ਦਾਸ ਪੁਰੇ (ਅੰਮ੍ਰਿਤਸਰ) ਪੁੱਜੇ। ਦੋ ਦਿਨ ਬਾਬਾ ਜੀ ਨੂੰ ਦਰਸ਼ਨ ਦੇਂਦੇ ਰਹੇ। ਜੋ ਬਾਬਾ ਜੀ (125) 1 ਨਵੰਬਰ 1631 ਨੂੰ ਅਕਾਲ ਚਲਾਣਾ ਕਰ ਗਏ। ਆਪ ਜੀ (35) ਨੇ ਹੱਥੀਂ ਸਸਕਾਰ ਕੀਤਾ। (ਏਥੇ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ)

## ਗੁਰੂ ਜੀ ਕਾਂਗੜ

ਆਪ ਜੀ (36) ਡਰੋਲੀ ਪਿੰਡ ਤੋਂ ਸੰਗਤਾਂ ਨੂੰ ਤਾਰਦੇ-ਤਾਰਦੇ ਕਾਂਗੜ ਪਿੰਡ ਜਾ ਪਹੁੰਚੇ। ਕਰੋੜੀ ਨਾਮ ਸਿੱਖ ਪਸ਼ੌਰੋਂ ਗੁਰੂ ਜੀ ਨੂੰ ਮੱਥਾ ਟੇਕਣ ਵਾਸਤੇ ਦੋ ਘੋੜੇ ਲਈ ਆਉਂਦਾ ਸੀ। ਇਹ ਘੋੜੇ ਲਾਹੌਰ ਕਾਸਮ ਬੇਗ ਸੂਬੇ ਨੇ ਖੋਹ ਲਏ। (ਕਾਂਗੜ ਰਾਜ ਨਾਭਾ ਵਿੱਚ ਸੀ ਗੁਰੂ ਹਰਗੋਬਿੰਦ ਜੀ ਦਾ ਰਾਏ ਜੋਧ ਨੂੰ ਬਖਸ਼ਿਆ ਕਟਾਰ ਅਜ ਵੀ ਰਾਏ ਜੋਧ ਦੀ ਸੰਤਾਨ ਪਾਸ ਹੈ)

## ਬਿੱਧੀ ਚੰਦ ਨੇ ਘੋੜੇ ਲਿਆਉਣੇ

ਸਤਿਗੁਰੂ ਜੀ ਨੇ ਬਿਧੀ ਚੰਦ ਨੂੰ ਹੁਕਮ ਕੀਤਾ। ਬਿੱਧੀ ਚੰਦ ਲਾਹੌਰ ਪਹੁੰਚਿਆ ਜੋ ਸ਼ਾਹੀ ਤਬੇਲੇ ਵਿੱਚੋਂ ਘਾਹੀ ਬਣ ਘੋੜਾ ਕੱਢ ਕੇ ਲੈ ਗਿਆ। ਇਸ ਤਰ੍ਹਾਂ ਦੂਜਾ ਘੋੜਾ ਲੈਣ ਵਾਸਤੇ ਜੋਤਸ਼ੀ ਦਾ ਭੇਸ ਬਣਾ ਕੇ ਲਾਹੌਰ ਸ਼ਾਹਜਹਾਨ (37) ਕੋਲ ਪਹੁੰਚਿਆ। ਥੋੜ੍ਹੇ ਹੀ ਦਿਨਾਂ ਵਿੱਚ ਦੂਸਰਾ ਘੋੜਾ ਸ਼ਾਹੀ ਤਬੇਲੇ ਵਿੱਚੋਂ ਕੱਢ ਕਾਂਗੜ ਆਪ ਜੀ ਕੋਲ ਜਾ ਹਾਜ਼ਰ ਹੋਇਆ। ਬਿੱਧੀ ਚੰਦ ਨੇ ਜੋਤਸ਼ੀ ਭੇਸ ਵਿੱਚ ਹੋ ਕੇ ਜੋ ਭੇਤ ਲਿਆ ਉਸ ਅਨੁਸਾਰ ਉਸ ਨੇ ਆਪ ਜੀ ਨੂੰ ਸਾਰੀ ਕਥਾ ਸੁਣਾਈ। ਇਹ ਯਕੀਨ ਦਿੱਤਾ ਕਿ ਹੁਣ ਜੰਗ ਜ਼ਰੂਰ ਹੋਵੇਗੀ।

## ਜੰਗ ਮਰਾੜ

ਬਿੱਧੀ ਚੰਦ ਜੀ ਦੀ ਅਰਜ਼ ਅਨੁਸਾਰ ਆਪ ਜੀ ਨੇ ਵੀ ਜੰਗ ਦੀ ਤਿਆਰੀ ਸ਼ੁਰੂ ਕਰ ਦਿੱਤੀ। ਬੜੀ ਫੌਜ ਇਕੱਠੀ ਕਰ ਲਈ। ਰਾਏ ਜੋਧ ਨਾਲ ਸਲਾਹ ਕਰਕੇ ਕਾਂਗੜੇ ਤੋਂ ਨਥਾਣੇ ਪਿੰਡ ਕੋਲ ਜਲ ਦੀ ਭਰੀ ਹੋਈ ਢਾਬ ਪਾਸ ਮਰਾੜ ਪਿੰਡ ਵਲ ਜਿਥੇ ਕਿ ਬੜੇ-ਬੜੇ ਉਚੇ ਟਿੱਬੇ ਹਨ, ਮੋਰਚੇ ਗੱਡ ਦਿੱਤੇ। ਬੜੇ ਬੜੇ ਸੂਦਾਰ ਸ਼ਾਹੀ ਫੌਜ ਲੈ ਕੇ ਆ ਪਹੁੰਚੇ ਅਤੇ ਜੰਗ ਸ਼ੁਰੂ ਹੋ ਗਈ। ਸ਼ਾਹੀ ਫੌਜ ਅਤੇ ਸਿੱਖ ਫੌਜ ਬਹੁਤ ਮਰ ਗਈ। ਸ਼ਾਹੀ ਫੌਜ ਦਮ ਤੋੜ ਨੱਸ ਗਈ। ਆਪ ਜੀ ਨੇ ਸ਼ਾਹੀ ਫੌਜ ਦੇ ਮਰੇ ਹੋਏ ਸਿਪਾਹੀ ਵੱਡੇ ਵੱਡੇ ਟੋਏ ਪੁਟਵਾ ਕੇ ਦਬਾ ਦਿੱਤੇ। ਸਿੱਖ ਸ਼ਹੀਦਾਂ ਦਾ ਸਸਕਾਰ ਕਰ ਉਥੇ ਦਮਦਮਾ ਬਣਵਾਇਆ। (ਜੋ ਯਾਦ ਅੱਜ ਤਕ ਕਾਇਮ ਹੈ) ਇਥੇ ਕਈ ਦਿਨ ਰਹਿ ਕੇ ਕਥਾ ਕੀਰਤਨ ਹੁੰਦੇ ਰਹੇ।

## ਕੀਰਤਪੁਰ

ਅਪ੍ਰੈਲ 1632 ਨੂੰ ਆਪ ਜੀ (37) ਸੰਗਤਾਂ ਸਮੇਤ ਕੀਰਤਪੁਰ ਪਹੁੰਚੇ। ਆਪ ਜੀ ਦੇ ਸਪੁਤ੍ਰ ਸੂਰਜ ਮਲ (15) ਅਤੇ ਆਪ ਜੀ ਦੇ ਤੀਜੇ ਮਹਿਲ ਮਹਾਦੇਵੀ ਜੀ ਨੇ ਦਰਸ਼ਨ ਕਰ ਖੁਸ਼ੀ ਕੀਤੀ। ਕੁਛ ਦਿਨਾਂ ਪਿਛੋਂ ਟਿੱਕਾ ਗੁਰਦਿੱਤਾ ਜੀ ਵੀ ਕਰਤਾਰਪੁਰ ਆ ਗਏ।

## ਫਕੀਰ ਬੁੱਢਣ ਸ਼ਾਹ ਸਮਾ ਗਏ

ਆਪ ਜੀ ਦਾ ਕੀਰਤਪੁਰ ਆਗਮਨ ਸੁਣ ਕੇ ਤਾਰਾ ਚੰਦ ਕਹਿਲੂਰੀਆ ਕਈ ਭੇਟਾਂ ਲੈ ਕੇ ਦਰਸ਼ਨ ਕਰਨ ਆਇਆ। ਦੂਰੋਂ-ਨੇੜਿਉਂ ਬਹੁਤ ਸੰਗਤਾਂ ਆਉਣ ਲੱਗ ਪਈਆਂ। ਸੰਗਤਾ ਜੰਗ ਦੇ ਪ੍ਰਸੰਗ ਸੁਣ-ਸੁਣ ਕੇ ਖੁਸ਼ ਹੁੰਦੀਆਂ। ਆਪ ਜੀ ਰਾਜੇ ਤਾਰਾ ਚੰਦ ਨਾਲ ਸ਼ਿਕਾਰ ਖੇਡਦੇ। ਜੰਗਲ ਦੇ ਅਨੇਕ ਸ਼ੇਰ-ਸੂਰ ਝੰਖਾਰ-ਰਿਛ-ਹਿਰਨ-ਪਾਹੜੇ-ਸੱਸੇ ਸਦਗਤ ਨੂੰ ਪਹੁੰਚਾਏ। ਇਕ ਦਿਨ ਆਪ ਜੀ (37) ਬਾਬੇ ਗੁਰਦਿੱਤੇ (19) ਨਾਲ ਸ਼ਿਕਾਰ ਖੇਡਦੇ-ਖੇਡਦੇ ਬੁਢਣ ਸ਼ਾਹ ਫਕੀਰ ਕੋਲ ਪਹਾੜੀ ਤੇ ਜਾ ਪਹੁੰਚੇ। ਬੁੱਢਣ ਸ਼ਾਹ ਜੀ ਨੇ ਬਚਨ ਬਿਲਾਸ ਕਰਦਿਆ ਕਿਹਾ ਕਿ ਗੁਰੂ ਨਾਨਕ ਦੇਵ ਜੀ ਨੇ ਮੈਨੂੰ ਕਿਹਾ ਸੀ ਕਿ ਮੈਂ ਇੱਸੇ ਰੂਪ ਵਿੱਚ ਆ ਕੇ ਤੇਰੇ ਤੋਂ ਦੁਧ ਪੀਵਾਂਗਾ। ਇਹ ਬਚਨ ਸੁਣਦਿਆਂ ਹੀ ਬਾਬਾ ਗੁਰਦਿਤਾ ਜੀ ਨੇ ਗੁਰੂ ਨਾਨਕ ਰੂਪ ਧਾਰ ਕੇ ਦਰਸ਼ਨ ਦਿਤਾ ਤੇ ਦੁਧ ਮੰਗ ਕੇ ਪੀਤਾ। ਇਸ ਤਰ੍ਹਾਂ ਆਪ ਜੀ ਨੇ ਸਾਖਯਾਤ ਗੁਰੂ ਨਾਨਕ ਰੂਪ ਵੇਖ ਕੇ ਉਥੇ ਹੀ ਬੁਢਣ ਸ਼ਾਹ ਫਕੀਰ ਸਮਾ ਗਏ।

## ਤੇਗ ਬਹਾਦਰ (11) ਜੀ ਦਾ ਵਿਵਾਹ ਕਰਤਾਰਪੁਰ

ਸੰਨ 1632 ਵਿੱਚ ਆਪ ਜੀ (37) ਕੋਲ ਕੀਰਤਪੁਰ ਪਹੁੰਚ ਕੇ ਮਲਕ ਜਾਤੀ ਪ੍ਰੋਹਤ ਨੇ ਤੇਗ਼ ਬਹਾਦਰ (11) ਜੀ ਦੇ ਵਿਵਾਹ ਵਾਸਤੇ ਕੀਰਤਪੁਰ ਪਹੁੰਚਣ ਦੀ ਅਰਜ਼ ਕੀਤੀ।

ਆਪ ਜੀ ਨੇ ਆਪਣੇ ਪੁੱਤਰ ਸੂਰਜ ਮਲ (15) ਅਤੇ ਇਸ ਦੀ ਮਾਤਾ ਮਹਾਂਦੇਵੀ ਅਤੇ ਇਸ ਦੀ ਪਤਨੀ ਖੇਮੋਂ ਨੂੰ ਸਵਾਰੇ ਦੇ ਕੇ ਕਰਤਾਰਪੁਰ ਭੇਜ ਦਿਤਾ। ਥੋੜੇ ਦਿਨਾ ਪਿਛੋਂ ਆਪ ਵੀ ਸੰਗਤਾਂ ਨੂੰ ਤਾਰਦੇ ਕਰਤਾਰਪੁਰ ਪਹੁੰਚੇ। ਬਾਬਾ ਗੁਰਦਿੱਤਾ ਜੀ (19) ਵੀ ਆ ਗਏ। ਆਪ ਜੀ ਦਾ ਦਰਸ਼ਨ ਕਰਕੇ ਆਪ ਜੀ ਦੇ ਦੂਸਰੇ ਮਹਿਲ ਨਾਨਕੀ ਤੇ ਸਪੁਤ੍ਰ ਤੇਗ਼ ਬਹਾਦਰ (11) ਜੀ ਬੜੇ ਪ੍ਰਸੰਨ ਹੋਏ।

ਗੁਰੂ ਘਰ ਦੇ ਸਾਰੇ ਪ੍ਰਵਾਰ ਨੇ ਖ਼ੁਸ਼ੀ ਨਾਲ ਤੇਗ਼ ਬਹਾਦਰ ਜੀ (11) ਦਾ ਵਿਵਾਹ ਕਰਤਾਰਪੁਰ ਵਾਸੀ ਸੁਭਿੱਖੀਏ ਖਤ੍ਰੀ ਲਾਲ ਚੰਦ ਜੀ ਦੀ ਪਤਨੀ ਬਿਸ਼ਨੋ ਜੀ ਦੀ ਕੁੱਖੋਂ ਉਪਜੀ ਗੁਜਰੀ ਜੀ ਨਾਲ ਕੀਤਾ। ਇਸ ਖ਼ੁਸ਼ੀ ਵਿੱਚ ਅਕਤੂਬਰ 1632 ਦੀਵਾਲੀ ਦਾ ਮੇਲਾ ਕਰਤਾਰਪੁਰ ਬੜੇ ਉਤਸ਼ਾਹ ਨਾਲ ਮਨਾਇਆ ਗਿਆ। ਵਿਸਾਖੀ ਦਾ ਮੇਲਾ ਵੀ ਕਰਤਾਪੁਰ ਕੀਤਾ ਗਿਆ। ਬਹੁਤ ਸੰਗਤਾਂ ਦਰਸ਼ਨ ਕਰਨ ਲਈ ਆਈਆਂ।

ਪੈਂਦੇ ਖਾਂ ਪਠਾਨ ਜੋ ਆਪ ਜੀ (38) ਨੇ ਪਾਲ ਰੱਖਿਆ ਸੀ। ਇਸ ਨੇ ਕਈ ਬੇਈਮਾਨੀਆਂ ਕੀਤੀਆਂ। ਬੇਈਮਾਨੀਆਂ ਦੇ ਪ੍ਰਤੱਖ ਹੋਣ 'ਤੇ ਸ਼ਰਮਸਾਰ ਹੁੰਦਾ ਨੱਠ ਗਿਆ। ਪੈਂਦੇ ਖਾਂ ਨੇ ਕੁਤਬ ਖਾਂ ਸੂਬਾ ਜਲੰਧਰ ਕੋਲ ਜਾ ਸ਼ਰਨ ਲਈ ਜੋ ਹਰ ਵੇਲੇ ਆਪ ਜੀ ਦੀ ਸ਼ਾਨ ਵਿੱਚ ਗੰਦ-ਮੰਦ ਬਕਦਾ ਰਹਿੰਦਾ।

## ਅੰਮ੍ਰਿਤਸਰ ਆਖਰੀ ਵਾਰ ਫਿਰ ਨਹੀਂ ਆਏ

ਨਵੰਬਰ 1633 ਦੁਸਹਿਰੇ ਦਾ ਮੇਲਾ ਸੰਗਤ ਦੀ ਇੱਛਾ ਅਨੁਸਾਰ ਬੜੀ ਧੂਮ-ਧਾਮ ਨਾਲ ਕੀਤਾ। ਆਪ ਜੀ (38) ਕਰਤਾਰਪੁਰ ਚਲੇ ਗਏ। ਇਸ ਪਿਛੋਂ ਆਪ ਜੀ ਅੰਮ੍ਰਿਤਸਰ ਨਹੀਂ ਆਏ।

# ਕਰਤਾਰਪੁਰ ਜੰਗ

ਅਪ੍ਰੈਲ 1634 ਵਿਸਾਖੀ ਦਾ ਮੇਲਾ ਆਪ ਜੀ (39) ਦੇ ਸਾਰੇ ਪ੍ਰਵਾਰ ਨੇ ਕਰਤਾਰਪੁਰ ਕੀਤਾ। ਪੈਂਦੇ ਖਾਂ ਪਠਾਨ ਜੋ ਆਪ ਜੀ ਕੋਲੋਂ ਨੱਸ ਕੇ ਜਲੰਧਰ ਦੇ ਸੂਬੇ ਕੁਤਬ ਖਾਂ ਦੀ ਸਰਨ ਵਿੱਚ ਆ ਢੁੱਕਾ ਸੀ। ਇਸ ਨੇ ਧੀਰਮਲ ਨੂੰ ਖਤ ਭੇਜਿਆ ਕਿ ਜੇ ਤੂੰ ਗੁਰੂ ਦਾ ਸਾਰਾ ਭੇਤ ਮਾਨੂੰ ਦੇਂਦਾ ਰਹੇ ਤਾਂ ਅੰਮ੍ਰਿਤਸਰ ਦਾ ਪਟਾ ਤੈਨੂੰ ਬਾਦਸ਼ਾਹ ਸ਼ਾਹਜਹਾਨ (41) ਦਿੱਲੀ ਤੋਂ ਹੁਣੇ ਲਿਖਵਾ ਦੇਂਦਾ ਹਾਂ। ਇਸ ਤਰ੍ਹਾਂ ਆਪ ਜੀ ਦਾ ਪੋਤਰਾ ਧੀਰਮਲ ਪੈਂਦੇ ਖਾਂ ਦਾ ਪੱਖੀ ਬਣਕੇ ਆਪ ਜੀ ਦਾ ਵੈਰੀ ਬਣ ਗਿਆ। ਇਸ ਨੇ ਪੈਂਦੇ ਖਾਂ ਨੂੰ ਖਤ ਲਿਖ ਦਿਤਾ ਕਿ ਮੈਂ ਆਪ ਦਾ ਤੇ ਸੂਬੇ ਕੁਤਬ ਖਾਂ ਦਾ ਮਿਤ੍ਰ ਹਾਂ। ਹੁਣ ਮੈਂ ਆਪ ਨੂੰ ਸਾਰੇ ਭੇਤ ਦੇਂਦਾ ਰਹਾਂਗਾ। ਇਸ ਤਰ੍ਹਾਂ ਧੀਰਮਲ ਦੁਸ਼ਮਣਾਂ ਦਾ ਪੱਖੀ ਹੋ ਗਿਆ ਤੇ ਆਪਣੇ ਘਰ ਦੇ ਭੇਤ ਦੇਣੇ ਸ਼ੁਰੂ ਕਰ ਦਿੱਤੇ।

ਜੂਨ 1634 ਨੂੰ ਸ਼ਾਹੀ ਫੌਜ ਨੇ ਕਰਤਾਰਪੁਰ ਹੱਲਾ ਕਰ ਦਿੱਤਾ। ਸਿਖਾਂ ਨੇ ਬਿਧੀ ਚੰਦ ਤੇ ਟਿੱਕਾ ਬਾਬਾ ਗੁਰਦਿੱਤਾ ਜੀ ਨੂੰ ਨਾਲ ਲੈ ਹੱਲੇ ਨੂੰ ਰੋਕਿਆ। ਇਸ ਜੰਗ ਵਿੱਚ ਕਾਲੇ ਖਾਂ ਤੇ ਪੈਂਦੇ ਖਾਂ ਮਾਰੇ ਗਏ। ਸ਼ਾਹੀ ਲਸ਼ਕਰ ਦੀ ਬੁਰੀ ਤਰ੍ਹਾਂ ਹਾਰ ਹੋਈ। ਸ਼ਾਹੀ ਫੌਜ ਵਾਪਸ ਜਲੰਧਰ ਨਸ ਗਈ।

# ਕਰਤਾਰਪੁਰ ਤੋਂ ਕੀਰਤਪੁਰ ਅੰਤ ਸਮੇਂ ਤਕ

ਸਿੱਖਾਂ ਦੀ ਅਰਜ ਮੰਨ ਕੇ ਆਪ ਜੀ (39) ਸਮੇਤ ਪ੍ਰਵਾਰ ਅਤੇ ਫੌਜ ਦੇ ਜੂਨ 1634 ਨੂੰ ਕਰਤਾਰਪੁਰ ਤੋਂ ਚਲੇ ਸਭ ਸਾਮਾਨ ਲਦਵਾ ਗੱਡਿਆਂ ਤੇ ਤੋਰਿਆ।

ਪੋਤਰਾ ਧੀਰਮਲ ਜੋ ਗੁਰੂ ਜੀ ਨਾਲ ਵਿਗੜ ਰਿਹਾ ਸੀ। ਇਸ ਨੇ ਪੋਥੀ ਸਾਹਿਬ (ਸ੍ਰੀ ਆਦਿ ਗ੍ਰੰਥ ਸਾਹਿਬ) ਕੋਠੇ ਵਿੱਚ ਰਖ ਕੇ ਜੰਦਰਾ ਮਾਰ ਲਿਆ ਅਤੇ ਮਰਨ ਮਾਰਨ ਨੂੰ ਤਿਆਰ ਹੋ ਬੈਠਾ। ਆਪ ਜੀ (39) ਨੇ ਪੋਤਰੇ ਦਾ ਖੋਟ ਵੇਖ ਕੇ ਕਿਸੇ ਨੂੰ ਕੁਛ ਨਾ ਕਹਿਣ ਦਿੱਤਾ ਤੇ ਪੋਥੀ ਸਾਹਿਬ ਗ੍ਰੰਥ ਉਥੇ ਹੀ ਛੱਡ ਦਿੱਤਾ।

ਇਸ ਧੀਰਮਲ ਬਾਬੇ ਗੁਰਦਿਤੇ (21) ਦੇ ਪੁਤ੍ਰ ਨੇ ਆਪਣੀ ਮਾਤਾ ਅਨੰਤੀ

ਤੇ ਆਪਣੀ ਵਹੁਟੀ ਕਰਮ ਭਰੀ ਰਖ ਲਈਆਂ।

ਧਿਧੀ ਚੰਦ ਜੀ ਨੇ ਪੋਥੀ ਸਾਹਿਬ ਗ੍ਰੰਥ ਤੋਂ ਜੋ ਸੈਚੀਆਂ ਵਿੱਚ ਉਤਾਰਾ ਕੀਤਾ ਸੀ ਉਹ ਸੈਚੀਆਂ ਧਿਧੀ ਚੰਦ ਨੇ ਲੈ ਲਈਆਂ।

## ਗੁਰੂ ਘਰ ਦਾ ਬਾਕੀ ਪ੍ਰਵਾਰ ਜੋ ਕਿ ਇਸ ਤਰ੍ਹਾਂ ਹੈ

ਵੱਡਾ ਪੁਤ੍ਰ ਗੁਰਦਿਤਾ ਜੀ (21) ਤੇ 2. ਇਹਨਾਂ ਦਾ ਪੁਤ੍ਰ ਹਰ ਰਾਏ ਜੀ (5) 3. ਛੋਟਾ ਸੁਰਜਮੱਲ (17) ਤੇ ਇਸਦੀ 4. ਮਾਤਾ ਮਹਾਦੇਵੀ ਤੇ 5. ਪਤਨੀ ਖੇਮੋਂ 6. ਸਭ ਤੋਂ ਛੋਟੇ ਪੁਤਰ ਤੇਗ ਬਹਾਦਰ ਜੀ (13) ਇਹਨਾਂ ਦੀ 7. ਮਾਤਾ ਨਾਨਕੀ ਤੇ 8. ਪਤਨੀ ਗੁਜਰੀ ਇਹ ਅੱਠ ਸਵਾਰੇ ਲੈਕੇ ਸਮੇਤ ਬਿੱਧੀ ਚੰਦ ਅਤੇ ਬਹੁਤ ਸਾਰੀ ਸੰਗਤ ਆਪ ਜੀ ਨਾਲ ਕੀਰਤਪੁਰ ਪੁਜ ਗਏ।

ਅਪ੍ਰੈਲ 1635 ਵਿਸਾਖੀ ਦਾ ਮੇਲਾ ਆਪ ਜੀ (40) ਨੇ ਕੀਰਤਪੁਰ ਕੀਤਾ

ਅਪ੍ਰੈਲ 1636 ਵਿਸਾਖੀ ਦਾ ਮੇਲਾ ਆਪ ਜੀ (41) ਨੇ ਕੀਰਤਪੁਰ ਕੀਤਾ।

## ਭਾਈ ਗੁਰਦਾਸ ਜੀ ਚੜ੍ਹਾਈ ਕਰ ਗਏ

ਸਤੰਬਰ 1637 (ਭਾਦੋ ਸੁਦੀ 8 ਸੰਮਤ 1694) ਭਾਈ ਗੁਰਦਾਸ ਜੀ (84) ਗੋਇੰਦਵਾਲ ਸਾਹਿਬ ਚੜ੍ਹਾਈ ਕਰ ਗਏ। ਆਪ ਜੀ (42) ਨੇ ਪਹੁੰਚ ਹਥੀਂ ਸਸਕਾਰ ਕੀਤਾ।

ਨੋਟ : ਪੰਜਵੀ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਪੋਥੀ ਸਾਹਿਬ ਗ੍ਰੰਥ ਲਿਖਵਾਇਆ ਸੀ। ਇਸ ਗ੍ਰੰਥ ਵਿੱਚ ਭਾਈ ਗੁਰਦਾਸ ਜੀ ਦੀ ਆਪਣੀ ਰਚੀ ਬਾਣੀ ਦਰਜ ਨਹੀਂ ਹੈ।

ਭਾਈ ਗੁਰਦਾਸ ਜੀ ਦੀ ਆਪਣੀ ਰਚਨਾ 40 ਵਾਰਾਂ ਅਤੇ 556 ਕਬਿੱਤ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਰ ਹੈ ਕਿ ਭਾਈ ਸਾਹਿਬ ਦੀਆਂ ਵਾਰਾਂ ਤੋਂ ਵਧ ਕੇ ਸਿਖੀ ਦਾ ਰਹਿਤਨਾਮਾ ਹੋਰ ਕੋਈ ਨਹੀਂ ਹੈ। ਭਾਈ ਜੀ ਦੀ ਬਾਣੀ ਪੜਨ ਤੋਂ ਸਿਖੀ ਪ੍ਰਾਪਤ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਸਿਖ ਧਰਮ ਦਾ ਪ੍ਰਚਾਰਕ ਹੋ ਕੇ ਲਾਹੌਰ, ਆਗਰੇ, ਕਾਂਸ਼ੀ ਆਦਿਕ ਅਸਥਾਨਾਂ ਵਿੱਚ ਸਿਖ ਧਰਮ ਦਾ ਪ੍ਰਚਾਰ ਕੀਤਾ। ਪੜੋ ਭਾਈ ਗੁਰਦਾਸ ਜੀ ਦੀਆਂ ਵਾਰਾਂ। (40 ਵਾਰਾਂ ਅਤੇ 556 ਕਬਿਤ)

## ਸੁੰਦਰ ਸ਼ਾਹ ਅਤੇ ਬਿਧੀ ਚੰਦ ਦਾ ਮੇਲ

ਪੀਰ ਬੁੱਢਣ ਸ਼ਾਹ ਦਾ ਚੇਲਾ ਸੁੰਦਰ ਸ਼ਾਹ ਦੇਊ ਨਗਰ (ਅਯੁੱਧਿਆ ਤੋਂ 18 ਕੋਹ ਅਗਨ ਕੋਨ ਗੋਮਤੀ ਕਿਨਾਰੇ ਹੈ) ਰਹਿੰਦਾ ਸੀ। ਇਹ ਆਪ ਜੀ ਦੇ ਕੀਰਤਪੁਰ ਦਰਸ਼ਨ ਕਰਨ ਆਇਆ। ਏਥੇ ਬਿਧੀ ਚੰਦ ਜੀ ਨਾਲ ਬੜਾ ਪਿਆਰ ਹੋ ਗਿਆ ਤੇ ਬਿਧੀ ਚੰਦ ਜੀ ਤੋਂ ਬਚਨ ਲਿਆ ਕਿ ਜਦੋਂ ਮੈਂ ਤੁਹਾਨੂੰ ਦੇਊ ਨਗਰ ਬੁਲਾਵਾਂ ਤਾਂ ਜਰੂਰ ਦਰਸ਼ਨ ਦੇਣੇ।

## ਕੁਰਖੇਤ੍ਰ

ਅਪ੍ਰੈਲ 1638 — ਆਪ ਜੀ ਵਿਸਾਖੀ ਦੇ ਮੇਲੇ ਦੋ ਹਜ਼ਾਰ ਸਵਾਰ ਨਾਲ ਲੈ ਕੇ ਕੁਰਖੇਤ੍ਰ ਗਏ। ਵਾਪਸੀ ਤੇ ਰੋਪੜੀਏ ਪਠਾਨਾਂ ਨੇ ਰਸਤਾ ਰੋਕਿਆ, ਬੜੀ ਲੜਾਈ ਹੋਈ। ਰੋਪੜ ਦੀ ਲੁਟਮਾਰ ਕਰਕੇ ਸਿੱਖਾਂ ਨੇ ਫਤਹਿ ਪਾਈ। ਕੀਰਤਪੁਰ ਪਹੁੰਚੇ।

## ਸਾਹਿਬਜ਼ਾਦੇ ਅਣੀ ਰਾਏ ਦਾ ਚਲਾਣਾ

ਮਈ 1638 — ਆਪ ਜੀ (43) ਦੇ ਸਾਹਿਬਜ਼ਾਦੇ ਅਣੀ ਰਾਏ (20) ਜੋ ਕਿ ਮਾਤਾ ਦਮੋਦਰੀ ਜੀ ਦੀ ਕੁਖੋਂ ਸਨ ਕੀਰਤਪੁਰ ਚਲਾਣਾ ਕਰ ਗਏ। ਇਹ ਸਾਹਿਬਜ਼ਾਦੇ ਆਤਮਾਨੰਦ ਰਹਿੰਦੇ ਸਨ ਸ਼ਾਦੀ ਨਹੀਂ ਕਰਾਈ।

## ਕੀਰਤਪੁਰ ਗੱਦੀ ਦੀ ਚਰਚਾ

ਜੂਨ 1638 — ਵਿਚ ਆਪ ਜੀ (43) ਦੇ ਸਾਰੇ ਪ੍ਰਵਾਰ ਵਿੱਚ ਗੱਦੀ ਦੀ ਚਰਚਾ ਸ਼ੁਰੂ ਹੋ ਗਈ ਕਿਉਂਕਿ ਆਪ ਜੀ (43) ਆਪਣੇ ਪੋਤਰੇ ਹਰਿ ਰਾਏ ਜੀ (9) ਜਿਨ੍ਹਾਂ ਦਾ ਪਿਤਾ ਸਵਰਗਵਾਸੀ ਬਾਬਾ ਗੁਰਦਿੱਤਾ ਜੀ ਤੇ ਮਾਤਾ ਅਨੰਤੀ ਸੀ ਨੂੰ ਬੜਾ ਪਿਆਰ ਕਰਦੇ ਸਨ। ਹਰਿ ਰਾਏ ਜੀ ਨੂੰ ਦੀਵਾਨ ਸਜੇ ਵਿੱਚ ਕੋਲ ਹੀ ਬਿਠਾਂਦੇ ਸਨ।

ਗੁਰੂ ਜੀ ਦੇ ਤੀਸਰੇ ਮਹਿਲ ਮਹਾਂਦੇਵੀ ਜੀ ਚਾਹੁੰਦੇ ਸਨ ਕਿ ਮੇਰੇ ਪੁੱਤ੍ਰ ਸੂਰਜਮੱਲ (21) ਨੂੰ ਗੱਦੀ ਮਿਲੇ।

(ਸਵਰਗਵਾਸੀ ਬਾਬੇ ਗੁਰਦਿੱਤੇ ਜੀ ਦਾ ਵੱਡਾ ਪੁੱਤਰ ਧੀਰਮਲ (12) ਆਪਣੀ ਮਾਤਾ ਅਨੰਤੀ ਜੀ ਤੇ ਪਤਨੀ ਕਰਮਵਤੀ ਨੂੰ ਲੈ ਕੇ ਕਰਤਾਰਪੁਰ ਹੀ ਬੈਠਾ ਸੀ ਕਿ ਜੋ ਆਪ ਜੀ ਤੋਂ ਬੇਮੁਖ ਹੋ ਚੁਕਿਆ ਸੀ। ਆਪ ਇਸ ਪੋਤਰੇ ਨੂੰ ਮੱਥੇ ਹੀ ਨਹੀਂ ਸੀ ਲਾਉਂਦੇ)।

ਆਪ ਜੀ ਦੇ ਦੂਸਰੇ ਮਹਿਲ ਨਾਨਕੀ ਜੀ ਇਨ੍ਹਾਂ ਦੀ ਕੁੱਖੋਂ ਤੇਗ ਬਹਾਦਰ ਜੀ (17) ਸਨ ਇਹ ਤਾਂ ਚੁਪ ਹੀ ਰਹਿੰਦੇ।

## ਭਾਈ ਬਿਧੀ ਚੰਦ ਜੀ ਦਾ ਚਲਾਣਾ

ਪਿਛੇ ਪੜ੍ਹ ਆਏ ਹੋ ਕਿ ਬੱਢਣ ਸ਼ਾਹ ਜੀ ਦਾ ਚੇਲਾ ਸੁੰਦਰ ਸ਼ਾਹ ਜੋ ਕਿ ਦੇਉਨਗਰ ਅਯੁਧਿਆ ਤੋਂ 18 ਕੋਹ ਅਜਾਨਕੋਨ ਗੋਮਤੀ ਕਿਨਾਰੇ ਰਹਿੰਦਾ ਸੀ।

ਬੜੇ ਚਿਰ ਪਹਿਲੋਂ ਇਹ ਆਪ ਜੀ ਦੇ ਦਰਸ਼ਨ ਕਰਨ ਆਇਆ ਜੋ ਬਿਧੀ ਚੰਦ ਜੀ ਨਾਲ ਪਿਆਰ ਹੋ ਗਿਆ। ਇਸ ਨੇ ਜੋ ਸੰਗਤ ਆਪ ਜੀ ਦੇ ਦਰਸ਼ਨ ਕਰਨ ਆ ਰਹੀ ਸੀ ਰਾਹੀਂ ਭਾਈ ਬਿਧੀ ਚੰਦ ਜੀ ਨੂੰ ਸੁਨੇਹਾ ਭੇਜਿਆ ਕਿ ਕੀਤੇ ਬਚਨਾਂ ਅਨਸਾਰ ਮੈਨੂੰ ਦਰਸ਼ਨ ਦਿਓ। ਭਾਈ ਬਿਧੀ ਚੰਦ ਜੀ ਸੁਨੇਹਾ ਮਿਲਣ ਤੇ ਬਚਨ ਦੀ ਪਾਲਨਾ ਕਰਦੇ ਹੋਏ ਆਪ ਜੀ ਤੋਂ ਆਗਿਆ ਲੈ ਕੇ ਦੇਉ ਨਗਰ ਪਹੁੰਚ ਗਏ। ਇਥੇ ਦੋਵੇਂ ਹੀ ਇਕੱਠੇ ਬਚਨ ਬਿਲਾਸ ਕਰਦੇ।

ਸਤੰਬਰ 1638 (ਭਾਦਰੋਂ ਸੁਦੀ 3 ਸੰਮਤ 1695) ਨੂੰ ਇਕੱਠੇ ਹੀ ਸਰੀਰ ਛਡ ਗਏ। (ਸੁੰਦਰ ਸ਼ਾਹ ਦੀ ਦਰਗਾਹ ਅਤੇ ਬਿਧੀਚੰਦ ਜੀ ਦੀ ਸਮਾਧ ਇੱਥੇ ਇਕੋ ਜਗ੍ਹਾ ਦੇਉਨਗਰ ਹੈ)

ਨੋਟ : ਭਾਈ ਬਿਧੀ ਚੰਦ ਜੀ ਦੇ ਭਾਈ ਉਧਰ ਚੰਦ ਜੀ ਦੇ ਪੁੱਤਰ ਲਾਲ ਚੰਦ ਨੇ ਦੇਊ ਨਗਰ ਤੋਂ ਰਾਖ ਲਿਆ ਕੇ ਇਕ ਸਮਾਧ ਸੁਰ ਸਿੰਘ ਪਿੰਡ (ਜੋ ਅੰਮ੍ਰਿਤਸਰ ਤੋਂ ਕਸੂਰ ਨੂੰ ਜਾਂਦੀ ਸੜਕ ਪਰ ਹੈ ਬਣਾਈ।

## ਗੁਰਗੱਦੀ

ਅਕਤੂਬਰ 1641 (ਕਤਕ ਦੀਵਾਲੀ 1698) ਦੀਵਾਲੀ ਦੇ ਸਤਸੰਗ ਤੇ ਬਹੁਤ ਸਾਰੀ ਸੰਗਤ ਨੂੰ ਸਦੇ ਦੇ ਕੇ ਬੁਲਾਇਆ।

## ਪੋਤਰੇ ਹਰਿ ਰਾਏ ਜੀ (12) ਨੂੰ ਗੁਰਗੱਦੀ ਦਿੱਤੀ।

ਦੀਵਾਲੀ ਨੂੰ ਗੁਰਗੱਦੀ 'ਤੇ ਪੋਤਰੇ ਹਰਿਰਾਏ ਜੀ ਨੂੰ ਬਿਠਾ ਭਾਈ ਭਾਨੇ (105) ਤੋਂ ਗੁਰਿਆਈ ਦਾ ਤਿਲਕ ਲਵਾ ਪੰਜ ਪੈਸੇ ਨਰੇਲ ਰਖਕੇ ਪੋਤਰੇ ਨੂੰ ਨਮਸਕਾਰ ਕੀਤੀ। ਆਪ ਜੀ (46) ਦੇ ਹੁਕਮ ਅਨੁਸਾਰ ਹਰਿਰਾਏ ਜੀ (12) ਨੂੰ ਸੂਰਜਮਲ (24) ਅਤੇ ਤੇਗ ਬਹਾਦਰ (21) ਜੀ ਨੇ ਭੀ ਨਮਸਕਾਰ ਕੀਤੀ। ਇਹ ਦੋਵੇਂ ਹਰਿ ਰਾਏ ਜੀ ਦੇ ਸੱਕੇ ਚਾਚੇ ਸਨ। ਸੰਗਤ ਵਿੱਚ ਗੁਰਬਾਣੀ ਵਿੱਚਾਰ ਤੇ ਕੀਰਤਨ ਹੋਂਦੇ ਰਹੇ।

## ਸ੍ਰੀ ਹਰਿ ਗੋਬਿੰਦ ਜੀ (49) ਜੋਤੀ ਜੋਤ ਸਮਾਏ 8 ਮਾਰਚ 1644

(ਚੇਤ ਸੁਦੀ 6 ਸੰਮਤ 1701) ਨੂੰ ਆਪ ਜੀ (49) ਕੀਰਤਪੁਰ ਜੋਤੀ ਜੋਤ ਸਮਾ ਗਏ। ਦੂਰੋਂ ਨੇੜਿਓਂ ਬਹੁਤ ਸੰਗਤ ਦਾ ਇਕੱਠ ਹੋਇਆ। ਸ਼ਬਦ ਕੀਰਤਨ ਹੁੰਦੇ ਰਹੇ। ਗੁਰੂ ਹਰਿ ਰਾਏ ਜੀ (15) ਨੂੰ ਸੰਗਤ ਨਮਸਕਾਰ ਕਰ ਟੁਰੀ।

ਆਪ ਜੀ ਦੇ ਤੀਸਰੇ ਮਹਿਲ ਮਹਾਂਦੇਵੀ ਆਪਣੇ ਲੜਕੇ ਸੂਰਜਮਲ (27) ਅਤੇ ਨੌਂਹ ਖੇਮੋਂ ਨਾਲ ਕੀਰਤਪੁਰ ਹੀ ਰਹੇ।

## ਨਾਨਕੀ ਜੀ ਪੇਕੇ ਬਕਾਲੇ

ਕੁਛ ਈਰਖਾ ਪੈਦਾ ਹੋ ਗਈਆਂ। ਇਸ ਕਰਕੇ ਆਪ ਜੀ ਦੇ ਦੂਸਰੇ ਮਹਿਲ ਨਾਨਕੀ ਜੀ ਆਪਣੇ ਸਪੁੱਤ੍ਰ ਤੇਗ ਬਹਾਦਰ ਜੀ (23) ਅਤੇ ਨੌਂਹ ਗੁਜਰੀ ਜੀ ਸਮੇਤ ਕੀਰਤਪੁਰ ਤੋਂ ਆਪਣੇ ਪੇਕੇ

### ਬਕਾਲੇ ਆ ਗਏ।

| ਜਨਮ | ਆਯੂ | ਜੋਤੀ ਜੋਤ ਸਮਾਏ ਕੀਰਤਪੁਰ |
|---|---|---|
| 1595 | 49 | 1644 |

# ਸੱਤਵੀਂ ਪਾਤਸ਼ਾਹੀ ਸ੍ਰੀ ਹਰਿ ਰਾਏ ਜੀ

**ਪਿਤਾ ਬਾਬਾ ਗੁਰਦਿੱਤਾ ਜੀ, ਮਾਤਾ ਅਨੰਤੀ (ਨਿਹਾਲ ਕੌਰ) ਪਤਨੀਆਂ – 1– ਰਾਮੋਂ, –2– ਕ੍ਰਿਸ਼ਨਾ, –3– ਕੋਟ ਕਲਿਆਣੀ, –4– ਲੜਿਕੀ, –5– ਚੰਦੋ, –6– ਪ੍ਰੇਮੋ, –7– ਅਨੋਖੀ, –8– ਤੋਖੀ, ਪਿੰਡ ਅਨੂਪ ਸ਼ਹਿਰ।**

## ਜਨਮ

ਫਰਵਰੀ 1629 — (20 ਮਾਘ ਸੰਮਤ 1686) ਨੂੰ ਆਪ ਜੀ ਦਾ ਜਨਮ ਬਾਬਾ ਗੁਰਦਿੱਤਾ ਜੀ (16) ਦੇ ਗ੍ਰਹਿ ਵਿਖੇ ਅਨੰਤੀ (ਨਿਹਾਲ ਕੌਰ) ਜੀ ਦੀ ਕੁਖੋਂ ਕੀਰਤਪੁਰ ਹੋਇਆ।

## ਵਿਵਾਹ

ਜੂਨ 1640 — (9 ਹਾੜ ਸੰਮਤ 1697) ਨੂੰ ਆਪ ਜੀ (11) ਦਾ ਵਿਵਾਹ ਆਪ ਜੀ ਦੇ ਦਾਦਾ ਸ੍ਰੀ ਗੁਰੂ ਹਰਿਗੋਬਿੰਦ ਜੀ (45) ਨੇ ਅਨੂਪ ਸ਼ਹਿਰ (ਜ਼ਿਲਾ ਬੁਲੰਦਸ਼ਹਿਰ ਯੂ. ਪੀ.) ਨਿਵਾਸੀ ਰਾਜਾ ਰਾਮ (ਦਯਾਰਾਮ) ਦੀਆਂ ਦੋ ਪੁਤ੍ਰੀਆਂ ਰਾਮੋਂ, ਕ੍ਰਿਸ਼ਨਾਂ ਨਾਲ ਕੀਤਾ।

(ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ ਕਿ ਰਾਜਾ ਰਾਮ (ਦਯਾਰਾਮ) ਨੇ –1– ਕੋਟ ਕਲਿਆਣੀ, –2– ਲੜਿਕੀ, –3– ਚੰਦੋ, –4– ਪ੍ਰੇਮੋ, –5– ਅਨੋਖੀ, –6– ਤੋਖੀ ਇਹ ਛੇ ਪੁਤ੍ਰੀਆਂ ਵੀ ਵਿਆਹ ਦਿੱਤੀਆਂ ਸਨ।)

## ਗੁਰਗੱਦੀ

ਅਕਤੂਬਰ 1641 — (ਕਤਕ ਦੀਵਾਲੀ 1698) ਨੂੰ ਆਪ ਜੀ ਦੇ ਦਾਦਾ ਸ੍ਰੀ ਗੁਰੂ ਹਰਿਗੋਬਿੰਦ (46) ਜੀ ਨੇ ਆਪ ਜੀ (12) ਨੂੰ ਕੀਰਤਪੁਰ ਗੁਰ ਗੱਦੀ ਦਿੱਤੀ। ਗੱਦੀ ਤਿਲਕ ਬਾਬਾ ਬੁੱਢਾ ਜੀ ਦੇ ਪੋਤਰ ਭਾਈ ਭਾਨੇ ਜੀ (105) ਨੇ ਲਾਇਆ।

## ਸੰਤਾਨ

ਮਾਰਚ 1646 ਨੂੰ ਆਪ (17) ਜੀ ਦੇ ਘਰ ਮਹਿਲ ਕੋਟ ਕਲਿਆਣੀ ਜੀ ਦੀ ਕੁਖੋਂ ਰਾਮ ਰਾਏ ਜੀ ਦਾ ਜਨਮ ਹੋਇਆ।

7 ਜੁਲਾਈ 1656 (8 ਸਾਵਨ 1713) ਨੂੰ ਆਪ ਜੀ (27) ਦੇ ਘਰ ਮਹਿਲ ਕ੍ਰਿਸ਼ਨਾ ਜੀ ਦੀ ਕੁਖੋਂ ਹਰਿਕ੍ਰਿਸ਼ਨ ਜੀ ਦਾ ਜਨਮ ਹੋਇਆ।

## ਔਰੰਗਜ਼ੇਬ (40) ਦਿੱਲੀ ਦੇ ਤਖ਼ਤ ਤੇ

ਸੰਨ 1658 ਵਿਚ ਸ਼ਾਹਜਹਾਨ ਬਾਦਸ਼ਾਹ (65) ਬੀਮਾਰ ਹੋ ਗਿਆ। ਔਰੰਗਜ਼ੇਬ (40) ਨੇ ਆਪਣੇ ਬਾਪ ਸ਼ਾਹਜਹਾਨ (65) ਨੂੰ ਆਗਰੇ ਦੇ ਕਿਲ੍ਹੇ ਵਿਚ ਕੈਦ ਕਰ ਲਿਆ। ਔਰੰਗਜ਼ੇਬ (40) ਨੇ ਦਿੱਲੀ ਦਾ ਤਖ਼ਤ ਮੱਲ ਲਿਆ।

(ਨੋਟ : ਸ਼ਾਹਜਹਾਨ 7 ਸਾਲ ਪੁੱਤਰ ਦੀ ਕੈਦ ਵਿਚ ਰਹਿ ਕੇ ਆਗਰੇ ਮਰਿਆ।

## ਆਪ ਜੀ (31) ਨੇ ਆਪਣੇ ਵੱਡੇ ਪੁੱਤਰ ਰਾਮ ਰਾਏ (14) ਨੂੰ ਔਰੰਗਜ਼ੇਬ (42) ਪਾਸ ਦਿੱਲੀ ਭੇਜਣਾ

ਸੰਨ 1660 ਵਿਚ ਐਸਾ ਸਮਾਂ ਆ ਗਿਆ ਕਿ ਈਰਖਾਵਾਦੀਆਂ ਨੇ ਔਰੰਗਜ਼ੇਬ (42) ਨੂੰ ਕਈ ਸ਼ੱਕਾਂ ਵਿਚ ਪਾ ਦਿਤਾ। ਜਿਸ ਤੇ ਔਰੰਗਜ਼ੇਬ ਨੇ ਆਪ ਜੀ (31) ਨੂੰ ਦਿੱਲੀ ਬੁਲਾ ਭੇਜਿਆ। ਆਪ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਏ (14) ਨੂੰ ਦਿੱਲੀ ਔਰੰਗਜ਼ੇਬ ਕੋਲ ਭੇਜ ਦਿਤਾ। ਰਾਮ ਰਾਏ ਨੇ ਗੁਰ ਕਿਰਪਾ ਨਾਲ ਔਰੰਗਜ਼ੇਬ ਨੂੰ ਨਿਰੁੱਤਰ ਰਖਿਆ। ਇਕ ਵਾਰ ਬਾਦਸ਼ਾਹ ਨੇ ਕਿਸੇ ਦੇ ਸਿਖਾਇਣ ਪੁਰ ਪੁਛਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੇ "ਮਿੱਟੀ ਮੁਸਲਮਾਨ ਕੀ" ਸਲੋਕ ਵਿਚ ਇਸਲਾਮ ਦੀ ਹੱਤਕ ਕਿਉਂ ਕੀਤੀ ਹੈ ? ਰਾਮ ਰਾਏ ਨੇ ਉੱਤਰ ਦਿੱਤਾ ਕਿ ਪਾਠ "ਮਿਟੀ ਬੇਈਮਾਨ ਕੀ" ਹੈ ਮੁਸਲਮਾਨ ਕੀ ਨਹੀਂ। ਰਾਮਰਾਏ ਜੀ ਨੇ ਔਰੰਗਜ਼ੇਬ ਦੇ ਕਹਿਣ ਉੱਤੇ ਸਤਿਗੁਰੂ ਜੀ ਦੀ ਦਿੱਤੀ ਸ਼ਕਤੀ ਨਾਲ 72 ਕਰਾਮਾਤਾਂ ਦਿਖਾਈਆਂ।

ਆਪ ਜੀ (31) ਨੂੰ ਇਹ ਖ਼ਬਰ ਮਿਲੀ, ਤਾਂ ਫੁਰਮਾਇਆ ਕਿ ਰਾਮਰਾਏ (14) ਨੇ ਔਰੰਗਜ਼ੇਬ ਦੀ ਖੁਸ਼ਾਮਦ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ

ਦਾ ਵਾਕ ਪਲਟਿਆ ਹੈ। ਇਸ ਲਈ ਸਾਡੇ ਮੱਥੇ ਨਾ ਲਗੋ।

## ਔਰੰਗਜ਼ੇਬ ਨੇ ਰਾਮਰਾਏ ਨੂੰ ਜਾਗੀਰ ਦੇਣੀ

ਰਾਮਰਾਏ (14) ਨੂੰ ਔਰੰਗਜ਼ੇਬ (42) ਨੇ ਜਾਗੀਰ ਯੂ. ਪੀ. ਵਿਚ ਹਰਿਦੁਆਰ ਤੋਂ ਉਪਰ 40 ਮੀਲ ਦੇ ਫਾਸਲੇ ਪਰ ਦਿੱਤੀ ਜਿਥੇ ਜਾ ਕੇ ਰਾਮਰਾਏ ਜੀ (14) ਜਾ ਵਸੇ (ਇਥੇ ਰਾਮ ਰਾਏ ਜੀ ਦੇ ਵਸਣ ਨਾਲ ਅੰਤ ਸਮੇਂ ਰਾਮ ਰਾਏ ਜੀ ਦਾ ਦੇਹਰਾ ਬਣਨ ਕਾਰਨ ਦੂਣ ਦਾ ਨਾਉਂ ਦੇਹਰਾਦੂਨ ਹੋ ਗਿਆ।

(ਨੋਟ : ਰਾਮ ਰਾਏ ਜੀ ਦਾ ਪ੍ਰਸੰਗ ਪੜ੍ਹੋਗੇ ਜੀਵਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ)

## ਸ੍ਰੀ ਗੁਰੂ ਹਰਿਰਾਏ ਜੀ (32) ਨੇ ਛੋਟੇ ਪੁਤ੍ਰ ਹਰਿਕ੍ਰਿਸ਼ਨ ਜੀ (5) ਨੂੰ ਗੁਰਗੱਦੀ ਦਿੱਤੀ

ਅਕਤੂਬਰ 1661 (ਅਸੂ ਸੁਦੀ 10 ਸੰਮਤ 1718) ਨੂੰ ਆਪ ਜੀ (32) ਆਪਣੇ ਛੋਟੇ ਪੁਤ੍ਰ ਹਰਿਕ੍ਰਿਸ਼ਨ ਜੀ (5) ਨੂੰ ਗੁਰਗੱਦੀ ਦਿੱਤੀ। ਗੱਦੀ ਤਿਲਕ ਗੁਰਦਿਤਾ ਭਾਈ ਜੀ (36) ਨੇ ਦਿੱਤਾ। ਕਿਉਂਕਿ ਵੱਡੇ ਪੁੱਤਰ ਰਾਮਰਾਏ (15) ਨੂੰ ਔਰੰਗਜ਼ੇਬ (43) ਨੇ ਆਪਣਾ ਪੱਖੀ ਕਰ ਜਾਗੀਰ ਦੇ ਛੱਡੀ ਸੀ। ਇਸ ਵਾਸਤੇ ਆਪ ਜੀ ਨੇ ਬੇਦਖ਼ਲ ਕਰ ਛੱਡਿਆ ਸੀ।

## ਸ੍ਰੀ ਗੁਰੂ ਹਰਿ ਰਾਏ ਜੀ (32) ਜੋਤੀ ਜੋਤ ਸਮਾਏ

ਨਵੰਬਰ 1661 (ਕਤਕ ਵਦੀ 9 ਸੰਮਤ 1718) ਨੂੰ ਆਪ ਜੀ (32) ਜੋਤੀ ਜੋਤ ਸਮਾ ਗਏ।

| ਜਨਮ ਕੀਰਤਪੁਰ | ਆਯੂ | ਜੋਤੀ ਜੋਤ ਸਮਾਏ ਕੀਰਤਪੁਰ |
|---|---|---|
| 1629 | 32 | 1661 |

# ਅੱਠਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ

## ਪਿਤਾ ਸ੍ਰੀ ਗੁਰੂ ਹਰਿਰਾਏ ਜੀ, ਮਾਤਾ ਕ੍ਰਿਸ਼ਨ ਕੌਰ ਜੀ

### ਜਨਮ

7 ਜੁਲਾਈ 1656 (8 ਸਾਵਨ ਸੰਮਤ 1713) ਨੂੰ ਆਪ ਜੀ ਦਾ ਜਨਮ ਸ੍ਰੀ ਗੁਰੂ ਹਰਿਰਾਏ (27) ਦੇ ਗ੍ਰਹਿ ਵਿਖੇ ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁਖੋਂ ਕੀਰਤਪੁਰ ਹੋਇਆ।

### ਗੁਰਗੱਦੀ

7 ਅਕਤੂਬਰ 1661 (ਅਸੂ ਸੁਦੀ 10 ਸੰਮਤ 1718) ਨੂੰ ਆਪ ਜੀ (5) ਨੂੰ ਆਪ ਜੀ ਦੇ ਪਿਤਾ ਸ੍ਰੀ ਗੁਰੂ ਹਰਿ ਰਾਏ ਜੀ (32) ਨੇ ਕੀਰਤਪੁਰ ਗੱਦੀ ਦਿੱਤੀ।

ਨਵੰਬਰ 1661 ਗੁਰਗੱਦੀ ਦੇ ਕੇ(ਕਤਕ ਵਦੀ 9 ਸੰਮਤ 1718) ਨੂੰ ਆਪ ਜੀ ਦੇ ਪਿਤਾ ਸ੍ਰੀ ਗੁਰੂ ਹਰਿਰਾਏ ਜੀ (32) ਕੀਰਤਪੁਰ ਜੋਤੀ ਜੋਤ ਸਮਾ ਗਏ।

### ਈਰਖਾ

ਹੁਣ ਆਪ ਜੀ (5) ਦਾ ਵੱਡਾ ਭਰਾ ਰਾਮ ਰਾਏ (15) ਡੇਹਰਾਦੂਨ ਵਾਲਾ ਆਪ ਜੀ ਦਾ ਦੁਸ਼ਮਣ ਬਣ ਚੁਕਾ ਸੀ। ਧੀਰਮਲ (37) ਤਾਇਆ ਵੀ ਕਰਤਾਰਪੁਰ ਬੈਠਾ ਰਾਮਰਾਏ ਦਾ ਸਾਥੀ ਬਣ ਰਿਹਾ ਸੀ। ਇਹਨਾਂ ਨੇ ਸੰਗਤਾਂ ਨੂੰ ਆਪਣੇ ਪਾਸੇ ਲਾਉਣ ਦਾ ਬੜਾ ਜ਼ੋਰ ਲਾਇਆ। ਪਰ ਸੰਗਤ ਆਪ ਜੀ ਦੇ ਚਰਨਾਂ ਵਿਚ ਹੀ ਰਹੀ।

ਕਈ ਤਰ੍ਹਾਂ ਦੀਆ ਈਰਖਾ ਕਰਦਿਆ ਰਾਮ ਰਾਏ ਤੇ ਧੀਰਮਲ ਦੀ ਕੋਈ ਪੇਸ਼ ਨਾ ਗਈ। ਰਾਮ ਰਾਏ ਨੇ ਔਰੰਗਜ਼ੇਬ ਨੂੰ ਕਈ ਭੜਕਾਵੀਆਂ ਗੱਲਾਂ ਲਿਖ, ਇਹ ਵੀ ਲਿਖਿਆ ਕਿ ਗੱਦੀ ਤੇ ਮੇਰਾ ਹੱਕ ਹੈ ਜੋ ਹਰਿਕ੍ਰਿਸ਼ਨ ਅਜੇ ਬੱਚਾ ਹੈ। ਸੋ ਇਸ ਤਰ੍ਹਾਂ ਦੀ ਈਰਖਾ ਦਾ ਬਹਾਨਾ ਲੈ ਕੇ ਔਰੰਗਜ਼ੇਬਨੇ ਆਪ ਜੀ ਨੂੰ ਦਿੱਲੀ ਬੁਲਾ ਭੇਜਿਆ।

ਸੰਨ 1664 (ਸੰਮਤ 1721) ਵਿਚ ਆਪ ਜੀ (8) ਕੁਛ ਸੰਗਤ ਅਤੇ ਆਪਣੀ ਮਾਤਾ ਕ੍ਰਿਸ਼ਨ ਕੌਰ ਜੀ ਸਮੇਤ ਔਰੰਗਜੇਬ (46) ਦੇ ਸੱਦੇ ਤੇ ਕੀਰਤਪੁਰ ਤੋਂ ਦਿੱਲੀ ਆ ਗਏ।

## *ਦਿੱਲੀ ਵਿਚ*

ਦਿੱਲੀ ਪਹੁੰਚ ਕੇ ਆਪ ਜੀ ਦਾ ਡੇਰਾ ਰਾਜੇ ਜੈ ਸਿੰਘ ਦੇ ਮਹਿਲਾਂ ਵਿਚ ਲਵਾਇਆ ਗਿਆ। ਇਹ ਰਾਜਾ ਜੈ ਸਿੰਘ ਔਰੰਗਜ਼ੇਬ ਦਾ ਜਰਨੈਲ ਸੀ। ਇਸ ਨੂੰ ਸ਼ਾਹਜਹਾਨ ਸਮੇਂ "ਮਿਰਜ਼ਾ" ਦਾ ਖਿਤਾਬ ਪ੍ਰਾਪਤ ਸੀ। (ਜਿਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਹੈ।) ਮਹਿਲਾਂ ਵਿਚ ਡੇਰਾ ਕਰਨ ਤੋਂ ਬਾਦ ਛੇਤੀ ਹੀ ਆਪ ਜੀ ਬਿਮਾਰ ਹੋ ਗਏ। ਆਪ ਜੀ ਨੂੰ ਸੀਤਲਾ ਨਿਕਲ ਆਈ।

## ਡੇਰਾ ਜਮਨਾ ਕੰਢੇ

ਇਸ ਵਾਸਤੇ ਆਪ ਜੀ ਨੇ ਮਹਿਲਾਂ ਤੋਂ ਆਪਣਾ ਡੇਰਾ ਜਮਨਾਂ ਦੇ ਕੰਢੇ ਬਾਹਰਵਾਰ ਜਿਥੇ ਕਿ ਜੈ ਸਿੰਘ ਦੀ ਫੌਜ ਮੈਦਾਨ ਵਿਚ ਡੇਰਾ ਰਖਦੀ ਸੀ ਜਾ ਕੀਤਾ।

## *ਸਰਾਪ*

ਆਪ ਜੀ (8) ਦਾ ਵੱਡਾ ਭਰਾ ਰਾਮ ਰਾਏ (18) ਜੋ ਕਿ ਡੇਹਰਾਦੂਨ ਵਿਚ ਬੈਠਾ ਈਰਖਾ ਨਾਲ ਭਰਿਆ ਪਿਆ ਸੀ। ਇਸ ਨੂੰ ਆਪ ਜੀ ਦੀ ਬਿਮਾਰੀ ਦਾ ਪਤਾ ਲੱਗਾ। ਬੀਮਾਰੀ ਸੁਣ ਕੇ ਖੁਸ਼ ਹੋ ਕੇ ਈਰਖਾ ਦੇ

ਮੜੇ ਹੋਏ ਨੇ ਆਪ ਜੀ ਨੂੰ ਸੁਨੇਹਾ ਭੇਜਿਆ ਕਿ ਹਰਿਕ੍ਰਿਸ਼ਨ ਤੈਨੂੰ ਸੀਤਲਾ ਹੀ ਖਾਵੇਗੀ। ਇਸ ਤਰ੍ਹਾਂ ਦਾ ਤਾਨ੍ਹਾ ਸੁਣ ਕੇ ਆਪ ਜੀ ਨੇ ਬਚਨ ਕੀਤਾ ਕਿ "ਰਾਮ ਰਾਏ ਤੂੰ ਬੇ ਔਲਾਦ ਹੋ ਕੇ ਜ਼ਿੰਦਾ ਸੜ ਕੇ ਮਰੇਂਗਾ"।

(ਨੋਟ ਇਹ ਪ੍ਰਸੰਗ ਕਿ ਰਾਮ ਰਾਏ ਤਿੰਨ ਸ਼ਾਦੀਆਂ ਕਰਾਈਆਂ ਬੱਚਾ ਨਾ ਹੋਇਆ। ਮਸੰਦਾ ਨੇ ਜੀਂਦੇ ਨੂੰ ਸਾੜ ਦਿੱਤਾ, ਇਹ ਸਾਹਾ ਪੜ੍ਹੋਗੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨੀ ਵਿਚ)।

## ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਜੋਤੀ ਜੋਤ ਸਮਾ ਗਏ

ਅਪ੍ਰੈਲ ਸੰਨ 1664 (1 ਵੈਸਾਖ ਸੰਮਤ 1721) ਨੂੰ ਆਪ ਜੀ (8) ਜਮਨਾ ਕੰਢੇ ਦਿੱਲੀ ਜੋਤੀ ਜੋਤ ਸਮਾਂ ਗਏ। ਅੰਤ ਸਮੇਂ ਪੰਜ ਪੈਸੇ ਨਾਰੀਅਲ ਥਾਲ ਵਿਚ ਰਖ ਕੇ ਬਾਬੇ ਬੁੱਢੇ ਜੀ ਦੇ ਪੜੋਤ੍ਰੇ ਭਾਈ ਗੁਰਦਿੱਤਾ ਜੀ (39) ਨੂੰ ਗੁਰਿਆਈ ਦਾ ਚਿਨ੍ਹ ਸੌਂਪ ਕਹਿ ਦਿਤਾ। ਗੱਦੀ "ਬਾਬਾ ਬਕਾਲੇ"।

(ਨੋਟ) ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਪੋਥੀ ਸਾਹਿਬ ਗ੍ਰੰਥ ਵੀ ਕੋਲ ਸੀ ਜੋ ਨਾਲ ਹੀ ਸੌਂਪ ਦਿੱਤੀ)।

(ਅੰਤ ਸਮੇਂ ਦਾ ਦੇਹਰਾ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਯਾਦ ਵਿਚ ਦਿੱਲੀ ਜਮਨਾ ਕੰਢੇ ਗੁਰਦੁਆਰਾ ਬਾਲਾ ਸਾਹਿਬ ਕਰਕੇ ਪ੍ਰਸਿੱਧ ਹੈ)।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਮਾਤਾ ਕ੍ਰਿਸ਼ਨ ਕੌਰ ਜੀ ਸਮੇਤ ਸੰਗਤ ਦਿੱਲੀ ਤੋਂ ਵਾਪਸ ਕੀਰਤਪੁਰ ਆ ਗਏ।

| ਜਨਮ | ਆਯੂ | ਜੋਤੀ ਜੋਤ ਸਮਾਏ ਦਿੱਲੀ (ਗੁਰਦੁਆਰਾ ਬਾਲਾ ਸਾਹਿਬ) |
|---|---|---|
| 1656 | 8 | 1664 |

ਚੌਥਾ ਭਾਗ 4

# ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਜੀ

## ਪਿਤਾ ਸ੍ਰੀ ਗੁਰੂ ਹਰਗੋਬਿੰਦ ਜੀ, ਮਾਤਾ ਨਾਨਕੀ ਜੀ ਪਿੰਡ ਬਕਾਲਾ, ਪਤਨੀ ਗੁਜਰੀ ਜੀ ਪਿੰਡ ਕਰਤਾਰਪੁਰ

### ਜਨਮ

ਦਸੰਬਰ 1621 (21 ਮੱਘਰ 1678) ਨੂੰ ਆਪ ਜੀ ਦਾ ਜਨਮ ਪਿਤਾ ਸ੍ਰੀ ਹਰਗੋਬਿੰਦ ਜੀ (25) ਦੇ ਦੂਜੇ ਮਹਿਲ ਨਾਨਕੀ ਜੀ ਦੀ ਕੁਖੋਂ ਅੰਮ੍ਰਿਤਸਰ ਹੋਇਆ।

### ਵਿਵਾਹ

ਸੰਨ 1632 ਨੂੰ ਆਪ ਜੀ (11) ਦਾ ਵਿਵਾਹ ਕਰਤਾਰਪੁਰ ਨਿਵਾਸੀ ਸੁਭਿਖੀਏ ਖੜ੍ਹੀ ਲਾਲ ਚੰਦ ਦੀ ਪਤਨੀ ਬਿਸ਼ਨੋ ਜੀ ਦੀ ਕੁੱਖੋਂ ਉਪਜੀ, ਗੁਜਰੀ ਜੀ ਨਾਲ ਹੋਇਆ।

### ਨਾਨਕੇ ਬਕਾਲੇ ਆਉਣਾ

8 ਮਾਰਚ 1644 (ਚੇਤ ਸੁਦੀ 10 ਸੰਮਤ 1701) ਨੂੰ ਜਦੋਂ ਕਿ ਸ੍ਰੀ ਹਰਗੋਬਿੰਦ (49) ਜੀ ਆਪਣੇ ਛੋਟੇ ਪੋਤਰੇ ਹਰਿ ਰਾਏ (12) ਪੁੱਤਰ ਗੁਰਦਿਤਾ ਜੀ ਨੂੰ ਢਾਈ ਸਾਲ ਪਹਿਲੋਂ ਗੁਰਗੱਦੀ ਕੀਰਤਪੁਰ ਦੇ ਚੁਕੇ ਸਨ, ਜੋਤੀ ਜੋਤ ਕੀਰਤਪੁਰ ਸਮਾ ਗਏ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਕਰਤਾਰਪੁਰ ਜੋਤੀ ਜੋਤ ਸਮਾਉਣ ਪਿਛੋਂ ਗੁਰੂ ਘਰ ਵਿਚ ਈਰਖਾ ਵਧਦੀ ਵੇਖ ਕੇ ਆਪ ਜੀ (23) ਨੂੰ ਆਪ ਜੀ ਦੇ ਮਾਤਾ ਨਾਨਕੀ ਜੀ, ਅਤੇ ਆਪ ਜੀ ਦੀ ਪਤਨੀ ਗੁਜਰੀ ਜੀ ਨੂੰ ਆਪਣੇ ਪੇਕੇ ਬਕਾਲੇ ਲੈ ਕੇ ਆ ਗਏ।

## (1) "ਇਤਿਹਾਸ" ਗੱਦੀ ਬਾਬਾ ਬਕਾਲੇ ਤੋਂ ਕੀਰਤਪੁਰ ਤਕ

(ਪੜ੍ਹੋ ਨੰ: 1 ਅਤੇ ਨੰ: 2)

### ਗੱਦੀ ਬਾਬਾ ਬਕਾਲੇ

ਅਪ੍ਰੈਲ 1664 — (ਵੈਸਾਖ ਸੰਮਤ 1721) ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ (8) ਜਮਨਾ ਕੰਢੇ ਦਿੱਲੀ ਜੋਤੀ ਜੋਤ ਸਮਾਉਣ ਲੱਗੇ ਤਾਂ ਪੰਜ ਪੈਸੇ ਨਾਰੀਅਲ ਥਾਲੀ ਵਿਚ ਰਖ ਬਾਬੇ ਬੁੱਢੇ ਜੀ ਦੇ ਪੋਤ੍ਰੇ ਭਾਈ ਗੁਰਦਿਤਾ ਜੀ (39) ਨੂੰ ਗੁਰਿਆਈ ਦਾ ਚਿੰਨ੍ਹ ਸੌਂਪ ਕਹਿ ਦਿੱਤਾ ਸੀ ਕਿ ਗੱਦੀ "ਬਾਬਾ ਬਕਾਲੇ"।

### ਬਕਾਲੇ ਦੀਆਂ ਗੱਦੀਆਂ

ਜੂਨ 1664 — ਵਿਚ ਤ੍ਰਿਸ਼ਨਾ ਦੇ ਮਾਰੇ 22 ਸੋਢੀ ਮੰਜੀਆਂ ਵਿਛਾ ਕੇ ਬਕਾਲੇ ਪਹੁੰਚ ਕੇ ਗੁਰੂ ਬਣ ਬੈਠੇ। ਜੋ ਲੱਗੇ ਮੱਥੇ ਟਿਕਾਉਣ ਤੇ ਪੂਜਾ ਲੈਣ। ਇਨ੍ਹਾਂ ਵਿਚੋਂ ਸਭ ਤੇ ਵੱਧ ਵੱਡਾ ਕਹਾਉਣ ਵਾਲਾ ਧੀਰ ਮਲ (38) ਕਰਤਾਰ ਪੁਰ ਵਾਲਾ ਆਪ ਜੀ ਦਾ ਭਤੀਜਾ ਸੀ। ਕਿਉਂਕਿ ਇਸ ਦੇ ਕੋਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਨਵਾਈ ਬੀੜ ਪੋਥੀ (ਸ੍ਰੀ ਆਦਿ ਗ੍ਰੰਥ ਸਾਹਿਬ) ਸੀ। ਇਸ ਬੀੜ ਦਾ ਪ੍ਰਕਾਸ਼ ਕਰ ਗੱਦੀ ਲਾ ਬੈਠਾ। (ਧੀਰਮਲ (38) ਪੁੱਤਰ ਬਾਬਾ ਗੁਰਦਿੱਤਾ ਪੁੱਤਰ ਸ੍ਰੀ ਗੁਰੂ ਹਰਗੋਬਿੰਦ ਜੀ। ਗੁਰੂ ਤੇਗ਼ ਬਹਾਦਰ ਜੀ (43) ਪੁੱਤਰ ਸ੍ਰੀ ਗੁਰੂ ਹਰਗੋਬਿੰਦ ਜੀ)।

### ਮੱਖਣ ਸ਼ਾਹ ਲੁਬਾਣਾ ਗੁਰੂ ਲਾਧੋ ਰੇ

ਮੱਖਣ ਸ਼ਾਹ ਲੁਬਾਣਾ ਜ਼ਿਲ੍ਹੇ ਜੇਹਲਮ ਗੁਜਰਾਤ ਟਾਂਡੇ ਪਿੰਡ ਦਾ ਬਨਜਾਰਾ (ਵਿਉਪਾਰੀ) ਸੀ। ਇਸ ਦਾ ਲੱਦਿਆ ਜਹਾਜ਼ ਸਮੁੰਦਰ ਵਿਚ ਤੀਖਣ ਹਵਾ ਦੇ ਚੱਕਰ ਵਿਚ ਪੈ ਗਿਆ ਅਤੇ ਬਰੇਤੀ ਵਿਚ ਫਸ ਗਿਆ। ਮੱਖਣ ਸ਼ਾਹ ਨੇ ਇਸ ਔਕੜ ਸਮੇਂ ਅਰਦਾਸ ਕੀਤੀ ਅਤੇ 500 ਮੋਹਰਾਂ

ਦੀ ਸੁਖਣਾ ਸੁੱਖੀ।

ਗੁਰੂ ਨੇ ਸਹਾਇਤਾ ਕੀਤੀ ਜਹਾਜ਼ ਬੰਨੇ ਲਗ ਗਿਆ। ਜਦ ਮੱਖਣ ਸ਼ਾਹ ਆਪਣੀ ਸੁਖਣਾ ਦੇਣ ਵਾਸਤੇ ਪਹੁੰਚਿਆ ਤਾਂ ਵੇਖਿਆ ਕਿ 22 ਮੰਜੀਆਂ ਵਿਛਾ ਕੇ ਸਾਰੇ ਸੋਢੀ ਗੁਰੂ ਬਣ ਰਹੇ ਹਨ। ਇਸ ਨੇ ਸੋਚਿਆ ਕਿ ਮੈਂ ਪੰਜ ਪੰਜ ਮੋਹਰਾਂ ਮੱਥਾ ਟੇਕਦਾ ਹਾਂ ਜਿਹੜਾ ਸੱਚਾ ਗੁਰੂ ਹੋਵੇਗਾ ਆਪੇ ਹੀ ਮੈਥੋਂ 500 ਮੋਹਰਾਂ ਮੰਗ ਲਵੇਗਾ। ਸੋ ਇਸ ਨੇ ਇਸ ਤਰ੍ਹਾਂ ਹੀ ਕੀਤਾ ਪਰ ਕਿਸੇ ਨੇ ਵੀ 500 ਮੋਹਰ ਨਾ ਮੰਗੀ। ਇਹ ਬੜਾ ਉਦਾਸ ਹੋਇਆ। ਇਸ ਨੂੰ ਪਤਾ ਲੱਗਾ ਕਿ ਇਕ ਤੇਗਾ ਨਾਮ ਸੋਢੀ ਹੈ ਜੋ ਅੰਦਰ ਹੀ ਬੈਠਾ ਰਹਿੰਦਾ ਹੈ ਅਤੇ ਕੋਈ ਮੰਜੀ ਨਹੀਂ ਲਾਈ। ਮੱਖਣ ਸ਼ਾਹ ਦੀ ਪਤਨੀ ਨੇ ਅਰਜ਼ ਕੀਤੀ ਕਿ ਉਨ੍ਹਾਂ ਕੋਲ ਚਲੀਏ ਮੱਖਣ ਸ਼ਾਹ ਨੇ ਇਸੇ ਤਰ੍ਹਾਂ ਪੰਜ ਮੋਹਰਾਂ ਜਾ ਆਪ ਜੀ ਨੂੰ ਮੱਥਾ ਟੇਕੀਆਂ। ਮੱਥਾ ਟੇਕਦਿਆਂ ਹੀ ਆਪ ਜੀ ਬੋਲੇ, ਤਈ ਸੁਖਣਾ ਤਾਂ 500 ਮੋਹਰ ਦੀ ਤੇ ਮੱਥਾ ਟੇਕਿਆ ਪੰਜ ਮੋਹਰਾਂ ਦਾ। ਗੁਰੂ ਰੂਪ ਹੋ ਕੇ ਤੇਗਾ ਜੀ ਨੇ ਜੋ ਜਹਾਜ਼ ਬੰਨੇ ਲਾਉਣ ਵਾਸਤੇ ਮੋਢੇ ਦੀ ਵਰਤੋਂ ਕੀਤੀ ਸੀ ਉਹ ਨਿਸ਼ਾਨ ਮੋਢੇ ਦਾ ਮੱਖਣ ਸ਼ਾਹ ਨੂੰ ਕੱਢ ਵਿਖਾਇਆ। ਇਹ ਕੌਤਕ ਵੇਖ ਕੇ ਮੱਖਣ ਸ਼ਾਹ ਮਸਤਾਨਾ ਹੋ ਗਿਆ ਅਤੇ ਵੈਰਾਗ ਵਿਚ ਆ ਕੇ ਕੋਠੇ 'ਤੇ ਚੜ੍ਹ ਕੇ ਹੋਕਾ ਦੇਣ ਲੱਗਾ ਕਿ ਲੋਕੋ 'ਗੁਰੂ ਲਾਧੋ ਰੇ- ਗੁਰੂ ਲਾਧੋ ਰੇ।'

ਸਾਰੀ ਸੰਗਤ ਨੂੰ ਆਪਣੀ ਸੁਖਣਾ ਬਾਰੇ ਸਾਰੀ ਸਾਖੀ ਕਹਿ ਸੁਣਾਈ। ਫੇਰ ਤਾਂ ਸੰਗਤ ਲਗੀ ਮੱਥੇ ਟੇਕਣ ਤੇ ਆਪ ਜੀ ਅੱਗੇ ਮਾਇਆ ਦੇ ਢੇਰ ਲਗ ਗਏ। ਮੱਖਣ ਸ਼ਾਹ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦਿੱਲੀ ਸਮੇਂ ਦੇ ਕਹੇ ਬਚਨ ਕਿ "ਗੱਦੀ ਬਾਬਾ ਬਕਾਲੇ" ਪ੍ਰਗਟ ਕਰ ਦਿਤੇ ਅਤੇ 500 ਮੋਹਰਾਂ ਮੱਥਾ ਟੇਕੀਆਂ।

## ਗੁਰੂ ਤੇਗ ਬਹਾਦਰ ਜੀ ਨੂੰ ਗੱਦੀ ਤਿਲਕ

ਅਪ੍ਰੈਲ 1664 (18 ਵੈਸਾਖ 1721) ਨੂੰ ਬਾਬੇ ਬੁੱਢੇ ਜੀ ਦੇ ਪੜੋਤ੍ਰੇ ਭਾਈ ਗੁਰਦਿਤਾ ਜੀ (39) ਨੇ ਬਕਾਲੇ ਵਿਚ ੫ ਪੈਸੇ ਤੇ ਨਾਰੀਅਲ ਜੋ ਅੰਤ ਸਮੇਂ ਦਿੱਲੀ ਸ੍ਰੀ ਗੁਰੂ ਹਰਕ੍ਰਿਸ਼ਨ ਜੀ ਨੇ ਗੱਦੀ "ਬਾਬਾ ਬਕਾਲੇ" ਕਹਿ ਦਿੱਤੇ ਸਨ, ਆਪ ਜੀ (43) ਦੀ ਭੇਟਾ ਕਰ ਗੱਦੀ ਤਿਲਕ ਦਿੱਤਾ।

## ਧੀਰਮਲ ਨੂੰ ਅੱਗ ਲਗ ਗਈ

ਦੂਜੇ ਦਿਨ ਸਵੇਰੇ ਹੀ ਆਪ ਜੀ ਦੇ ਭਤੀਜੇ ਧੀਰਮਲ (38) ਨੂੰ ਆਪ ਜੀ ਦੇ ਗੁਰੂ ਬਣ ਜਾਣ ਦੀ ਸਭ ਤੋਂ ਚੋਖੀ ਅੱਗ ਲੱਗੀ। ਧੀਰਮਲ ਨੇ ਆਪਣੇ ਸ਼ੀਹਾ ਮਸੰਦ ਅਤੇ ਕੁਝ ਹੋਰ ਸੇਵਕ ਲੈ ਆਪ ਜੀ ਦੇ ਘਰ ਹਮਲਾ ਕਰ ਦਿੱਤਾ। ਸ਼ੀਹੇ ਮਸੰਦ ਨੇ ਆਪ ਜੀ ਤੇ ਗੋਲੀ ਚਲਾ ਦਿੱਤੀ। ਆਪ ਤਾਂ ਬਚ ਗਏ ਪਰ ਧੀਰਮਲ ਸਾਰਾ ਸਾਮਾਨ-ਪੈਸਾ ਲੁਟ ਕੇ ਲੈ ਗਿਆ।

ਮੱਖਣ ਸ਼ਾਹ ਨੂੰ ਪਤਾ ਲਗਾ ਤਾਂ ਬੜਾ ਰੋਸ ਆਇਆ। ਇਸ ਨੇ ਕ੍ਰਿਪਾਲ ਚੰਦ (ਆਪ ਜੀ ਦਾ ਸਾਲਾ) ਅਤੇ ਹੋਰ ਕੁਝ ਸਿਖ ਲੈ ਕੇ ਧੀਰਮਲ ਦਾ ਪਿਛਾ ਕਰਕੇ ਤੀਰ ਛੱਡੇ। ਧੀਰਮਲ ਤੋਂ ਸਭ ਸਾਮਾਨ ਨਕਦੀ ਖੋਹ ਕੇ ਲੈ ਆਂਦਾ ਅਤੇ ਪੋਥੀ ਸਾਹਿਬ ਗ੍ਰੰਥ ਵੀ ਲੈ ਆਂਦਾ।

## ਗੁਰੂ ਤੇਗ ਬਹਾਦਰ ਜੀ ਅੰਮ੍ਰਿਤਸਰ

2 ਜੁਲਾਈ 1664 (16 ਹਾੜ 1721) ਨੂੰ ਮੱਖਣ ਸ਼ਾਹ ਦੀ ਅਰਜ ਕਰਨ ਤੇ ਆਪ ਜੀ (43) ਸਮੇਤ ਮੱਖਣ ਸ਼ਾਹ ਅਤੇ ਕੁਛ ਹੋਰ ਸੰਗਤ ਦੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਗਏ। ਆਪ ਜੀ ਨੂੰ ਵੇਖਦਿਆਂ ਹੀ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ। ਉਸ ਵੇਲੇ ਸਭ ਤੋਂ ਵੱਡਾ ਦਰਬਾਰ ਸਾਹਿਬ ਵਿਚ ਸੋਢੀ ਹਰ ਜੀ ਪੁੱਤਰ ਮਿਹਰਬਾਨ ਪੁਤਰ ਪ੍ਰਿਥੀ ਚੰਦ ਸੀ। ਜੋ ਗੁਰੂ ਘਰ ਨਾਲ ਪਹਿਲਾ ਹੀ ਈਰਖਾ ਲਈ ਆਉਂਦੇ ਸਨ। ਇਸ ਨੇ ਆਪ ਜੀ ਨੂੰ ਅੰਦਰ ਨਾ ਵੜਨ ਦਿੱਤਾ। ਮੱਖਣ ਸ਼ਾਹ ਨੇ ਆਪ ਜੀ ਨੂੰ ਕਿਹਾ ਕਿ ਦਰਵਾਜ਼ੇ ਖੁਲਵਾ ਕੇ ਹੀ ਛੱਡਾਂਗੇ ਪਰ ਆਪ ਜੀ ਨੇ ਰੋਕ ਲਿਆ। ਆਪ ਜੀ ਮੱਖਣ ਸ਼ਾਹ ਅਤੇ ਸੰਗਤ ਸਮੇਤ ਬੇਰੀ ਦੇ ਬ੍ਰਿਛ ਹੇਠ ਬੈਠ ਕੇ (ਜਿਥੇ ਇਸ ਯਾਦ ਵਿਚ ਨੌਵੇਂ ਗੁਰੂ ਤੇਗ਼ ਬਹਾਦਰ ਜੀ ਦਾ ਥੜਾ ਸਾਹਿਬ ਗੁਰਦੁਆਰਾ ਹੈ) ਵੱਲੇ ਪਿੰਡ ਜਾ ਬਿਸਰਾਮ ਕੀਤਾ। ਏਥੇ ਮੱਖਣ ਸ਼ਾਹ ਨੇ ਫਿਰ ਕਿਹਾ ਕਿ ਗੁਰੂ ਜੀ ਪੁਜਾਰੀਆਂ-ਮਸੰਦਾਂ ਨੂੰ ਜ਼ਰੂਰ ਸਜ਼ਾ ਦੇਣੀ ਚਾਹੀਦੀ ਹੈ। ਆਪ ਜੀ ਨੇ ਬਚਨ ਕੀਤਾ ਅਸੀਂ ਮੰਦਰ ਦੇ ਪੁਜਾਰੀ ਬਣ ਕੇ ਗੁਜ਼ਾਰੇ ਨਹੀਂ ਕਰਨੇ। ਕਿਸੇ ਮੂਰਤੀ-ਮੰਦਰ, ਗ੍ਰੰਥ,

ਪੋਥੀ, ਦੇਵੀ-ਦੇਵਤੇ ਅੱਗੇ ਚੜ੍ਹਿਆ ਪਦਾਰਥ ਖਾਣਾ ਇਸਦਾ ਨਾਮ ਪੂਜਾ ਹੈ। ਪੂਜਾ ਖਾਣ ਵਾਲੇ ਦੀ ਮਤ ਮੈਲੀ ਹੋ ਜਾਂਦੀ ਹੈ ਜੋ ਵਿਸ਼ੇ ਵਿਕਾਰਾਂ ਤੇ ਝਗੜਿਆਂ ਵਿਚ ਖਤਮ ਕਰਦੇ ਹਨ।

(ਇਸ ਜਗ੍ਹਾ ਹਰ ਸਾਲ ਪੁੰਨਿਆਂ ਦਾ ਮੇਲਾ ਇਸੇ ਯਾਦ ਵਿਚ ਲਗਦਾ ਹੈ) ਵੱਲੇ ਪਿੰਡ ਤੋਂ ਮੱਖਣ ਸ਼ਾਹ ਤਾਂ ਆਪ ਜੀ ਦੀਆਂ ਖੁਸ਼ੀਆਂ ਲੈ ਕੇ ਪਿੰਡ ਟਾਂਡੇ ਨੂੰ ਤੁਰ ਗਿਆ। ਆਪ ਜੀ ਸੰਗਤ ਸਮੇਤ ਬਕਾਲੇ ਪਹੁੰਚ ਗਏ।

## ਬਕਾਲੇ ਤੋਂ ਕੀਰਤਪੁਰ ਪ੍ਰਵਾਰ ਅਤੇ ਸੰਗਤ ਸਮੇਤ

ਅਪ੍ਰੈਲ 1665 (ਸੰਮਤ 1722) ਵਿਚ ਕੀਰਤਪੁਰ ਤੋਂ ਕ੍ਰਿਸ਼ਨ ਕੌਰ (ਸ੍ਰੀ ਗੁਰੂ ਹਰਕ੍ਰਿਸ਼ਨ ਜੀ ਦੀ ਮਾਤਾ ਗੁਰੂ ਹਰਿ ਰਾਏ ਜੀ ਦੇ ਮਹਿਲ) ਜੀ ਨੇ ਬਕਾਲੇ ਆਪ ਜੀ (44) ਨੂੰ ਲਿਖ ਭੇਜਿਆ ਕਿ ਆਪ ਸਮੇਤ ਪਰਿਵਾਰ ਏਥੇ ਕੀਰਤਪੁਰ ਆ ਜਾਉ ਤੇ ਏਥੇ ਹੀ ਗੱਦੀ ਨੂੰ ਸ਼ੁਸ਼ੋਭਤ ਕਰੋ। ਮਾਤਾ ਨਾਨਕੀ ਜੀ ਨੂੰ ਬੜਾ ਚਾਉ ਸੀ ਕਿ ਮੈਂ ਆਪਣੇ ਪਤੀ ਦੇਵ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸਥਾਨ ਤੇ ਜਾ ਕੇ ਰਹਾਂ। ਕ੍ਰਿਸ਼ਨਾ ਕੌਰ ਜੀ ਦੀ ਚਿੱਠੀ ਪੜ੍ਹਕੇ ਬੜੇ ਖੁਸ਼ ਹੋਏ। ਆਪ ਜੀ ਨੇ ਕੀਰਤਪੁਰ ਜਾਣ ਲਈ ਤਿਆਰ ਕਰ ਲਿਆ। ਘਰ ਦਾ ਸਾਰਾ ਸਾਮਾਨ ਬੰਨ੍ਹ ਕੇ ਆਪ ਜੀ ਦਾ ਪਰਿਵਾਰ ਸਮੇਤ ਕ੍ਰਿਪਾਲ ਚੰਦ ਅਤੇ ਕੁਝ ਸਿੱਖਾਂ ਦੇ ਬਿਆਸਾ ਦਰਿਆ ਪੁੱਜਿਆ।

## ਪੋਥੀ ਸਾਹਿਬ ਗ੍ਰੰਥ ਧੀਰਮੱਲ ਨੂੰ ਵਾਪਸ

ਆਪ ਜੀ ਨੇ ਬਚਨ ਕੀਤਾ ਕਿ ਪੋਥੀ ਸਾਹਿਬ ਗ੍ਰੰਥ ਜੋ ਧੀਰਮਲ ਤੋਂ ਖੋਹਿਆ ਸੀ ਉਸ ਨੂੰ ਵਾਪਸ ਕਰ ਦਿਉ। ਕ੍ਰਿਪਾਲ ਚੰਦ ਤੇ ਸਿੱਖ ਨਾ ਮੰਨੇ ਤਾਂ ਆਪ ਜੀ ਨੇ ਬਚਨ ਕੀਤਾ ਕਿ ਗ੍ਰੰਥਾਂ, ਪੋਥੀਆਂ ਮੰਦਰਾਂ ਮੂਰਤੀਆਂ ਦੀ ਪੂਜਾ ਖਾਣੀ ਕਨਿਸ਼ਟ ਭੋਜਨ ਹੈ। ਅਸੀਂ ਇਸ ਤਰ੍ਹਾਂ ਦਾ ਅਰਪਣ ਹੋਇਆ ਪਦਾਰਥ ਨਹੀਂ ਵਰਤਣਾ। ਇਹ ਪੋਥੀ ਸਾਹਿਬ ਗ੍ਰੰਥ ਧੀਰਮਲ ਕੋਲ ਹੀ ਰਹੇਗਾ। ਆਪ ਜੀ ਨੇ ਇਹ ਗ੍ਰੰਥ ਬਿਆਸਾ ਦੇ ਪੱਤਨ ਤੇ ਰਖ ਦਰਿਆ ਭੇਟ ਕਰ ਦਿੱਤਾ। ਧੀਰਮਲ (38) ਕੋਲ ਸੁਨੇਹਾ ਭੇਜਿਆ ਕਿ ਗ੍ਰੰਥ ਬਿਆਸਾ ਦੇ ਪੱਤਨ ਤੋਂ ਦਰਿਆ ਵਿਚੋਂ ਲੈ ਜਾਵੇ। ਆਪ ਜੀ ਨੇ

ਉਸੇ ਤਰ੍ਹਾਂ ਕੀਰਤਪੁਰ ਨੂੰ ਰਵਾਨਗੀ ਕਰ ਲਈ। ਇਹ ਸੁਨੇਹਾ ਧੀਰਮਲ ਨੂੰ ਕਰਤਾਰਪੁਰ ਮਿਲਿਆ। ਸ਼ੀਹੇ ਮਸੰਦ ਨੇ ਧੀਰਮਲ (38) ਨੂੰ ਕਿਹਾ ਕਿ ਇਹ ਵੀ ਮਖੌਲ ਹੀ ਕੀਤਾ ਗਿਆ ਹੈ ਪਰ ਧੀਰਮਲ ਨੇ ਆਖਿਆ ਕਿ ਸਾਨੂੰ ਚਲ ਕੇ ਵੇਖਣਾ ਚਾਹੀਦਾ ਹੈ ਚਲਣਾ ਜ਼ਰੂਰ ਹੈ। ਧੀਰਮਲ ਸ਼ੀਹਾਂ ਮਸੰਦ ਸਮੇਤ ਕੁਛ ਸਿਖਾਂ ਦੇ ਦਰਿਆ ਤੇ ਪਹੁੰਚਿਆ। ਧੀਰਮਲ ਨੇ ਅਰਦਾਸ ਕੀਤੀ ਕਿ ਗੁਰੂ ਜੀ ਜੇ ਤੁਸਾਂ ਮਖੌਲ ਨਹੀਂ ਕੀਤਾ ਤਾਂ ਮੇਰੀ ਅਰਦਾਸ ਕਬੂਲ ਕਰੋ ਗ੍ਰੰਥ ਸਾਹਿਬ ਦੇ ਦਰਸ਼ਨ ਹੋ ਜਾਣ। ਧੀਰਮਲ ਦੀ ਇਹ ਅਰਦਾਸ ਕਰਦਿਆਂ ਹੀ ਗ੍ਰੰਥ ਸਾਹਿਬ ਸੁੱਕਾ ਹੀ ਪੀੜੇ ਸਮੇਤ ਰੁਮਾਲੇ ਵਿਚ ਲਿਪਟਿਆ ਬਾਹਰ ਆ ਗਿਆ। ਫੇਰ ਤਾਂ ਧੀਰਮਲ ਆਪ ਜੀ ਨੂੰ ਧੰਨ ਧੰਨ ਕਹਿੰਦਾ ਗ੍ਰੰਥ ਚੁਕ ਕੇ ਕਰਤਾਰਪੁਰ ਲੈ ਗਿਆ। ਕਰਤਾਰਪੁਰ ਜਾ ਕੇ ਪ੍ਰਸ਼ਾਦ ਵੰਡਿਆ।

(ਨੋਟ) ਇਸ ਤਰ੍ਹਾਂ ਦਾ ਇਤਿਹਾਸ ਪੜ੍ਹ ਸ਼ੰਕਾ ਹੁੰਦੀ ਹੈ ਕਿ ਧੀਰਮਲ ਬੜਾ ਹੀ ਜ਼ਿੱਦੀ ਸੀ ਜਿਸ ਨੇ ਇਸ ਤਰ੍ਹਾਂ ਦੀ ਪ੍ਰੀਖਿਆ ਲੈ ਗੁਰੂ ਜੀ ਨੂੰ ਧੰਨ ਧੰਨ ਕਹਿ ਪਿਛੋਂ ਵੀ ਗੁਰੂ ਘਰ ਨਾਲ ਵਿਰੋਧ ਹੀ ਰੱਖਿਆ। ਉਸ ਨੂੰ ਤਾਂ ਚਾਹੀਦਾ ਸੀ ਕਿ ਗੁਰੂ ਜੀ ਦੇ ਪਿਛੇ ਕੀਰਤਪੁਰ ਜਾ ਕੇ ਪਿਛਲੇ ਗੁਨਾਹ ਬਖਸ਼ਾ ਕੇ ਅਗੋਂ ਗੁਰੂ ਘਰ ਦੀ ਖ਼ਾਕ ਹੋ ਕੇ ਰਹਿੰਦਾ।

-ਲੇਖਕ-

## (2) "ਇਤਿਹਾਸ" ਗੱਦੀ ਬਾਬਾ ਬਕਾਲੇ ਤੋਂ ਕੀਰਤਪੁਰ ਤਕ

"ਪੜੋ" ਖਾਲਸਾ ਗੁਰਮਤ ਖੋਜ ਪ੍ਰਕਾਸ਼ ਸਫਾ 16–17–18.

ਪ੍ਰਕਾਸ਼ਕ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜਥੇਦਾਰ 96 ਕਰੋੜੀ ਬੁੱਢਾ ਦਲ

### "ਬਾਬਾ ਹੈ ਬਕਾਲੇ"

### "ਗੱਦੀ ਬਕਾਲੇ"

ਅਪ੍ਰੈਲ 1664 (ਪਹਿਲਾ ਵੈਸਾਖ ਸੰਮਤ 1721 ਨੂੰ)

ਅੰਤ ਭਾਣੇ ਦੇ ਸਮੇਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ (8) ਨੇ ਫੁਰਮਾਇਆ "ਬਾਬਾ ਹੈ ਬਕਾਲੇ" ਕਹਿ ਕੇ ਮਾਤਾ ਜੀ ਨੂੰ ਤੇ ਮੁਖੀ ਆਗੂਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਰ ਨੱਲੇਰ ਤੇ ਪੰਜ ਪੈਸੇ ਦੇ ਕੇ ਹੁਕਮ ਕੀਤਾ ਕਿ ਬਾਬਾ ਬਕਾਲੇ ਹੈ ਇਹ ਵਸਤੂਆਂ ਬਾਬੇ ਜੀ ਨੂੰ ਜਾ ਕੇ ਦੇ ਦੇਣੀਆਂ ਤੇ ਮਥਾ ਟੇਕਣਾ। ਇਤਨਾ ਕਹਿ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜੋਤੀ ਜੋਤ ਸਮਾ ਗਏ ਜੋ ਵਸਤੂਆਂ ਦਿਤੀਆਂ ਸਨ ਉਹ ਲੈ ਕੇ ਮਾਤਾ ਜੀ ਅਤੇ ਆਗੂਆਂ ਨੇ ਬਾਬੇ ਬਕਾਲੇ ਆ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸੰਭਾਲੀਆਂ, ਮਥਾ ਟੇਕਿਆ ਤੇ ਫਾਰਗ ਹੋ ਗਏ ਸਭੇ।

## ਗੁਰੂ ਜੀ ਨਾਲ ਧੀਰਮਲ ਦਾ ਝਗੜਾ

ਅਗੇ ਜੋ ਧੀਰਮਲ (38) ਦਾ ਝਗੜਾ ਗੁਰ ਗੱਦੀ ਦੇ ਬਾਰੇ ਨੌਵੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਚਲਿਆ ਉਸ ਦਾ ਕਾਰਨ ਇਹ ਬਣਦਾ ਹੈ ਕਿ ਬਾਬੇ ਗੁਰਦਿਤੇ ਜੀ ਤੋਂ ਬਾਦ ਧੀਰਮਲ ਦੀ ਖੁਦ ਗੱਦੀ ਆਪਣੀ ਚਲਦੀ ਸੀ ਮਾਝੇ ਅਰ ਦੁਆਬੇ ਵਿਚ ਬਹੁਤ ਸਿਖੀ ਸੀ। ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰਗੱਦੀ ਮਿਲਣ ਨਾਲ ਧੀਰਮਲ ਨੇ ਸਮਝਿਆ ਕਿ ਗੁਰਿਆਈ ਦੀ ਗੱਦੀ ਮੇਰੇ ਪਾਸੋਂ ਜਾਂਦੀ ਹੈ, ਸਰੀਕਾਂ

ਪਾਸ। ਤਾਂ ਝਟ ਹੀ ਧੀਰਮਲ ਨੇ ਨੌਂਵੇਂ ਗੁਰੂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੰਗ ਸ਼ੁਰੂ ਕਰ ਦਿਤੀ ਤੇ ਜਾਨੋਂ ਮਾਰ ਕੇ ਖੋਹ ਲੈ ਜਾਣ ਦੀਆਂ ਧਮਕੀਆਂ ਦੇ ਭੇਜੀਆਂ ਤਾਂ ਗੁਰੂ ਸਾਹਿਬ ਲੁਕ ਛਿਪ ਕੇ ਦਿਨ ਕਟਦੇ ਅਰ ਬਹੁਤਾ ਬਾਹਰ ਨਾ ਨਿਕਲਦੇ।

## ਗੁਰੂ ਜੀ ਨੂੰ ਗੋਲੀ ਮਾਰ ਜ਼ਖਮੀ ਕੀਤਾ ਗ੍ਰੰਥ ਲੈ ਗਿਆ

ਫੇਰ ਵੀ ਆਖਰੀ ਛੋਕੜ ਨੂੰ ਧੀਰਮਲ ਦਾ ਇਕ ਭੈੜਾ ਸ਼ੀਹਾਂ ਮਸੰਦ ਜੋ ਕਰਤਾਰਪੁਰ ਦੀ ਗੱਦੀ ਦਾ ਵੱਡਾ ਥੰਮ ਸੀ ਓਸ ਨੇ ਕੁਛ ਭੈੜੇ ਬੰਦਿਆਂ ਦੀ ਭੀੜ ਲੈ ਕੇ ਬਾਬੇ ਬਕਾਲੇ ਤੇ ਚੜ੍ਹ ਆਇਆ ਤੇ ਗੁਰੂ ਸਾਹਿਬ ਜੀ ਤੇ ਬੰਦੂਕ ਦਾ ਵਾਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਲਕੀ ਸਮੇਤ ਖੋਹ ਕੇ ਲੈ ਗਿਆ ਤੇ ਗੁਰੂ ਸਾਹਿਬ ਨੂੰ ਖਬੇ ਮੋਢੇ ਪੁਰ ਗੋਲੀ ਦਾ ਜ਼ਖਮ ਲਗਾ ਪਰ ਜ਼ਖਮ ਡੂੰਘਾ ਨਹੀਂ ਸੀ ਬਚਾਅ ਹੋ ਗਿਆ ਗੁਰੂ ਜੀ ਤਾਂ ਸੀਲ ਸਹਿਨ ਹੋ ਸਨ ਸਹਿ ਗੁਜ਼ਰੇ। ਹੋਰ ਵੀ ਘਰ ਵਿਚ ਲੁਕ ਕੇ ਅੰਦਰਿ ਰਹਿਣ ਲਗੇ ਤੇ ਘਟ ਹੀ ਕਿਸੇ ਨੂੰ ਮਿਲਦੇ। ਹੋਰ ਕਰ ਵੀ ਕੀ ਸਕਦੇ ਸਨ। ਗੁਰੂ ਜੀ ਦੀ ਸਿਖੀ ਸੇਵਕੀ ਮਾਝੇ ਦੁਆਬੇ ਵਿਚ ਤਾਂ ਹੈ ਨਹੀਂ ਸੀ।

ਫੇਰ ਅੰਮ੍ਰਿਤਸਰ ਵੀ ਜਾ ਕੇ ਦੇਖ ਆਇ ਸਨ ਜਿਥੇ ਕਿ ਸਮੇਂ ਦੇ ਆਗੂਆਂ ਨੇ ਦਰਬਾਰ ਸਾਹਿਬ ਜੀ ਦੇ ਅੰਦਰ ਤਕ ਨਹੀਂ ਜਾਣ ਦਿਤਾ ਤਾਂ ਸਤਿਗੁਰੂ ਜੀ ਬਾਹਰ ਬੈਠ ਕੇ ਬਚਨ ਕੀਤਾ ਅੰਮ੍ਰਿਤਸਰੀਏ ਅੰਦਰਿ ਸੜੀਏ। ਇਹ ਕਹਿ ਕੇ ਓਥੋਂ ਉਠਕੇ ਬਾਬੇ ਬਕਾਲੇ ਫੇਰ ਆ ਗਏ। ਹਾਲੀ ਬੰਦੂਕ ਦਾ ਜ਼ਖਮ ਅਲਾ ਹੀ ਸੀ।

## ਵਿਸਾਖੀ ਬਕਾਲੇ

13 ਅਪ੍ਰੈਲ 1665 (ਸੰਮਤ 1722 ਦੀ ਵਿਸਾਖੀ) ਤਿਉਹਾਰ ਦਾ ਮੇਲਾ ਆ ਗਿਆ ਤੇ ਬਾਹਰਲੀਆ ਸੰਗਤਾਂ ਚਲਕੇ ਦੂਰੋਂ ਦੂਰੋਂ ਆਈਆਂ ਸਨ ਉਹਨਾਂ ਵਿਚ ਹੀ ਦਿੱਲੀ ਦੇ ਕੁਝ ਧਨਾਢ ਖਤ੍ਰੀ ਵੀ ਸਨ ਜੋ ਦਿੱਲੀ ਦੀ ਸਿਖੀ ਦੀ ਜਿੰਦ ਜਾਨ ਸਨ ਤੇ ਜਿਨ੍ਹਾਂ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਵਸੀਅਤਨਾਮਾ ਆਪਣੀ ਕੰਨੀ ਸੁਣਿਆ ਹੋ ਸੀ ਕਿ ਬਾਬਾ ਬਕਾਲੇ ਹੈ।

ਏਸੇ ਬਚਨ ਨੂੰ ਮੁਖ ਰਖ ਕੇ ਚੋਖੀ ਖੋਜ ਭਾਲ ਕਰਕੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਕੀਤੇ, ਬਾਬਾ ਬਕਾਲੇ ਆ ਕਰਕੇ। ਤਾਂ ਦਿੱਲੀ ਦੀ ਸੰਗਤ ਨੂੰ ਗੁਰ ਸਾਹਿਬ ਜੀ (44) ਨੇ ਆਪਣੇ ਮੋਢੇ ਦਾ ਜ਼ਖਮ ਵਿਖਾਇਆ ਤੇ ਗੁਰੂ ਬਣਨ ਦੇ ਦਿਨ ਤੋਂ ਜੋ ਪਿਛਲੇ ਗੁਜ਼ਰੇ ਸਾਲ ਅੰਦਰ ਹਾਲ ਸਿਰ ਤੇ ਬੀਤਿਆ ਸਭ ਕਹਿ ਸੁਣਾਇਆ ਅਤੇ ਸਾਰੀਆਂ ਸੰਗਤਾਂ ਬਾਹਰ ਦੀਆਂ ਸਨ ਗੁਰੂ ਜੀ ਦੀ ਮਦਦ ਕੀ ਕਰ ਸਕਦੀਆਂ ਸਨ। ਪਰ ਦਿੱਲੀ ਦੀ ਸੰਗਤ ਦੇ ਖਤ੍ਰੀਆਂ ਸਿਖਾਂ ਤੇ ਮੁਖੀਆਂ ਸਿਖਾਂ ਸਾਰਿਆਂ ਨੇ ਗੁਰੂ ਜੀ ਨੂੰ ਇਹ ਸਲਾਹ ਦਿਤੀ ਕਿ ਆਪ ਜੀ ਏਮ ਕਲੋਂਹ ਵਿਚੋਂ ਨਿਕਲੋ ਤੇ ਦੱਖਣ ਪੂਰਬ ਦੀਆਂ ਸੰਗਤਾਂ ਨੂੰ ਦਰਸ਼ਨ ਦਿਉ ਤੇ ਤਾਰੋ।

## ਗੁਰੂ ਜੀ (44) ਬਕਾਲੇ ਤੋਂ ਕੀਰਤਪੁਰ ਰਵਾਨਗੀ ਪ੍ਰਵਾਰ ਸੰਗਤ ਸਮੇਤ

ਤਾਂ ਇਹ ਸਲਾਹ ਗੁਰੂ ਜੀ ਨੂੰ ਆਪਣੇ ਸੁਭਾਉ ਤੇ ਖਿਆਲ ਦੇ ਅਨੁਸਾਰ ਸਮਝ ਕੇ ਪਸੰਦ ਆਈ ਅਤੇ ਦਿਲ ਵਿਚ ਦੇਸ ਛੱਡ ਪਰਦੇਸ ਚਲੇ ਜਾਣ ਦਾ ਪੱਕਾ ਇਰਾਦਾ ਕਰ ਲਿਆ। ਸੰਗਤਾਂ ਦੇ ਵਿਦਾ ਹੋਣ ਦੇ ਬਾਦ ਥੋੜੇ ਦਿਨਾ ਪਿਛੋਂ ਹੀ ਡੇਰੇ ਦੀ ਸੰਭਾਲਨਾ ਕਰਕੇ ਬਾਬਾ ਬਕਾਲਾ ਛੱਡ ਕੇ ਟੁਰ ਪਏ।

ਫਗਵਾੜੇ ਤੇ ਗੜਸ਼ੰਕਰ ਹੁੰਦੇ ਹੋਏ ਕੀਰਤਪੁਰ ਜਾ ਰਹੇ ਸਨ ਕਰਤਾਰਪੁਰ ਰਸਤੇ ਵਿਚ ਆਉਂਦਾ ਸੀ। ਗੁਰੂ ਸਾਹਿਬ ਦੇ ਕਾਫਲੇ ਵਿਚ ਸੰਗ ਮਾਈਆ ਦਾ ਸੀ ਤੇ ਨਾਲ ਨਾਲ ਗੁਰੂ ਜੀ ਦਾ ਸਾਲਾ ਕ੍ਰਿਪਾਲ ਚੰਦ ਤੇ ਹੋਰ ਬਹੁਤ ਸਾਰੇ ਅਨਨਯ ਸਿਖ ਸਨ।

## ਕਰਤਾਰਪੁਰੋਂ ਗ੍ਰੰਥ ਲੁਟਣਾ

ਜਦ ਗੁਰੂ ਜੀ ਕਰਤਾਰ ਪੁਰ ਦੇ ਕੋਲੋਂ ਲੰਘੇ ਤਾਂ ਧੀਰ ਮਲ ਤੇ ਉਸ ਦੇ ਸਾਥੀ ਇਹ ਵੇਖ ਕੇ ਖੁਸ਼ ਹੋ ਰਹੇ ਸਨ ਕਿ ਚਾਚਾ ਹੁਣ ਦੇਸ ਨਿਕਾਲਾ ਕਰ ਚਲਿਆ ਹੈ। ਜਦ ਤਾਹਨੇ ਮੇਹਣੇ ਦੇ ਲਫਜ਼ ਸਿਖਾਂ ਦੀ ਕੰਨੀ ਅਪੜੇ ਤਾਂ ਤਦ ਕ੍ਰਿਪਾਲ ਚੰਦ ਦੇ ਲਹੂ ਨੇ ਜੋਸ਼ ਖਾਧਾ ਅਤੇ ਜੈਸੇ ਕੋ ਤੈਸਾ

ਹੋ ਕੇ ਮਿਲਣ ਦੇ ਖਿਆਲ ਨਾਲ ਕੁਝ ਆਪਣੇ ਨਾਲ ਸਾਥੀ ਲੈ ਕੇ ਜਥੇ ਨਾਲੋਂ ਪਛੜ ਗਿਆ ਅਤੇ ਮੌਕਾ ਦੇਖ ਕੇ ਅਚਨਚੇਤ ਕਰਤਾਰਪੁਰ ਦੀ ਧਰਮਸਾਲਾ ਵਿਚ ਵੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਲੁਟ ਕੇ ਗੁਰੂ ਜੀ ਦੇ ਪਿਛੇ ਦੌੜੇ। ਇਚਰਾਂ ਨੂੰ ਗੁਰੂ ਸਾਹਿਬ ਜੀ ਕਬੀਲੇ ਤੇ ਹੋਰ ਸਾਥੀਆਂ ਸਮੇਤ ਦੂਰ ਅਗੇ ਨਿਕਲ ਗਏ ਸਨ। ਕ੍ਰਿਪਾਲ ਚੰਦ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਈ ਨਾਲ ਜਾ ਮਿਲੇ ਜਦੋਂ ਗੁਰੂ ਸਾਹਿਬ ਜੀ ਨੇ ਇਕ ਸਿਖ ਨੂੰ ਸਿਰ ਪਰ ਗ੍ਰੰਥ ਸਾਹਿਬ ਜੀ ਚੁਕੀ ਆਉਂਦਾ ਡਿਠਾ ਤਦ ਹੈਰਾਨ ਹੋ ਕੇ ਸਿਖਾਂ ਨੂੰ ਨਰਾਜ਼ਗੀ ਨਾਲ ਕਹਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਮੋੜ ਆਵੋ ਤਾਂ ਕੋਈ ਸਿਖ ਵਾਪਸ ਦੇਣ ਨੂੰ ਨਾ ਜਾਏ ਤਾਂ ਮਾਤਾ ਨਾਨਕੀ ਜੀ ਨੇ ਭੀ ਗੁਰੂ ਜੀ ਨੂੰ ਸਖਤ ਕਿਹਾ ਤੇ ਮੁਸਤ ਆਖਿਆ ਕਿ ਅਸੀਂ ਕਿਉਂ ਆਪਣਾ ਗੁਰੂ ਗ੍ਰੰਥ ਸਾਹਿਬ ਵੈਰੀਆਂ ਨੂੰ ਦੇਈਏ।

## ਪੋਥੀ ਸਾਹਿਬ ਸਦਾ ਲਈ ਅਲੋਪ

ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ :

*ਇਤਨੇ ਮਹਿ ਸਿਖ ਸੋ ਚਲਿ ਆਯੋ।। ਗੁਰੂ ਗ੍ਰੰਥ ਜਿਨ ਸੀਸ ਉਠਾਇਯੋ।।*
*ਤੇਗ ਬਹਾਦਰ ਗੁਰੂ ਬਖਾਨਿਯੋ।। ਕੌਨ ਗ੍ਰੰਥ ਸਾਹਿਬ ਇਹ ਆਨਿਯੋ।।*
*ਤਬ ਕ੍ਰਿਪਾਲ ਚੰਦ ਗੁਜਰੀ ਕੋ ਭ੍ਰਾਤਾ।। ਸਰਬ ਸੁਨਾਇ ਭਨਯੋ ਸੁ ਬ੍ਰਿਤਾਂਤਾ।।*
*ਹੁਤੋ ਗੰਭੀਰ ਬੇਗ ਜਿਹ ਪਾਨੀ।। ਭਲੇ ਰਖਾਯਹੁ ਮਧ ਤਿਹ ਪਾਨੀ।।*
*ਜਲ ਗੰਭੀਰ ਮਹਿ ਜਬਹੀ ਟਿਕਾਇ।। ਸਗਲ ਬਿਲੋਕਤ ਬਹੁ ਬਿਸਮਾਇ।।*

ਏਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਦਾ ਲਈ ਅਲੋਪ ਹੋ ਗਈ।

ਸੰਨ 1665 (ਸੰਮਤ 1722) ਵਿਚ ਸਹੀ ਗਲ ਤਾਂ ਇਹੋ ਹੈ ਜਦ ਧੀਰਮਲ ਨੇ ਹਾਕਮਾਂ ਪਾਸ ਜਾ ਕੇ ਜਲੰਧਰ ਰਪੋਰਟ ਕੀਤੀ ਕਿ ਮੇਰੇ ਚਾਚੇ ਤੇਗ ਬਹਾਦਰ (44) ਨੇ ਕਰਤਾਰਪੁਰ ਸਾਡੇ ਘਰ ਆ ਕੇ ਡਾਕਾ ਮਾਰਿਆ ਅਤੇ ਸਾਡੇ ਆਦਮੀਆਂ ਨੂੰ ਮਾਰ ਕੁਟ ਕੇ ਸਾਡਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਮਾਲ ਮਤਾ ਲੁਟ ਕੇ ਲੈ ਗਏ ਹਨ। ਜਦੋਂ ਕਿ ਇਹ ਵਾਰਤਾ ਕੀਤੀ ਧੀਰਮਲ ਨੇ ਤਾਂ ਉਸ ਦੇ ਆਦਮੀ ਨੇ ਸਰਕਾਰੀ ਮਦਦ ਲੈ ਕੇ ਪਿਛਾ ਕਰਕੇ ਸਤਲੁਜ ਦਰਿਆ ਤਕ ਅਪੜੇ ਉਤਨਾ ਚਿਰ ਤਕ ਤਾਂ ਗੁਰੂ

ਸਾਹਿਬ ਜੀ ਦਰਿਆ ਲੰਘ ਕੇ ਹਦ ਪਾਰ ਕਰ ਬਿਲਾਸਪੁਰ ਦੇ ਰਾਜ ਵਿਚ ਕੀਰਤਪੁਰ ਪਹੁੰਚ ਚੁਕੇ ਸਨ ਅਤੇ ਝਗੜੇ ਦੀ ਬੁਨਿਆਦ ਗ੍ਰੰਥ ਸਾਹਿਬ ਨੂੰ ਜਲ ਪ੍ਰਵਾਹ ਦਰਿਆ ਵਿਚ ਕਰ ਚੁਕੇ ਸਨ ਤੇ ਦੇਸ ਨਿਕਾਲਾ ਤਾਂ ਗੁਰੂ ਸਾਹਿਬ ਜੀ ਆਪ ਹੀ ਲੈ ਗਏ ਸਨ "ਜੋ ਉਸ ਵੇਲੇ ਹੋਰ ਪਿਛਾ ਕਰਨਾ ਫਜ਼ੂਲ ਜਾਣਕੇ ਜੋ ਧਾੜ ਚੜਕੇ ਪਿਛੇ ਆਈ ਸੀ ਸੋ ਪਿਛੇ ਮੁੜ ਗਈ"

## ਗੁਰੂ ਜੀ ਕੀਰਤਪੁਰ

ਸੰਨ 1665 (ਸੰਮਤ 1722) ਆਪ ਜੀ (44) ਕੀਰਤਪੁਰ ਪਹੁੰਚ ਗਏ।

ਆਪ ਜੀ (44) ਦੇ ਕੀਰਤਪੁਰ ਪਹੁੰਚਣ 'ਤੇ ਆਪ ਜੀ ਦੇ ਵੱਡੇ ਭਰਾ ਸੂਰਜਮਲ (48) ਜੀ ਨੇ ਸਵਾਗਤ ਕੀਤਾ। ਕ੍ਰਿਸ਼ਨ ਕੌਰ ਜੀ ਨੇ ਮਾਤਾ ਨਾਨਕੀ ਜੀ ਨੂੰ ਤੇ ਮਾਤਾ ਗੁਜਰੀ ਜੀ ਨੂੰ ਮੱਥਾ ਟੇਕਿਆ। ਕੁਝ ਦਿਨ ਇਕੱਠ ਰਹਿ ਕੇ ਮਾਤਾ ਨਾਨਕੀ ਜੀ ਆਪਣੇ ਪਰਿਵਾਰ, ਪੁਤ੍ਰ ਗੁਰੂ ਤੇਗ ਬਹਾਦਰ ਜੀ ਅਤੇ ਨੂੰਹ ਗੁਜਰੀ ਜੀ ਸਮੇਤ ਆਪਣੇ ਪੁਰਾਣੇ ਘਰ ਵਿਚ ਰਹਿਣ ਲਗ ਪਏ। ਮਾਤਾ ਕ੍ਰਿਸ਼ਨ ਕੌਰ ਜੀ ਨੇ ਆਪਣੇ ਸਪੁਤ੍ਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਗੱਦੀ ਦਾ ਤੇ ਸ੍ਰੀ ਗੁਰੂ ਹਰਿ ਰਾਏ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗੱਦੀ ਦਾ ਸਾਰਾ ਸਾਮਾਨ ਤਖਤ, ਸ਼ਸਤ੍ਰ, ਬਸਤ੍ਰ, ਗਲੀਚੇ, ਲੰਗਰ ਦੇ ਭਾਂਡੇ ਆਦਿ ਸਭ ਆਪ ਜੀ ਦੀ ਭੇਟ ਕਰ ਦਿੱਤੇ। ਸਭ ਇਲਾਕੇ ਦੀ ਸੰਗਤ ਆਉਣ ਲਗ ਪਈ, ਬੜੀ ਰੌਣਕ ਹੋ ਗਈ, ਭੇਟਾ ਵੀ ਆਉਣ ਲਗ ਪਈ। ਨਾਲ ਨਾਲ ਈਰਖਾ ਵੀ ਆ ਗਈ। ਕਈ ਦੂਤ ਮਸੰਦਾਂ ਨੂੰ ਇਹ ਮੇਲ-ਮਿਲਾਪ ਚੰਗਾ ਨਾ ਲੱਗਿਆ। ਥੋੜ੍ਹੇ ਦਿਨਾਂ ਪਿਛੋਂ ਹੀ ਮਾਤਾ ਕ੍ਰਿਸ਼ਨ ਕੌਰ ਨੂੰ ਮਾਤਾ ਨਾਨਕੀ ਜੀ ਅਤੇ ਗੁਜਰੀ ਜੀ ਨਾਲ ਲੜਾ ਦਿੱਤਾ। ਇਹ ਕਲੇਸ਼ ਦਿਨੋਂ ਦਿਨ ਵਧਦਾ ਵੇਖ ਕੇ 1665 ਨੂੰ ਆਪ ਜੀ ਨੇ ਦੀਪ ਚੰਦ ਕਹਿਲੂਰੀਏ ਤੋਂ ਮਾਖੋਵਾਲ ਪਿੰਡ ਜੋ ਉਜੜਿਆ ਪਿਆ ਸੀ, ਖਰੀਦ ਲਿਆ। ਇਸ ਜਗ੍ਹਾ ਕੋਠੇ ਪਾ ਅਨੰਦ ਪੁਰ ਨਾਮ ਰੱਖਿਆ। ਆਪਣਾ ਸਾਰਾ ਪਰਿਵਾਰ ਕੀਰਤਪੁਰ ਤੋਂ ਅਨੰਦ ਪੁਰ ਸਾਹਿਬ ਲੈ ਆਏ।

## ਸੰਨ 1665 ਵਿਚ ਅਨੰਦਪੁਰ ਸਾਹਿਬ

ਅਨੰਦ ਪੁਰ ਦਿਨਾਂ ਵਿਚ ਰੌਣਕ ਸ਼ੁਰੂ ਹੋ ਗਈ। ਸੰਗਤਾਂ ਆਉਣ-ਜਾਣ ਲਗ ਪਈਆਂ। ਸ਼ਰੀਕ ਤੇ ਸੋਦੀ ਭਾਈਚਾਰੇ ਨੂੰ ਇਹ ਗੱਲ ਹੋਰ ਵੀ ਚੁੱਭਣ ਲੱਗ ਪਈ। ਆਏ ਦਿਨ ਕੀਰਤਪੁਰ ਗੁਰੂ ਜੀ ਦੇ ਖਿਲਾਫ ਇਕੱਠ ਕਰਨ ਲਗ ਪਏ। ਰਾਮ ਰਾਏ (19) ਦੇਹਰਾਦੂਨ ਵਾਲਾ ਦਿੱਲੀ ਔਰੰਗਜ਼ੇਬ (47) ਕੋਲ ਜਾ ਕੇ ਰਹਿੰਦਾ ਸੀ। ਇਸ ਰਾਮ ਰਾਏ ਨੇ ਕਿਹਾ ਕਿ ਮੈਂ ਗੁਰੂ ਤੇਗ ਬਹਾਦਰ (44) ਨੂੰ ਦਿੱਲੀ ਬੁਲਾਕੇ ਔਰੰਗਜ਼ੇਬ ਦੀ ਕੈਦ ਵਿਚੋਂ ਹੀ ਨਹੀਂ ਨਿਕਲਣ ਦੇਣਾ।

ਆਪ ਜੀ ਨੇ ਮਨ ਦੀ ਸ਼ਾਂਤੀ ਵਾਸਤੇ ਤੀਰਥ ਯਾਤਰਾ ਦੀ ਤਿਆਰੀ ਕਰ ਲਈ।

## ਸੰਨ 1665 ਵਿਚ ਗੁਰੂ ਜੀ ਤੀਰਥ ਯਾਤਰਾ ਨੂੰ

ਆਪ ਜੀ (44) ਨੇ ਸਭ ਨੂੰ ਤੀਰਥ ਯਾਤਰਾ ਵਾਸਤੇ ਤਿਆਰ ਕਰ ਲਿਆ। ਆਪ ਜੀ ਦੇ ਮਾਤਾ ਨਾਨਕੀ ਜੀ, ਮਹਿਲ ਗੁਜਰੀ ਜੀ ਸਾਲਾ ਕ੍ਰਿਪਾਲ ਚੰਦ ਸਮੇਤ ਸਾਹਬ ਚੰਦ, ਗੁਰਬਖਸ਼ ਮਸੰਦ ਰਾਮ ਗੱਡਿਆਂ ਤੇ ਸਾਮਾਨ ਲਦਾਕੇ ਰਥਾਂ ਤੇ ਘੋੜਿਆਂ ਤੇ ਸਵਾਰ ਹੋ ਭਾਈ ਸੰਗਤੀਆ, ਨਥੂ ਰਬਾਬੀ ਨਾਲ ਲੈ ਰਵਾਨਾ ਹੋਏ।

## ਮਾਲਵੇ ਦੇਸ਼

ਅਨੰਦ ਪੁਰ ਸਾਹਿਬ ਤੋਂ ਘਨੌਲ, ਰੋਪੜ, ਕਲੌੜ, ਉਗਾਣੇ, ਨੌ ਲਖੇ, ਟਾਹਿਲ ਪੁਰੇ, ਮਲੋਵਾਲ ਪੁਜੇ (ਇਥੇ ਇਸੇ ਯਾਦ ਵਿਚ ਗੁਰਦੁਆਰਾ ਹੈ) ਅਗੇ ਸੈਖੋਂ, ਕਟੂ ਪਿੰਡ ਦੀ ਜੂਹ ਵਿਚ ਠਹਿਰੇ (ਏਥੇ ਵੀ ਯਾਦ ਵਿਚ ਗੁਰਦੁਆਰਾ ਹੈ) ਫਰਵਾਹੀ ਪਿੰਡ ਤੋਂ ਹੰਡਿਆਏ ਜਾ ਬਿਰਾਜੇ (ਏਥੇ ਟੋਭਾ ਸੀ ਹੁਣ ਯਾਦ ਵਿਚ ਸਰੋਵਰ ਹੈ ਲੋਗ ਇਸ਼ਨਾਨ ਕਰਦੇ ਹਨ ਨਾਮ ਗੁਰੂਸਰ ਹੈ)

ਹੰਡਿਆਏ ਤੋਂ ਚਲਕੇ ਧੌਲੇ, ਖਿਲਵਾਂ, ਭੰਦੋਹਰ, ਖੀਵੇ, ਸਮਾਊ, ਭੂਪਾਲ, ਖਯਾਲੇ, ਖਾਨੇ, ਮੋੜੀ, ਮਾਈ ਸਰਖਾਨਾ, ਡਿਖ ਤੋਂ ਸਾਬੋ ਕੀ ਤਲਵੰਡੀ (ਦਮਦਮਾ) ਬਿਰਾਜੇ, (ਇਥੇ ਯਾਦ ਵਿਚ ਮੰਦਰ ਹੈ) ਕਈ ਦਿਨ ਤਲਵੰਡੀ ਰਹਿ ਕੇ ਧਰਮੂ ਦੇ ਕੋਟ ਜਾ ਰਹੇ (ਇਥੇ ਵੀ ਯਾਦ ਵਿਚ ਗੁਰਦੁਆਰਾ ਹੈ) ਅਗੇ ਬੁਰੇ, ਬਛਿਆਨ, ਗੋਬਿੰਦਪੁਰੇ, ਸਿੰਗੋੜੀ ਜਾ ਰਹੇ।

## ਬਾਂਗਰ ਦੇਸ਼ ਆਗਰੇ ਤੱਕ

ਏਸੇ ਪ੍ਰਕਾਰ ਆਪ ਜੀ ਗਾਗੋ, ਲੋਲ, ਮੁਣਕ, ਮਕਰੋੜ, ਧਮਧਾਣ ਪਿੰਡ, ਤਾਲ ਦੇ ਕਿਨਾਰੇ ਜਾ ਠਹਿਰੇ। ਇਥੇ ਸਾਰਾ ਵਹੀਰ ਆ ਕੇ ਇਕੱਠਾ ਹੋ ਗਿਆ। ਦੱਗੋ ਚੌਧਰੀ ਨੇ ਬੜੀ ਸੇਵਾ ਕੀਤੀ। ਪੋਠੋਹਾਰ ਸੰਗਤ ਦੇ ਦੋ ਟੋਲੇ ਇਥੇ ਧਮਧਾਣ ਆ ਪੁੱਜੇ। ਪੰਜ ਦਿਨ ਇਥੇ ਹੀ ਸਤਸੰਗ ਹੁੰਦਾ ਰਿਹਾ। ਦੱਗੋ ਚੌਧਰੀ ਵਲੋਂ ਲੰਗਰ ਅਤੁੱਟ ਚਲਦਾ ਰਿਹਾ। (ਇਥੇ ਯਾਦ ਵਿਚ ਤਾਲ ਸਰੋਵਰ ਅਤੇ ਗੁਰਦੁਆਰਾ ਹੈ)। ਅੱਗੇ ਧਰਕ, ਖਟਕੜ, ਜੀਂਦ, ਟੋਕ, ਕੈਥਲ ਪਹੁੰਚ ਕੇ ਦੰਡਾਰ ਤੀਰਥਾਂ ਤੇ ਗਏ। ਬਾਰਨੇ, ਬਨੇਸਰ ਸ਼ਹਿਰ, ਸੁਸ੍ਰਤੀ ਦੇ ਕਿਨਾਰੇ ਉਤਰੇ। ਬਨੀ ਬਦਰ ਦੋ ਦਿਨ ਠਹਿਰੇ (ਇਥੇ ਯਾਦ ਵਿਚ ਗੁਰਦੁਆਰਾ ਤੇ ਖੂਹ ਹਨ) ਸਢੋਲ ਤੋਂ ਮਾਣਕਪੁਰ ਪਿੰਡ ਆ ਬਿਸਰਾਮ ਕੀਤਾ। ਮਾਣਕ ਪੁਰ ਵਿਚ ਮਲੂਕ ਦਾਸ ਜੋਗੀ ਬੈਸ਼ਨੂ ਰਹਿੰਦਾ ਸੀ। ਇਸਨੇ ਸੁਣਿਆ ਕਿ ਇਹ ਗੁਰੂ ਸ਼ਿਕਾਰ ਖੇਡਦਾ ਹੈ, ਆਪ ਜੀ ਨੂੰ ਮੱਥਾ ਟੇਕਣ ਨਾ ਆਇਆ। ਦੂਜੇ ਦਿਨ ਸਵੇਰੇ ਹੀ ਜਦ ਜੋਗੀ ਖੀਰ ਪੂਰੀ ਵੈਸ਼ਨੋ ਦਾ ਠਾਕਰ ਦੀ ਮੂਰਤੀ ਨੂੰ ਭੋਗ ਲਵਾਨ ਲੱਗਿਆ ਤਾਂ ਥਾਲ ਵਿਚ ਮਾਸ ਬਣ ਗਿਆ। ਇਹ ਵੇਖਕੇ ਹੱਕਾ-ਬੱਕਾ ਰਹਿ ਗਿਆ ਤੇ ਆ ਕੇ ਗੁਰੂ ਤੇਗ਼ ਬਹਾਦਰ ਜੀ ਨੂੰ ਸਮਰਥ ਜਾਣ ਕੇ ਆਪ ਜੀ ਦੀ ਚਰਨੀਂ ਡਿਗ ਪਿਆ। ਪੰਜ ਦਿਨ ਇਸਨੇ ਬੜੇ ਉਤਸ਼ਾਹ ਨਾਲ ਆਪ ਜੀ ਦੇ ਲੰਗਰ ਦੀ ਸੇਵਾ ਕੀਤੀ। ਆਪ ਜੀ ਟੁਰਨ ਲੱਗੇ ਤਾਂ ਜੋਗੀ ਨੇ ਗੁਰੂ ਜੀ ਕੋਲੋਂ ਗੁਰੂ ਨਾਨਕ ਦੀ ਬਾਣੀ ਦੀ ਛੋਟੀ ਪੋਥੀ ਮੰਗ ਲਈ। (ਇਹ ਯਾਦ ਕਾਇਮ ਹੈ ਪੋਥੀ ਰਖ ਕੇ ਅਰਦਾਸ ਕੀਤੀ ਜਾਂਦੀ ਹੈ) ਅਗੇ ਬਿੰਦਰਾਬਨ, ਗੋਕਲ ਆਦਿਕ, ਕ੍ਰਿਸ਼ਨ ਲੀਲਾ, ਬਿਸਰਾਂਤ ਘਾਟ ਜਮਨਾ ਤੇ ਇਸ਼ਨਾਨ ਕੀਤੇ। ਮਥਰਾ ਤੋਂ ਚਲਕੇ ਆਗਰੇ ਪਹੁੰਚੇ। ਏਥੇ ਆਗਰੇ ਭਾਈ ਗੁਰਦਾਸ ਜੀ ਬੜਾ ਸਿੱਖੀ ਪ੍ਰਚਾਰ ਕਰਦੇ ਰਹੇ ਹਨ। ਇਥੇ ਬੜੀ ਸੰਗਤ ਦਰਸ਼ਨ ਕਰਨ ਆਈ। ਕੁਛ ਦਿਨ ਆਗਰੇ ਠਹਿਰੇ। ਆਗਰੇ ਤੋਂ ਚਲਕੇ ਆਪ ਜੀ ਅਨੇਕ ਅਸਥਾਨਾਂ ਤੇ ਦਰਸ਼ਨ ਦੇਂਦੇ ਅਟਾਵੇ ਸ਼ਹਿਰ ਨਦੀ ਤੇ ਉਤਰੇ। ਏਥੋਂ ਕਾਨ੍ਹਪੁਰ ਜੀ ਗੰਗਾ ਕਿਨਾਰੇ ਪਹੁੰਚੇ (ਜਿਥੇ ਯਾਦ ਵਿਚ ਗੁਰਦੁਆਰਾ ਹੈ)। ਏਥੋਂ ਪ੍ਰਾਗਰਾਜ, ਅਹੀਆ ਪੁਰ ਪਹੁੰਚੇ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼

ਮਾਰਚ 1666 — (ਚੇਤਰ ਦੀ ਸੰਗਰਾਂਦ 1723) ਨੂੰ ਤ੍ਰਿਬੇਣੀ ਪਹੁੰਚ ਇਸ਼ਨਾਨ ਕੀਤੇ। ਏਥੇ ਹੀ ਆਪ ਜੀ ਦੀ ਮਾਤਾ ਨਾਨਕੀ ਜੀ ਨੇ ਆਪ ਜੀ ਨੂੰ ਆਪ ਜੀ (45) ਦੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਕੀਤਾ ਬਚਨ ਸੁਣਾਇਆ ਜੋ ਇਹ ਬਚਨ ਕੀਤਾ ਸੀ ਕਿ ਤੇਗ਼ ਬਹਾਦਰ ਦੇ ਘਰ ਇਕ ਜੋਧਾ ਪੁਤ੍ਰ ਹੋਵੇਗਾ। ਇਹ ਬਚਨ ਏਥੇ ਤ੍ਰਿਬੇਣੀ ਪੂਰਾ ਹੋਇਆ। ਪ੍ਰਯਾਗ

ਵਿਚ ਜਿਥੇ ਤਿੰਨ ਨਦੀਆਂ ਗੰਗਾ, ਜਮਨਾ ਅਤੇ ਸਰਸਵਤੀ ਦਾ ਸੰਗਮ ਹੁੰਦਾ (ਤ੍ਰਿਬੇਣੀ)। ਇਸ ਦਾ ਵਰਣਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਰਚੇ ਦਸਮ ਗ੍ਰੰਥ, ਜਿਸ ਦੇ ਕੁਲ ਅੰਕ 1428 ਹਨ, ਵਿਚ ਕੀਤਾ ਹੈ। ਇਸ ਗ੍ਰੰਥ ਵਿਚ ਬਚਿਤ੍ਰ ਨਾਟਕ ਦੀ ਰਚਨਾ ਸਫਾ 39 ਤੋਂ 74 ਤੱਕ ਹੈ। ਇਸ ਬਚਿਤ੍ਰ ਨਾਟਕ ਤੇ ਸਫਾ 59 ਤੇ ਲਿਖਦੇ ਹਨ—

*ਦੋਹਰਾ।। ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ।।*

*ਅਬ ਮੈ ਕਥਾ ਸੰਛੇਪਤੇ ਸਭਹੂੰ ਕਹਤ ਸੁਨਾਇ।। 64।।*

*ਚੌਪਈ।। ਮੁਰ ਪਿਤ ਪੂਰਬਿ ਕੀਯਸਿ ਪਯਾਨਾ।। ਭਾਂਤਿ ਭਾਂਤਿ ਕੇ ਤੀਰਥਿ ਨਾਨ੍ਹਾ।।*

*ਜਬ ਹੀ ਜਾਤਿ ਤ੍ਰਿਬੇਣੀ ਭਏ।। ਪੁੰਨ ਦਾਨ ਦਿਨ ਕਰਤ ਬਿਤਏ।। 1।।*

*ਤਹੀ ਪ੍ਰਕਾਸ਼ ਹਮਾਰਾ ਭਯੋ।। ਪਟਨਾ ਸ਼ਹਰ ਬਿਖੈ ਭਵ ਲਯੋ।।*

*ਮਦ੍ਰ ਦੇਸ ਹਮ ਕੋ ਲੇ ਆਏ।। ਭਾਂਤਿ ਭਾਂਤਿ ਦਾਈਅਨ ਦੁਲਰਾਏ।। 2।।*

*ਕੀਨੀ ਅਨਿਕ ਭਾਂਤਿ ਤਨ ਰੱਛਾ।। ਦੀਨੀ ਭਾਂਤਿ ਭਾਂਤਿ ਕੀ ਸਿੱਛਾ।।*

*ਜਬ ਹਮ ਧਰਮ ਕਰਮ ਮੋ ਆਏ।। ਦੇਵਲੋਕਿ ਤਬ ਪਿਤਾ ਸਿਧਾਏ।। 3।।*

ਪ੍ਰਕਾਸ਼ = ਮਾਂ ਦੀ ਕੁਖ ਵਿਚ, ਭਵ = ਜਨਮ, ਮਦ੍ਰ ਦੇਸ = ਪੰਜਾਬ ਅਨੰਦਪੁਰ। ਤ੍ਰਿਬੇਣੀ ਤੋਂ ਮਿਰਜ਼ਾਪੁਰ ਗੰਗਾ ਕਿਨਾਰੇ ਉਤਰੇ (ਜਿੱਥੇ ਯਾਦ ਵਿਚ ਗੁਰਦੁਆਰਾ ਹੈ)। ਕਾਂਸ਼ੀ ਪਹੁੰਚੇ ਏਥੇ ਰੇਸ਼ਮ ਮਹੱਲੇ ਦੀ ਸੰਗਤ ਦੀ ਇੱਛਾ ਅਨੁਸਾਰ ਡੇਰਾ ਕੀਤਾ (ਯਾਦ ਵਿਚ ਗੁਰਦੁਆਰਾ ਹੈ)। ਏਥੇ ਵੀ ਭਾਈ ਗੁਰਦਾਸ ਜੀ ਬੜੀ ਸਿਖੀ ਬਣਾ ਗਏ ਸਨ। ਅਗੋ ਮਨੀਕਰਨ ਗੰਗਾ ਦਾ ਇਸ਼ਨਾਨ ਕਰ ਬਿਸਵਨਾਥ ਮੰਦਰ ਦੇ ਦਰਸ਼ਨ ਕੀਤੇ। ਏਥੋ ਜੌਨਪੁਰ (ਯੂ. ਪੀ.) ਦੀ ਸੰਗਤ ਗੁਰਬਖਸ਼ ਮਸੰਦ ਨਾਲ ਆਈ ਸੰਗਤ ਦੀ ਬੇਨਤੀ ਮੰਨ ਕੇ ਚੋਲਾ ਅਤੇ ਇਕ ਪੋਥੀ ਸੰਗਤ ਨੂੰ ਬਖਸ਼ਿਆ (ਜੋ ਜੌਨਪੁਰ ਸੰਗਤ ਪੂਜਦੀ ਹੈ)। ਅਗੋ ਸੁਸਰਾਮ ਪਹੁੰਚੇ। ਇਥੇ ਭਾਈ ਫੱਗੋ ਮਸੰਦ 'ਚਾਚਾ' ਕਰਕੇ ਮਸ਼ਹੂਰ ਸੀ। ਇਸ ਨੇ ਬੜੀ ਸੇਵਾ ਕੀਤੀ। ਇਥੋਂ ਗਯਾ ਨਾਮੇ ਸ਼ਹਿਰ ਫਲਗੂ ਕਿਨਾਰੇ ਉਦਾਸੀ ਸਾਧਾਂ ਨੇ ਬੜੀ ਸੇਵਾ ਕੀਤੀ। ਏਥੇ ਹੀ ਬਿਸ਼ਨ ਸਿੰਘ ਜੋਧ ਪੁਰੀਆ ਔਰੰਗਜ਼ੇਬ ਦਾ ਜਰਨੈਲ ਆਸਾਮ ਮੁਲਕ ਨੂੰ ਫਤਹਿ ਕਰਨ ਵਾਸਤੇ ਲਸ਼ਕਰ ਲੈ ਜਾਂਦਾ ਆਪ ਜੀ ਨੂੰ ਮਿਲਿਆ। ਬਿਸ਼ਨ ਸਿੰਘ ਨੂੰ ਆਸਾਮ ਮੁਲਕ (ਕਾਮਰੂਪ ਦੇਸ਼) ਦੇ ਜਾਦੂਗਰਾਂ ਤੋਂ ਡਰ ਲਗਦਾ ਸੀ। ਇਸ ਨੇ ਆਪ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਤੁਸੀਂ ਗੁਰੂ ਨਾਨਕ ਰੂਪ ਵਿਚ ਇਨ੍ਹਾਂ ਦੇ ਜਾਦੂ ਨਹੀਂ ਚੱਲਣ ਦਿੱਤੇ। ਮੇਰੇ ਤੇ ਕ੍ਰਿਪਾ ਕਰੋ ਤੇ ਮੇਰੀ ਫੌਜ ਵਿਚ ਹੋ ਕੇ ਮੇਰੀ ਸਹਾਇਤਾ ਕਰੋ। ਆਪ ਜੀ ਨੇ ਅਰਜ਼ ਮੰਨ ਲਈ। (ਇਹ ਪ੍ਰਸੰਗ ਅੱਗੇ ਆਵੇਗਾ।)

## ਪਟਨੇ

ਇਥੋਂ ਚੱਲ ਆਪ ਜੀ ਪਟਨੇ ਸ਼ਹਿਰ ਇਕ ਇਮਲੀ ਦੇ ਦਰਖਤ ਹੇਠ ਉਤਰੇ (ਜੋ ਹੁਣ ਗੁਰੂ ਕਾ ਬਾਗ ਹੈ।) ਆਪ ਜੀ ਨੂੰ ਜੈਤਾ ਸੇਠ ਆਪਣੇ ਘਰ ਲੈ ਗਿਆ। ਸੰਗਤ ਆਉਣ-ਜਾਣ ਲਗ ਪਈ। ਏਥੇ ਜਗ੍ਹਾ ਥੋੜ੍ਹੀ ਵੇਖਕੇ ਇਕ ਸਿੱਖ ਨੇ ਗੰਗਾ ਕਿਨਾਰੇ ਹਵੇਲੀ ਦਾਨ ਕਰ ਦਿੱਤੀ। ਜਿਸ ਵਿਚ ਆਪ ਜੀ ਨੇ ਨਿਵਾਸ ਕਰ ਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਅਧਰਕੇ ਨਾਮੀ ਅਰੋੜੇ ਨੂੰ ਭਗਤੀ ਦਾਨ ਦੇ ਕੇ ਆਪਣੀ ਜਗ੍ਹਾ ਬਿਠਾ ਗਏ ਸੀ। ਏਥੇ ਬੜਾ ਸੁੰਦਰ ਬੰਗਲਾ ਸੀ। ਆਪ ਜੀ ਦੇ ਪਹੁੰਚਣ ਸਮੇਂ ਅਧਰਕੇ ਦੀ ਔਲਾਦ, ਘਨਸ਼ਾਮ, ਗੁਲਾਬ ਰਾਏ ਸਨ ਇਨ੍ਹਾਂ ਦੀ ਅਰਜ ਮੰਨ ਕੇ ਆਪ ਜੀ ਨੇ ਆਪਣੇ ਸਬੰਧੀਆਂ ਨੂੰ ਏਥੇ ਠਹਿਰਾ ਦਿੱਤਾ।

ਏਥੇ ਪਟਨੇ ਰਾਜਾ ਬਿਸ਼ਨ ਸਿੰਘ ਜੋਧ ਪੁਰੀਆ ਵੀ ਪਹੁੰਚ ਗਿਆ। ਇਸ ਨੇ ਆਪ ਜੀ ਨੂੰ ਅਰਜ ਕੀਤੀ ਕਿ ਮੈਂ ਲਸ਼ਕਰ ਲੈ ਕੇ ਆਸਾਮ ਦੇਸ਼ (ਕਾਮਰੂਪ ਦੇਸ਼) ਨੂੰ ਚੱਲਿਆ ਹਾਂ ਤੁਸੀਂ ਕ੍ਰਿਪਾ ਕਰਕੇ ਮੇਰੀ ਸਹਾਇਤਾ ਵਾਸਤੇ ਪਹੁੰਚ ਜਾਣਾ ਜੀ। ਅਨੇਕ ਤਰ੍ਹਾਂ ਦੀ ਮਾਇਆ ਮਾਤਾ ਨਾਨਕੀ ਜੀ ਨੂੰ ਮੱਥਾ ਟੇਕ ਕੇ ਲਸ਼ਕਰ ਲੈ ਰਵਾਨਾ ਹੋ ਗਿਆ।

ਅਕਤੂਬਰ, 1666 — ਦੁਸਹਿਰੇ ਦਾ ਮੇਲਾ ਵੇਖ ਕੇ ਆਪ ਜੀ (45) ਤੇ ਮਾਤਾ ਨਾਨਕੀ ਜੀ ਅਤੇ ਮਹਿਲ ਗੁਜਰੀ ਜੀ ਕੋਲ ਭਾਈ ਕ੍ਰਿਪਾਲ ਚੰਦ ਸਾਲੇ ਨੂੰ, ਮੁਨਸ਼ੀ ਸਾਹਿਬ ਚੰਦ, ਦੀਵਾਨ ਮਤੀ ਰਾਮ, ਚਰਨ ਦਾਸ ਆਦਿ ਨੂੰ ਛੱਡ ਦਿੱਤਾ।

## ਪਟਨੇ ਤੋਂ ਆਸਾਮ ਦੇਸ਼ (ਕਾਮਰੂਪ ਦੇਸ਼)

ਆਪ ਜੀ ਕੁਛ ਸਿੱਖਾਂ ਦਾ ਜੱਥਾ ਨਾਲ ਲੈ ਬਿਸ਼ਨ ਸਿੰਘ ਦੀ ਸਹਾਇਤਾ ਵਾਸਤੇ ਆਸਾਮ ਦੇਸ਼ ਨੂੰ ਚਲ ਪਏ। ਆਪ ਪਟਨੇ ਤੋਂ ਚਲਕੇ ਕਸਬੇ ਮਾਫ, ਮੁੰਘੇਰ ਸ਼ਹਿਰ, ਸਾਹਬ ਗੰਜ, ਭਾਗਲ ਪੁਰ, ਰਾਜ ਮਹਲ, ਕਹਲਗਾਓਂ, ਕੁੰਤਲ ਨਗਰ, ਮਾਲਦੇ ਨਲਹਦੀ, ਮਕਸੂਦਾਬਾਦ (ਮੁਰਸ਼ਦਾਬਾਦ), ਬੰਗਲਾ ਦੇਸ਼ ਸੈਰ ਕਰਦੇ ਹੋਏ ਢਾਕੇ ਸ਼ਹਿਰ ਪੁੱਜ ਗਏ।

ਢਾਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੇਵਕ ਦੀ ਔਲਾਦ ਬਲਾਕੀ ਦਾਸ ਮਸੰਦ ਕੋਲ ਠਹਿਰੇ। ਜਿਥੇ ਯਾਦ ਵਿਚ ਗੁਰਦੁਆਰਾ ਹੈ ਤੇ ਬਿਰਾਜਨ ਵਾਲਾ ਪਲੰਘ ਵੀ ਹੈ)। ਅੱਗੇ ਮਦਰਾ ਪੁਰ ਨੱਥੋ ਸ਼ਾਹ ਅਲਮਸਤ ਕੋਲ ਪੰਜ ਦਿਨ ਠਹਿਰੇ। ਟੁਰਨ ਲੱਗਿਆਂ ਸੰਗਤ ਦੀ ਅਰਜ ਤੇ ਪੰਜ ਗੁੰਥੀ ਸੰਗਤ ਨੂੰ ਦਿੱਤੀ। (ਇਹ ਪੰਜ ਗੰਥੀ ਮੰਨੀ ਜਾਂਦੀ ਹੈ) ਏਥੇ ਮਦਰ ਪੁਰ ਹੀ ਰਾਜੇ ਬਿਸ਼ਨ ਸਿੰਘ ਦੇ ਮੁਸਾਹਿਬ ਆਪ ਜੀ ਨੂੰ ਲੈਣ ਵਾਸਤੇ ਆ ਗਏ। ਆਪ ਜੀ

ਸਿਖਾਂ ਸਮੇਤ ਬਿਸ਼ਨ ਸਿੰਘ ਕੋਲ ਬ੍ਰਹਮ ਪੁੱਤਰ ਦਰਿਆ ਕਿਨਾਰੇ ਪਹੁੰਚ ਗਏ।

ਰਾਜੇ ਪ੍ਰਣਪਾਲ ਨੂੰ ਪਤਾ ਲਗ ਗਿਆ ਕਿ ਬਿਸ਼ਨ ਸਿੰਘ ਰਾਜੇ ਨਾਲ ਗੁਰੂ ਨਾਨਕ ਕਰਾਮਾਤੀ ਗੱਦੀ ਦੇ ਮਾਲਕ ਗੁਰੂ ਤੇਗ਼ ਬਹਾਦਰ ਜੀ ਉਸਦੀ ਅਰਜ਼ ਤੇ ਸਹਾਇਤਾ ਵਾਸਤੇ ਆਏ ਹਨ। ਪ੍ਰਣਪਾਲ ਨੇ ਬ੍ਰਹਮਪੁਤ੍ਰ ਦੇ ਦੂਸਰੇ ਪਾਸੇ ਖੜ੍ਹੇ ਹੋ ਬੜੀਆਂ ਕਰਾਮਾਤਾਂ ਜਾਦੂ-ਟੂਣੇ ਦੀਆਂ ਦਿਖਾਈਆਂ। ਕਈ ਵਾਰੀ ਪ੍ਰਣਪਾਲ ਦੇ ਕਰਾਮਾਤੀ ਜਾਦੂ-ਟੂਣਿਆਂ ਨਾਲ ਦਰਿਆ ਦਾ ਉਛੱਲਾ ਆ ਕੇ ਫੌਜ ਦੀ ਤਬਾਹੀ ਕਰਨ ਨੂੰ ਪੈਂਦਾ ਪਰ ਆਪ ਜੀ ਅੱਗੇ ਕੋਈ ਪੇਸ਼ ਨਾ ਗਈ। ਸਾਰੀਆਂ ਸ਼ਕਤੀਆਂ ਤੋਂ ਹਾਰ ਕੇ ਬ੍ਰਹਮਪੁਤ੍ਰ ਦੇ ਦੂਜੇ ਕੰਢੇ ਪਹੁੰਚ ਕੇ ਆਪ ਜੀ ਦੇ ਚਰਨ ਫੜ ਲਏ ਅਤੇ ਬਿਸ਼ਨ ਸਿੰਘ ਰਾਜੇ ਨੂੰ ਆਪ ਜੀ ਸਮੇਤ ਕੁਛ ਫੌਜੀਆਂ ਤੇ ਬੇੜੀ ਤੇ ਬਿਠਾ ਲੈ ਆਇਆ। ਏਥੇ ਆਪ ਜੀ ਨੇ ਦੋਹਾਂ ਵਿਚਕਾਰ ਸੁਲ੍ਹਾ ਕਰਾਈ। ਰਾਜੇ ਪ੍ਰਣਪਾਲ ਨੇ ਆਪ ਜੀ ਦਾ ਧੰਨਵਾਦ ਕੀਤਾ ਅਤੇ ਬਹੁਤ ਭੇਟਾ ਚਰਨ ਭੇਟ ਕੀਤੀ। ਦੋਹਾਂ ਰਾਜਿਆਂ ਦੀ ਸਿਮਤੀ ਨਾਲ ਇਕ ਪਿੰਡ ਉਥੇ ਵਸਾਇਆ। ਉਸ ਦਾ ਨਾਮ "ਧੋਬੀਆਂ ਬੰਦਰ" ਹੋਇਆ।

ਦੂਜਾ ਪਿੰਡ ਉਥੇ ਵਸਾਇਆ ਜਿਥੇ ਆਪ ਜੀ ਨੇ ਖੰਜਰ ਗੱਡ ਕੇ ਦੋਹਾਂ ਰਾਜਿਆਂ ਦੀ ਹਦ ਕਾਇਮ ਕੀਤੀ। ਉਸ ਦਾ ਨਾਮ ਗੁਰ ਖੰਜਰ ਪੁਰ ਹੁਣ ਤੱਕ ਹੈ। (ਇਹ ਥਾਂ ਗੁਰੂ ਜੀ ਦੇ ਨਾਮ ਤੇ ਉਘੇ ਹਨ) ਏਥੇ ਹੀ ਰਾਜਾ ਰਾਮ ਰਾਏ ਗੋਰੀ ਪੁਰ ਵਾਲਾ ਆਪਣੀ ਰਾਣੀ ਸਮੇਤ ਆਪ ਜੀ ਦੇ ਦਰਸ਼ਨ ਕਰਨ ਆਇਆ। ਆਪ ਜੀ ਕਈ ਦਿਨ ਇਸ ਨਾਲ ਚੌਪੜ ਖੇਲਦੇ ਰਹੇ। ਇਕ ਦਿਨ ਰਾਜੇ ਦੇ ਮੰਤ੍ਰੀ ਨੇ ਰਾਜੇ ਰਾਮ ਰਾਏ ਵਲੋਂ ਹੋ ਕੇ ਆਪ ਜੀ ਤੋਂ ਪੁਤ੍ਰ ਦੀ ਦਾਤ ਮੰਗੀ। ਆਪ ਜੀ ਨੇ ਦਿਆਲ ਹੋ ਕੇ ਆਪਣੀ ਮੋਹਰ ਰਾਜੇ ਰਾਮ ਰਾਏ ਦੇ ਪੇਟ ਤੇ ਲਾ ਕੇ ਬਚਨ ਕੀਤਾ ਕਿ ਪੁਤ੍ਰ ਹੋਵੇਗਾ। ਮੱਥੇ ਤੇ ਇਸ ਮੋਹਰ ਦੀ ਚਿੰਨ੍ਹ ਦੀ ਨਿਸ਼ਾਨੀ ਵਾਲਾ।

ਜਿਥੇ ਆਪ ਜੀ ਬੈਠੇ ਸਨ ਇਥੇ ਹੀ ਗੁਰੂ ਨਾਨਕ ਦੇਵ ਜੀ ਆ ਕੇ ਬੈਠੇ ਸਨ (ਇਸ ਯਾਦ ਵਿਚ ਬੰਗਲ ਦਮਦਮਾ ਹੈ।) ਇਸ ਜਗ੍ਹਾ ਨੂੰ ਬਿਸ਼ਨ ਸਿੰਘ ਰਾਜੇ ਨੇ ਮਿੱਟੀ ਚੜ੍ਹਾ ਕੇ ਏਨਾ ਉਚਾ ਕਰ ਦਿੱਤਾ ਜੋ ਇਸ ਬੰਗਲੇ ਤੇ ਤੀਹ ਕੋਹ ਤੋਂ ਨਜ਼ਰ ਪੈਂਦੀ ਹੈ। ਰਾਜੇ ਬਿਸ਼ਨ ਸਿੰਘ ਨੇ ਆਪ ਜੀ ਨੂੰ ਬੜੀ ਭੇਟਾ ਚੜ੍ਹਾਈ। ਦੋ ਲੱਖ ਦੀ ਸੇਵਾ ਪਟਨੇ ਮਾਤਾ ਨਾਨਕੀ ਜੀ ਪਾਸ ਭੇਟਾ ਭੇਜ ਦਿੱਤੀ।

ਰਾਜਾ ਬਿਸ਼ਨ ਸਿੰਘ ਆਪ ਜੀ ਤੋਂ ਆਗਿਆ ਲੈ ਦਿੱਲੀ ਵਲ ਨੂੰ ਚਲਾ ਗਿਆ। ਰਾਜਾ ਬਿਸ਼ਨ ਸਿੰਘ ਦੇ ਦਿੱਲੀ ਪੁੱਜਣ ਤੇ ਔਰੰਗਜ਼ੇਬ ਨੇ ਬੜਾ ਭਾਰੀ ਦਰਬਾਰ ਕੀਤਾ। ਬਿਸ਼ਨ ਸਿੰਘ ਨੂੰ ਆਸਾਮ ਮੁਲਕ ਦੀ ਫਤਹਿ ਦੀ ਖ਼ੁਸ਼ੀ ਵਿਚ ਔਰੰਗਜ਼ੇਬ ਨੇ ਪੰਦਰਾਂ ਲੱਖ ਦਾ ਇਲਾਕਾ ਸਰੋਹੀ ਬਖਸ਼ਸ਼ ਕੀਤੀ। ਸਵਾ ਲੱਖ ਰੁਪਏ ਦਾ ਖ਼ਿਲੱਤ ਅਤੇ ਸਵਾਈ ਬਹਾਦਰ ਰਣੈਂਦ੍ਰ ਦਾ ਖਿਤਾਬ ਦਿਤਾ।

**ਏਥੇ ਹੀ ਬ੍ਰਹਮਪੁਤ੍ਰ ਦਰਿਆ ਕਿਨਾਰੇ "ਧੋਬੀਆ ਬੰਦਰ" ਰਾਜੇ ਪ੍ਰਣਪਾਲ ਕੋਲ ਹੁੰਦਿਆਂ ਆਪ ਜੀ (45) ਨੂੰ ਪਟਨੇ ਤੋਂ ਖੁਸ਼ੀ ਦਾ ਸੁਨੇਹਾ ਕਿ ਦਸੰਬਰ, 1666 (ਪੋਹ ਸੁਦੀ) 7 ਸੰਮਤ 1723) ਨੂੰ ਆਪ (45) ਜੀ ਦੇ ਗ੍ਰਿਹਿ ਵਿਖੇ ਮਾਤਾ ਗੁਜਰੀ ਜੀ ਦੀ ਕੁਖੋਂ ਪਟਨੇ ਬਾਲਕ ਨੇ ਜਨਮ ਲਿਆ ਹੈ।**

**ਸੁਨੇਹਾ ਲਿਆਉਣ ਵਾਲੇ ਸਿੱਖ ਨੂੰ ਬੱਚੇ ਦਾ ਨਾਮ ਗੁਰੂ ਜੀ ਨੇ ਗੋਬਿੰਦ ਰਾਏ ਰੱਖ ਵਾਪਸ ਭੇਜਿਆ।**

**ਨੋਟ : 1699 (ਵੈਸਾਖੀ ਸੰਮਤ 1756) ਤੋਂ 33 ਸਾਲ ਦੀ ਆਯੂ ਵਿਚ ਆਪ ਜੀ ਦਾ ਨਾਮ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਹੋਇਆ।**

## ਯਾਤਰਾ ਜਾਰੀ ਰਹੀ

ਗੁਰੂ ਤੇਗ ਬਹਾਦਰ ਜੀ ਆਸਾਮ ਤੋਂ ਆਪਣੇ ਸਾਧੂਆਂ ਅਤੇ ਸਿੱਖਾਂ ਸਮੇਤ ਇਕ ਮਹੀਨਾ ਗੋਰੀ ਪੁਰ ਰਾਜੇ ਰਾਮ ਰਾਏ ਕੋਲ ਰਹੇ। ਫਿਰ ਬਾਲਵਾ ਕੁੰਡ ਜਾ ਵੇਖਿਆ। ਏਥੇ ਅੱਗ ਤੇ ਪਾਣੀ ਇਕੋ ਜਗ੍ਹਾ ਤੋਂ ਨਿਕਲਦੇ ਹਨ। ਏਥੋਂ ਕਈ ਜਗ੍ਹਾ ਠਹਿਰਦੇ ਹੋਏ ਕਲਕੱਤੇ ਪਹੁੰਚੇ। ਏਥੇ ਰਾਜੇ ਹਜੂਰੀ ਸਿੰਘ ਬਹਿਲ ਖਤ੍ਰੀ ਨੇ ਬੜੀ ਸੇਵਾ ਕੀਤੀ। ਆਪ ਜੀ ਨੇ ਇਸ ਨੂੰ ਇਕ ਪੁਸਤਕ ਤੇ ਇਕ ਕਟਾਰ ਬਖਸ਼ੀ (ਜੋ ਹੁਣ "ਵਿਲਿਅਮ ਫੋਰਟ" ਕਿਲੇ ਵਿਚ ਦਸੀ ਜਾਂਦੀ ਹੈ) ਕਲਕੱਤੇ ਤੋਂ ਚਲਕੇ ਆਪ ਜੀ ਬਾਲੇਸ਼੍ਵਰ, ਮੇਦਨੀ ਪੁਰ, ਮੋਰ ਭੰਜ, ਕਾਂਚੀ ਪੁਰੀ ਆਦਿਕ ਓੜੀਸੇ ਦੇਸ ਦੇ ਸ਼ਹਿਰ ਤੇ ਤੀਰਥਾਂ ਨੂੰ ਵੇਖਦੇ।

ਜੂਨ, 1667 (ਹਾੜ੍ਹ ਸੁਦੀ 5 ਸੰਮਤ 1724) ਨੂੰ ਜਗਨ ਨਾਥ ਪੁਰੀ ਪਹੁੰਚ ਰਥ ਯਾਤਰਾ ਵੇਖੀ। ਏਥੇ ਪੰਡੇ ਕਲਯੁਗ ਦੇ ਘਰ ਰਹੇ। ਏਥੇ ਇਕ ਬਉਲੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਬਣੀ ਹੋਈ ਹੈ। ਇਸ ਬਉਲੀ ਦਾ ਪਾਣੀ ਮਿੱਠਾ ਹੈ ਤੇ ਆਸ ਪਾਸ ਕੌੜਾ ਹੈ। ਇਥੇ ਕੁਛ ਦਿਨ ਰਹਿਕੇ ਆਪ ਜੀ (46) ਨੇ ਬਉਲੀ ਤੇ ਧਰਮ ਸਾਲ ਪੱਕੀ ਬਣਵਾਈ। ਜਗਨਨਾਥ ਪੁਰੀ ਤੋਂ ਚਲਕੇ ਸਾਖੀ ਗੋਪਾਲ, ਭੁਵਨੇਸ਼ਵ੍ਰ, ਕਟਕ, ਬਾਮਣੀ ਬੈਤ੍ਰਣੀ ਕਰਮ ਨਾਸਾ ਹੁੰਦੇ ਹੋਏ ਯਾਤਰਾ ਖਤਮ ਕੀਤੀ।

## ਗੁਰੂ ਤੇਗ ਬਹਾਦਰ ਜੀ ਪਟਨੇ

ਨਵੰਬਰ 1667 ਨੂੰ ਆਪ ਜੀ (46) ਨੇ ਪਟਨੇ ਪਹੁੰਚ ਕੇ ਸਾਹਿਬਜ਼ਾਦੇ ਗੋਬਿੰਦਰਾਏ ਨੂੰ ਵੇਖਿਆ। ਬੜੀਆਂ ਖੁਸ਼ੀਆਂ ਕੀਤੀਆਂ। ਸੰਗਤਾਂ ਚਲ-ਚਲ ਆਈਆਂ

ਆਪ ਜੀ ਨੂੰ ਵਧਾਈਆਂ ਦੇ ਕੇ ਪ੍ਰਸੰਨ ਹੋਈਆਂ। ਪਟਨੇ ਆਪ ਜੀ ਤਿੰਨ ਮਹੀਨੇ ਰਹੇ। ਪੰਜਾਬ ਵਿਚੋਂ ਸਿੱਖ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਵਾਸਤੇ ਆਉਣ ਲਗ ਪਏ।

ਮਾਰਚ 1668 ਵਿਚ ਆਪ ਜੀ (46) ਕੁਛ ਸਿਖ ਨਾਲ ਲੈ ਕੇ ਪੰਜਾਬ ਵਲ ਤੁਰ ਪਏ। ਪ੍ਰਵਾਰ ਪਟਨੇ ਹੀ ਛੱਡ ਦਿਤਾ।

## ਸ੍ਰੀ ਗੁਰੂ ਤੇਗ ਬਹਾਦਰ ਜੀ ਅਨੰਦਪੁਰ

ਮਈ 1668 (22 ਵਿਸਾਖ ਸੰਮਤ 1725) ਨੂੰ ਆਪ ਜੀ ਪਟਨੇ ਤੋਂ ਆਨੰਦਪੁਰ ਪਹੁੰਚ ਗਏ। ਸੰਗਤ ਬਹੁਤ ਆਉਣ ਲਗ ਪਈ। ਭੇਟਾ ਵੀ ਬਹੁਤ ਆਇਣ ਲੱਗੀ। ਮੰਦਰ ਬਣਾਉਣ ਦਾ ਕੰਮ ਅਰੰਭ ਦਿੱਤਾ ਬੜੀ ਰੌਣਕ ਵਧਦੀ ਗਈ। ਇਸ ਤਰ੍ਹਾਂ ਚਾਰ-ਪੰਜ ਸਾਲ ਚੰਗੀ ਸ਼ਾਂਤੀ ਨਾਲ ਬੀਤ ਗਏ।

## ਸਾਹਿਬਜ਼ਾਦੇ ਗੋਬਿੰਦ ਰਾਏ ਜੀ ਦੀਆਂ ਯਾਦਾਂ ਪਟਨੇ

ਸਾਹਿਬਜ਼ਾਦੇ ਨੇ ਬਚਪਨ ਤੋਂ ਹੀ ਪਟਨੇ ਕਈ ਕੌਤਕ ਕੀਤੇ। ਇਥੇ ਪਟਨੇ ਵਿਚ ਆਪ ਜੀ ਦੀਆਂ ਪਵਿੱਤਰ ਯਾਦਗਾਰਾਂ ਹਰਿਮੰਦਰ ਸਾਹਿਬ ਜਿਥੇ ਅਵਤਾਰ ਧਾਰਿਆ, ਸੋਨੇ ਦੇ ਪਾਵਿਆਂ ਵਾਲਾ ਪੰਘੂੜਾ, ਆਪ ਜੀ ਦੇ ਚਾਰ ਤੀਰ, ਇਕ ਛੋਟੀ ਕ੍ਰਿਪਾਨ, ਇਕ ਛੋਟਾ ਖੰਡਾ, ਇਕ ਛੋਟੀ ਕਟਾਰ, ਚੰਦਨ ਦਾ ਕੰਘਾ, ਹਾਥੀ ਦੰਦ ਦੀਆਂ ਖੜਾਵਾਂ, ਕੁਛ ਛੋਟੇ ਚੱਕਰ ਤੇ ਢਾਲ ਆਦਿਕ, ਗੋਬਿੰਦ ਘਾਟ-ਗੰਗਾ ਦੇ ਕਿਨਾਰੇ ਜਿਥੇ ਸਾਹਿਬਜ਼ਾਦੇ ਬਾਲਕਾਂ ਨਾਲ ਖੇਡਦੇ ਤੇ ਇਸ਼ਨਾਨ ਕਰਦੇ ਸਨ ਪਏ ਹਨ।

ਪੰਡਤ ਸ਼ਿਵਦੱਤ ਨੂੰ ਇਥੇ ਹੀ ਰਾਮ ਰੂਪ ਵਿਚ ਦਰਸ਼ਨ ਦਿੱਤੇ। ਗੁਰਦੁਆਰਾ ਮੈਣੀ ਸੰਗਤ- ਏਥੇ ਸਾਹਿਬਜ਼ਾਦੇ ਫਤਹਿ ਚੰਦ ਮੈਣੀ ਦੇ ਘਰ ਖੇਡਣ ਜਾਂਦੇ ਸਨ। ਗੁਰੂ ਕਾ ਬਾਗ- ਇਹ ਬਾਗ ਕਾਜ਼ੀ ਰਹੀਮ ਖਾਂ ਤੇ ਕਰੀਮ ਖਾਂ ਨੇ ਆਪ ਜੀ ਨੂੰ ਭੇਟਾ ਕੀਤਾ ਸੀ।

## ਗੁਰੂ ਪਰਿਵਾਰ ਪਟਨੇ ਤੋਂ ਅਨੰਦਪੁਰ

ਆਪ ਜੀ ਨੇ ਹੁਕਮ ਭੇਜਿਆ ਕਿ ਪਰਿਵਾਰ ਅਨੰਦ ਪੁਰ ਆ ਜਾਵੇ।

ਮਾਰਚ 1672 ਨੂੰ ਆਪ ਜੀ (51) ਦੇ ਆਏ ਹੁਕਮ ਅਨੁਸਾਰ ਅਨੰਦ ਪੁਰ ਜਾਣ ਵਾਸਤੇ ਤਿਆਰੀ ਕੀਤੀ। ਸੰਗਤਾਂ

ਆਈਆਂ। ਅਸਵਾਰ ਪਾਲਕੀਆਂ ਤੇ ਸਵਾਰ ਹੋ ਪਟਨੇ ਤੋਂ ਬਕਸਰ, ਛਪਰੇ, ਆਰੇ, ਡੁਮਰਾ, ਛੋਟੇ ਮਿਰਜਾਪੁਰ ਤੋਂ ਹੁੰਦੇ ਕਾਂਸ਼ੀ ਉਤਰੇ ਜਿਥੇ ਗੁਰੂ ਤੇਗ ਬਹਾਦਰ ਜੀ ਉਤਰੇ ਸਨ। ਅਗਲੇ ਦਿਨ ਗੰਗਾ ਜੀ ਦਾ ਇਸ਼ਨਾਨ ਕਰ ਵਿਸਵਨਾਥ-ਗਯਾਨ ਬਾਪੀ, ਢੂਢੀ ਰਾਜ, ਅੰਨਯ ਪੂਰਨਾ, ਕਾਲੀ ਭੈਰੋਂ ਕਰਵਤ ਆ ਕੇ ਦਰਸ਼ਨ ਦਿੱਤੇ। ਇਥੇ ਕਰਵਤ ਜੌਨ ਪੁਰੀਏ ਭਾਈ ਗੁਰਬਖਸ਼ ਮਸੰਦ ਨੇ ਆ ਕੇ ਸਾਹਿਬਜ਼ਾਦੇ ਨੂੰ ਬਹੁਤ ਮਾਇਆ ਭੇਟਾ ਕੀਤੀ। ਸਾਹਿਬਜ਼ਾਦੇ ਨੂੰ ਪੰਡਤ ਨੇ ਕਿਹਾ ਕਿ ਤੁਸੀਂ ਛਤ੍ਰੀ ਹੋ ਕੇ ਪੂਜਾ ਲੈਂਦੇ ਹੋ ? ਤਾਂ ਸਾਹਿਬਜ਼ਾਦੇ ਨੇ ਜਵਾਬ ਦਿੱਤਾ ਪੂਜਾ ਉਹ ਹੁੰਦੀ ਹੈ ਜੋ ਕਿਸੇ ਪਾਖਾਨ, ਕਾਸ਼ਟ, ਧਾਤੂ ਦੀ ਮੂਰਤੀ ਜਾਂ ਗ੍ਰੰਥ ਪੋਥੀ ਅੱਗੇ ਚੜ੍ਹੇ ਜਾਂ ਸੰਕਲਪ ਕਰਕੇ ਲਈ ਜਾਏ। ਜੋ ਲੋਕ ਆਪਣੇ ਗੁਰੂ ਪੀਰ ਅੱਗੇ ਪਦਾਰਥ ਅਰਪਨ ਕਰਦੇ ਹਨ ਉਹ ਪੂਜਾ ਨਹੀਂ ਹੈ।

ਇਹ ਬਚਨ ਸੁਣਕੇ ਪੰਡਤ ਨੇ ਸਾਹਿਬਜ਼ਾਦਿਆਂ ਤੋਂ ਮਾਫੀ ਮੰਗੀ, ਅਗੇ ਕਾਂਸ਼ੀ ਦਾ ਮੇਲ ਕਰ, ਮਿਰਜਾਪੁਰ ਬਿੰਧਵਾਸਨੀ ਦੇਵੀ, ਪ੍ਰਾਗਰਾਜ ਤ੍ਰਿਬੈਣੀ ਪੰਜ ਦਿਨ ਰਹਿਕੇ ਅਯੁੱਧਿਆ ਵਲ ਪਧਾਰੇ, ਸਰਜੂ ਦਰਿਆ ਦੇ ਸਵਰਗਧਾਰੀ ਘਾਟ ਤੇ ਇਸ਼ਨਾਨ ਕਰਕੇ ਗੁਪਤਸਰ ਘਾਟ ਆਏ। ਹਨੂਮਾਨ ਗੜ੍ਹੀ ਰਾਮ ਚੰਦਰ ਸੀਤਾ ਦੇ ਅਸਥਾਨ ਦੇਖੇ। ਇਸ ਤੋਂ ਅਗੇ ਚਲਦੇ-ਚਲਦੇ ਗੁਰੂ ਨਾਨਕ ਮਤੇ ਦਾ ਦੀਦਾਰ ਕੀਤਾ। ਇਥੋਂ ਪੀਲੀਭੀਤ ਲਖਨਊ ਸ਼ਹਿਰ ਤੋਂ ਕਾਨਪੁਰ ਤੋਂ ਪੰਜ ਕੋਹ ਅਗੇ, ਬ੍ਰਹਮਾਵਰਤ, ਤੀਰਥ ਪੁਰ ਗੰਗਾ ਕਿਨਾਰੇ ਬਡੂਰ ਬਸਤੀ ਪਾਸ ਆ ਠਹਿਰੇ (ਯਾਦ ਵਿਚ ਗੁਰਦੁਆਰਾ ਹੈ)। ਅਗੇ ਬਨੂਰ ਪਹੁੰਚ ਕੇ ਚੰਦੋਸੀ, ਖੁਰਜੇ ਤੋਂ ਮਥਰਾ ਬ੍ਰਿਜ ਲਾਲ ਚੌਬੇ ਦੇ ਘਰ ਜਾ ਉਤਾਰਾ ਕੀਤਾ। (ਇਥੇ ਯਾਦ ਵਿਚ ਗੁਰਦੁਆਰਾ ਹੈ) ਏਥੋ ਸਭ ਪਰਿਵਾਰ ਤੇ ਸਿਖਾਂ ਨੇ ਬ੍ਰਿੰਦਾਬਨ ਦੇਖਿਆ, ਗੋਕਲ, ਮਹਾਬਨ, ਗੋਵਰਧਨ ਆਦਿਕ ਜੋ ਅਸਥਾਨ ਕ੍ਰਿਸ਼ਨ ਲੀਲਾ ਦੇ ਸਨ ਦਰਸ਼ਨ ਕੀਤੇ। ਫਿਰ ਸਾਤਲਰ ਇਕ ਰਾਤ ਰਹੇ (ਯਾਦ ਵਿਚ ਗੁਰਦੁਆਰਾ ਹੈ)। ਭਗਵਾਨ ਪੁਰ, ਸਹਾਰਨਪੁਰ ਰਹਿਕੇ ਬੂੜੀਏ ਤੋਂ ਦੱਖਣ ਵਲ ਸੂਰਜ ਕੁੰਡ ਤੀਰਥ ਪੁਰ ਦਾਮਲੇ ਪਿੰਡ ਜਾ ਉਤਰੇ। ਇਥੋਂ ਦੇ ਸਿੱਖਾਂ ਨੇ ਬੜੀ ਸੇਵਾ ਕੀਤੀ ਜੋ ਸਾਰਾ ਪਰਿਵਾਰ ਦੋ ਮਹੀਨੇ ਸਾਵਨ ਦੀ ਬਰਸਾਤਾਂ ਕਾਰਨ ਏਥੇ ਰਿਹਾ।

ਸਤੰਬਰ, 1672 ਨੂੰ ਸਾਰਾ ਪਰਿਵਾਰ ਲਖਨੌਰ ਆ ਗਿਆ । ਏਥੇ ਲਖਨੌਰ ਜੇਠੇ ਅਤੇ ਝੰਡੇ ਮਸੰਦ ਦੇ ਘਰ ਉਤਰੇ। ਏਥੇ ਆਪ ਜੀ (51) ਦਾ ਹੁਕਮ ਮਿਲ

ਗਿਆ ਕਿ ਲਖਨੌਰ ਹੀ ਠਹਿਰੋ। ਇਥੇ ਖੂਹਾਂ ਦਾ ਪਾਣੀ ਖਾਰਾ ਸੀ। ਮਾਤਾ ਜੀ ਨੇ ਮਿੱਠੇ ਜਲ ਦਾ ਖੂਹ ਪੁਟਵਾ ਕੇ ਪ੍ਰਗਟ ਕੀਤਾ। (ਇਹ ਖੂਹ ਮਾਤਾ ਜੀ ਵਾਲਾ ਕਿਹਾ ਜਾਂਦਾ ਹੈ)। ਲਖਨੌਰ ਹੀ ਘੁੜਾਮ ਪਿੰਡ ਦੇ ਸੱਯਦ ਭੀਖਮ ਸ਼ਾਹ ਨੇ ਆ ਕੇ ਦਰਸ਼ਨ ਕੀਤੇ ਅਤੇ ਆਪਣੇ ਚੇਲਿਆਂ ਨੂੰ ਵੀ ਸਾਹਿਬਜ਼ਾਦੇ (6) ਦੇ ਦਰਸ਼ਨ ਕਰਾਏ। ਲਖਨੌਰ ਰਹਿੰਦਿਆਂ ਸਾਹਿਬਜ਼ਾਦਾ ਆਪਣੇ ਮਾਮੇ ਕ੍ਰਿਪਾਲ ਚੰਦ ਨਾਲ ਤੇ ਮਤੀਰਾਮ ਨਾਲ ਸ਼ਿਕਾਰ ਖੇਡਣ ਚਲੇ ਜਾਂਦੇ। ਲੁਖੀ ਪਿੰਡ ਵਾਲੇ ਰਾਜਪੂਤ ਵੀ ਇਕ ਦਿਨ ਸ਼ਿਕਾਰ ਖੇਡਦੇ ਸਾਹਿਬਜ਼ਾਦੇ ਨੂੰ ਮਿਲ ਪਏ। ਆਪ ਜੀ ਦਾ ਹੁਕਮ ਆਉਣ ਤੇ ਲਖਨੌਰ ਤੋਂ ਰਾਣੇ ਮਾਜਰੇ, ਕਲੌਂਜ਼, ਰੋਪੜ ਤੋਂ ਕੀਰਤਪੁਰ ਪੁੱਜੇ। ਇਥੇ ਸਾਹਿਬਜ਼ਾਦੇ (6) ਦੇ ਤਾਇਆ ਸੂਰਮਲ ਜੀ (55) ਨੇ ਪੁੱਤਰ ਪੋਤਰਿਆਂ ਸਮੇਤ ਬੜਾ ਸਵਾਗਤ ਕੀਤਾ ਤੇ ਬੜੀ ਸੇਵਾ ਕੀਤੀ।

## ਸਾਹਿਬਜ਼ਾਦਾ ਅਨੰਦਪੁਰ

ਫਰਵਰੀ, 1673 ਨੂੰ ਸਾਰਾ ਪਰਿਵਾਰ ਅਨੰਦਪੁਰ ਸਾਹਿਬ ਪਹੁੰਚ ਗਿਆ। ਸਭ ਸੰਗਤਾਂ ਨੇ ਬੜੀਆਂ ਖੁਸ਼ੀਆਂ ਕੀਤੀਆਂ। ਆਪ ਜੀ (52) ਨੇ ਸਾਹਿਬਜ਼ਾਦੇ (7) ਨੂੰ ਗੋਦ ਵਿਚ ਲੈ ਕੇ ਦੀਵਾਨ ਲਵਾਏ। ਦੂਰੋਂ ਨੇੜਿਓਂ ਬੜੀ ਸੰਗਤ ਦਰਸ਼ਨਾ ਵਾਸਤੇ ਆਉਣ ਲਗ ਪਈ। ਸਾਹਿਬਜ਼ਾਦੇ ਨੂੰ ਸ਼ਗਨ ਮੱਥਾ ਟੇਕਣ ਤੇ ਸੰਗਤ ਵਲੋਂ ਮਾਇਆ ਦੇ ਢੇਰ ਲੱਗ ਜਾਂਦੇ। ਸਾਹਿਬਜ਼ਾਦੇ ਨੇ ਸਤਲੁਜ ਦੇ ਢੋਟ ਤੇ ਸੈਰ ਕਰਨ ਜਾਣਾ, ਘੋੜੇ ਦੀ ਸਵਾਰੀ ਕਰਨੀ ਆਦਿਕ ਖੇਡਾਂ ਕਰਨੀਆਂ, ਬਾਣੀ ਦਾ ਪਾਠ ਵੀ ਕਰਨ ਲੱਗ ਪਏ।

1673 ਦੀ ਵਿਸਾਖੀ ਦਾ ਮੇਲਾ ਅਨੰਦਪੁਰ ਸਾਹਿਬ ਆਪ ਜੀ ਨੇ ਬੜੀ ਧੂਮ-ਧਾਮ ਨਾਲ ਮਨਾਇਆ। ਲਾਹੌਰ ਦੀ ਸੰਗਤ ਵਿਚ ਹਰਦਾਸ ਸੁਭਿੱਖੀਆ ਖੜ੍ਹੀ ਵੀ ਆਇਆ ਹੋਇਆ ਸੀ। ਇਸਨੇ ਆਪ ਜੀ ਦੇ ਚਰਨਾ ਵਿਚ ਅਰਜ਼ ਕਰ ਆਪਣੀ ਸਪੁਤ੍ਰੀ ਜੀਤੋ ਜੀ ਦੀ ਮੰਗਣੀ ਸਾਹਿਬਜ਼ਾਦੇ (7) ਨਾਲ ਕਰ ਦਿੱਤੀ।

## ਦੁਖੀ ਪੰਡਤਾਂ ਦੀ ਪੁਕਾਰ

1675 ਦੀ ਵਿਸਾਖੀ ਨੂੰ ਬਹੁਤ ਸਾਰੇ ਹਿੰਦੂਆਂ ਅਤੇ ਕਸ਼ਮੀਰੀ ਪੰਡਤਾਂ ਨੇ

ਅਨੰਦਪੁਰ ਆ ਕੇ ਆਪ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਔਰੰਗਜ਼ੇਬ ਨੇ ਜ਼ੁਲਮ ਦੀ ਅੱਗ ਬਾਲ ਛੱਡੀ ਹੈ। ਜ਼ੁਲਮ ਦੇ ਤਸੀਹੇ ਦੇ-ਦੇ ਕੇ ਜ਼ਬਰੀ ਇਸਲਾਮ ਕਬੂਲ ਕਰਾਉਂਦਾ ਹੈ। ਇਹ ਬੇਨਤੀ ਸੁਣਦਿਆਂ ਹੀ ਆਪ ਜੀ ਨੇ ਫਰਿਆਦੀਆਂ ਨੂੰ ਕਿਹਾ ਕਿ ਔਰੰਗਜ਼ੇਬ ਪਾਸ ਜਾ ਕੇ ਲਿਖ ਦਿਉ ਕਿ ਜੇ ਸਾਡੇ ਹਿੰਦੂ ਧਰਮ ਦੇ ਗੁਰੂ ਤੇਗ ਬਹਾਦਰ ਇਸਲਾਮ ਕਬੂਲ ਕਰ ਲੈਣ ਤਾਂ ਅਸੀਂ ਵੀ ਇਸਲਾਮ ਕਬੂਲ ਕਰ ਲਵਾਂਗੇ। ਫਰਿਆਦੀਆਂ ਨੇ ਇਸ ਤਰ੍ਹਾਂ ਦੀ ਅਰਜ਼ੀ ਲਿਖ ਪੰਜਾਬ ਦੇ ਸੂਬੇ ਜ਼ਾਲਮ ਖਾਂ ਨੂੰ ਦੇ ਦਿੱਤੀ। ਸੂਬੇ ਨੇ ਅਰਜ਼ੀ ਔਰੰਗਜ਼ੇਬ (57) ਪਾਸ ਦਿੱਲੀ ਭੇਜ ਦਿੱਤੀ।

ਜੂਨ, 1675 ਵਿਚ ਔਰੰਗਜ਼ੇਬ ਨੇ ਇਹ ਚਿੱਠੀ ਪੜ੍ਹਕੇ, ਸ਼ਾਹੀ ਅਹਿਦੀਏ, ਆਪ ਜੀ ਨੂੰ ਦਿੱਲੀ ਲਿਆਉਣ ਲਈ ਭੇਜ ਦਿੱਤੇ। ਅਹਿਦੀਆਂ ਨੂੰ ਅਨੰਦਪੁਰ ਪਹੁੰਚਣ ਤੇ ਉੱਤਰ ਦਿੱਤਾ ਕਿ ਤੁਸੀਂ ਚਲੋ ਅਸੀਂ ਆਪੇ ਹੀ ਦਿੱਲੀ ਪਹੁੰਚ ਜਾਵਾਂਗੇ।

ਜੂਨ, 1675 ਨੂੰ ਆਪ ਜੀ ਸਭ ਸੰਗਤਾਂ ਨੂੰ ਉਪਦੇਸ਼ ਕਰ ਦਸ ਅਸਵਾਰ ਨਾਲ ਲੈ ਕੇ ਦਿੱਲੀ ਨੂੰ ਚਲ ਪਏ।

ਅਨੰਦਪੁਰ ਤੋਂ ਪੜਾਉ ਪੜਾਈ ਕਨੇੜ ਪਹੁੰਚ ਗਏ। ਕਨੇੜ ਤੋਂ ਦਿੱਲੀ ਦੇ ਬਾਹਰ-ਬਾਹਰ ਹੁੰਦੇ ਆਗਰੇ ਪਹੁੰਚ ਗਏ। ਏਥੇ ਮਾਈ ਜੱਸੀ ਆਪ ਦੇ ਦਰਸ਼ਨਾਂ ਨੂੰ ਲੋਚ ਰਹੀ ਸੀ। ਇਸ ਨੂੰ ਆਗਰੇ ਦਰਸ਼ਨ ਦਿੱਤੇ ਅਤੇ ਸੰਗਤ ਨੂੰ ਬਚਨ ਕੀਤਾ ਕਿ ਅਸੀਂ ਹਿੰਦੂ ਧਰਮ ਦੀ ਰੱਖਿਆ ਵਾਸਤੇ ਦਿੱਲੀ ਸੀਸ ਦੇਣਾ ਹੈ ਸੰਗਤ ਕੋਈ ਸ਼ੰਕਾ ਨਾ ਕਰੇ। ਇਸ ਤਰ੍ਹਾਂ ਆਪ ਜੀ ਦੇ ਆਗਰੇ ਆ ਜਾਣ ਕਾਰਨ ਔਰੰਗਜ਼ੇਬ ਕੋਲ ਪਹੁੰਚਣ ਵਿਚ ਦੇਰੀ ਹੋ ਰਹੀ ਸੀ। ਔਰੰਗਜ਼ੇਬ ਨੇ ਆਪ ਜੀ ਦੇ ਫੜਨ ਵਾਸਤੇ ਜਾਂ ਪਤਾ ਦੇਣ ਵਾਸਤੇ ਇਕ ਹਜ਼ਾਰ ਰੁਪਏ ਦਾ ਇਨਾਮ ਰਖ ਇਸ਼ਤਿਹਾਰ ਕਢਾ ਦਿੱਤਾ।

ਆਗਰੇ ਵਿਚ ਸੱਯਦ ਹਸਨ ਅਲੀ ਬੁੱਢਾ ਜੋ ਭੁਖਾ ਮਰਦਾ ਸੀ। ਉਸ ਨੇ ਇਕ ਦਿਨ ਆਪ ਜੀ ਨੂੰ ਕੁਛ ਸਿੱਖਾਂ ਸਮੇਤ ਆਉਂਦਿਆਂ ਵੇਖਿਆ। ਇਸ ਨੇ ਇਨਾਮ ਹਾਸਲ ਕਰਨ ਵਾਸਤੇ ਆਗਰੇ ਦੇ ਕਿਲ੍ਹੇਦਾਰ ਕੋਤਵਾਲ ਨੂੰ ਭੇਦ ਦੇ ਕੇ ਆਪ ਜੀ ਨੂੰ ਤੇ ਸਿਖਾਂ ਨੂੰ ਫੜਵਾ ਦਿੱਤਾ। ਖਬਰ ਮਿਲਣ ਤੇ ਔਰੰਗਜ਼ੇਬ ਨੇ ਦਿੱਲੀ ਤੋਂ ਸਦਰੁਦੀਨ ਅਮਰਾਓ ਨੂੰ ਕੁਛ ਫੌਜ ਦੇ ਕੇ ਆਗਰੇ ਭੇਜ ਆਪ ਜੀ ਨੂੰ ਦਿੱਲੀ ਮੰਗਵਾ ਲਿਆ।

## ਗੁਰੂ ਤੇਗ ਬਹਾਦਰ ਜੀ ਦਿੱਲੀ

ਆਪ ਜੀ (54) ਸਮੇਤ ਸਿੱਖਾਂ ਦੇ ਦਿੱਲੀ ਔਰਗਜ਼ੇਬ (57) ਕੋਲ ਪੇਸ਼ ਕੀਤੇ ਗਏ। ਆਪ ਜੀ ਨੂੰ ਇਕ ਉਜੜੀ ਹਨੇਰ ਹਵੇਲੀ ਵਿਚ ਬੰਦ ਕਰ ਦਿੱਤਾ ਗਿਆ। ਦੂਜੇ ਦਿਨ ਔਰੰਗਜ਼ੇਬ ਨੇ ਆਪਣੇ ਕੋਲ ਬੁਲਵਾਇਆ। ਔਰੰਗਜ਼ੇਬ ਨੇ ਉਹ ਲਿਖਤ ਆਪ ਜੀ ਅੱਗੇ ਰੱਖ ਦਿਤੀ ਜੋ ਪੰਡਤਾਂ ਨੇ ਲਿਖੀ ਸੀ। ਔਰੰਗਜ਼ੇਬ ਨੇ ਕਿਹਾ ਕਿ ਤੁਸੀਂ ਮੁਹੰਮਦੀ ਹੋ ਜਾਉ ਤਾਂ ਸਾਰਾ ਦੇਸ਼ ਮੁਹੰਮਦੀ ਹੋ ਜਾਵੇਗਾ। ਤੁਸੀਂ ਆਪਣੀ ਹਰ ਮੁਰਾਦ ਮੇਰੇ ਤੋਂ ਪੂਰੀ ਕਰੋ ਤੇ ਮੁਹੰਮਦੀ ਹੋ ਜਾਵੋ। ਆਪ ਜੀ ਨੇ ਔਰੰਗਜ਼ੇਬ ਨੂੰ ਉਤਰ ਦਿੱਤਾ ਕਿ ਤੂੰ ਤਾਂ ਸਾਰਾ ਦੇਸ਼ ਇਕ ਮੁਹੰਮਦੀ ਕਰਨਾ ਚਾਹੁੰਦਾ ਹੈਂ ਪਰ ਮੇਰੇ ਆਕਲ ਪੁਰਖ ਦਾ ਹੁਕਮ ਹੈ ਕਿ ਇਕ ਤੀਜਾ ਪੰਥ ਖਾਲਸਾ ਹੋਣਾ ਹੈ। ਅਕਾਲ ਪੁਰਖ ਦਾ ਹੁਕਮ ਅਟੱਲ ਹੈ ਦੋ ਤੋਂ ਇਕ ਮੁਹੰਮਦੀ ਨਹੀਂ ਦੋ ਤੋਂ ਤਿੰਨ ਪੰਥ ਹੋਣਗੇ।

## ਮਤੀ ਦਾਸ ਤੇ ਭਾਈ ਦਿਆਲੇ ਦੀ ਸ਼ਹੀਦੀ

ਔਰੰਗਜ਼ੇਬ ਨੇ ਆਪ ਜੀ ਨੂੰ ਤੇ ਪੰਜਾ ਸਿੱਖਾਂ ਨੂੰ ਵੱਖ-ਵੱਖ ਕੋਠੜੀਆਂ ਵਿਚ ਬੰਦ ਕਰ ਦਿੱਤਾ। ਇਨ੍ਹਾਂ ਨੂੰ ਭੁੱਖ ਦੀ ਤੰਗੀ ਵੀ ਦਿੱਤੀ। ਦੋ ਦਿਨ ਪਿਛੋਂ ਔਰੰਗਜ਼ੇਬ ਨੇ ਆਪ ਜੀ ਨੂੰ ਤੇ ਸਿੱਖਾਂ ਨੂੰ ਬੁਲਵਾ ਕੇ ਕਿਹਾ ਕਿ ਦੀਨ ਮੰਨਕੇ ਮੁਹੰਮਦੀ ਹੋ ਜਾਵੋ ਨਹੀਂ ਤਾਂ ਮੌਤ ਹੀ ਹੈ। ਔਰੰਗਜ਼ੇਬ ਨੇ ਮਤੀ ਦਾਸ ਨੂੰ ਕਲਮਾਂ ਪੜ੍ਹਨ ਵਾਸਤੇ ਆਖਿਆ। ਉਸਨੇ ਨਾ ਮੰਨਿਆ ਤਾਂ ਔਰੰਗਜ਼ੇਬ ਨੇ ਰੋਹ ਵਿਚ ਆ ਕੇ ਭਾਈ ਮਤੀ ਦਾਸ ਨੂੰ ਆਰੇ ਨਾਲ ਚਿਰਵਾ ਸੁੱਟਿਆ ਤੇ ਭਾਈ ਦਿਆਲੋ ਨੂੰ ਉਬਲਦੀ ਦੇਗ ਵਿਚ ਪਾ ਕੇ ਆਪ ਜੀ ਦੇ ਸਾਹਮਣੇ ਹੀ ਉਬਾਲ ਕੇ ਮਾਰ ਦਿੱਤਾ। ਔਰੰਗਜ਼ੇਬ ਨੇ ਆਪ ਜੀ ਨੂੰ ਕਿਹਾ ਕਿ ਦੀਨ ਮੰਨ ਲਉ ਨਹੀਂ ਤਾਂ ਇਸੇ ਤਰ੍ਹਾਂ ਦੀ ਮੌਤ ਹੋਵੇਗੀ। ਇਹ ਕਹਿਕੇ ਬਾਕੀ ਤਿੰਨਾਂ ਸਿੱਖਾਂ ਨੂੰ ਸਮੇਤ ਆਪ ਜੀ ਦੇ ਕੈਦ ਕਰ ਦਿੱਤਾ। ਏਧਰ ਅਨੰਦਪੁਰ ਸਾਹਿਬ ਮਤੀ ਦਾਸ ਤੇ ਭਾਈ ਦਿਆਲੋ ਦੀ ਸ਼ਹੀਦੀ ਦਾ ਸਾਰਾ ਪਤਾ ਲੱਗ ਗਿਆ।

ਆਪ ਜੀ ਦੇ ਮਾਤਾ ਨਾਨਕੀ ਜੀ ਬੜੇ ਉਦਾਸ ਹੋ ਗਏ। ਸਾਹਿਬਜ਼ਾਦੇ ਗੋਬਿੰਦ ਰਾਏ ਜੀ ਨੇ ਇਕ ਸਿੱਖ ਨੂੰ ਚਿੱਠੀ ਦੇ ਕੇ ਦਿੱਲੀ ਭੇਜਿਆ। ਇਸ ਚਿੱਠੀ ਦੇ ਮਿਲਣ ਤੇ ਆਪ ਜੀ ਨੇ ਚਿੱਠੀ ਦਾ ਉਤਰ ਉਨ੍ਹਾਂ ਸਲੋਕਾਂ ਵਿਚ ਦਿੱਤਾ ਜੋ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ "ਗੁਨ ਗੋਬਿੰਦ" ਤੋਂ ਲੈਕੇ "ਜਿਹ ਸਿਮਰਤ ਸੰਕਟ ਮਿਟੈ" ਸਲੋਕ 1 ਤੋਂ 57 ਤੱਕ ਹਨ ਅੰਕ 1426 ਤੋਂ 1429 ਤੱਕ ਹਨ। ਇਹ ਭੋਗ ਸਮੇਂ ਪੜ੍ਹੇ ਜਾਂਦੇ ਹਨ।

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ

ਕੁਛ ਸਮੇਂ ਪਿਛੋਂ ਔਰੰਗਜ਼ੇਬ ਨੇ ਆਪ ਜੀ ਨੂੰ ਬੁਲਾ ਕੇ ਫਿਰ ਕਿਹਾ ਕਿ ਆਪ ਮੁਹੰਮਦੀ ਹੋ ਜਾਉ ਅਤੇ ਮਨਭਾਉਂਦੀਆਂ ਜਾਗੀਰਾਂ ਲਉ। ਆਪ ਜੀ ਨੇ ਉਤਰ ਦਿੱਤਾ ਕਿ ਤੇਰੀਆਂ ਜਾਗੀਰਾਂ ਦੀ ਕੋਈ ਲੋੜ ਨਹੀ। ਅਸੀ ਸ਼ਹੀਦ ਹੋਣ ਆਏ ਹਾਂ ਤੇ ਸ਼ਹੀਦ ਹੀ ਹੋਣਾ ਹੈ। ਇਸ ਤਰ੍ਹਾਂ ਆਪ ਜੀ ਦੇ ਬਚਨ ਸੁਣ ਜਲਾਦ ਨੂੰ ਔਰੰਗਜ਼ੇਬ ਨੇ ਆਪ ਜੀ ਨੂੰ ਕਤਲ ਕਰ ਦੇਣ ਦਾ ਹੁਕਮ ਦਿੱਤਾ। ਜੋ

11 ਨਵੰਬਰ, 1675 (ਮਘਰ ਸੁਦੀ 5 ਸੰਮਤ 1732) ਨੂੰ ਔਰੰਗਜ਼ੇਬ ਦੇ ਹੁਕਮ ਨਾਲ ਸਮਾਣੇ ਦੇ ਜਰਵਾਣੇ ਜ਼ਾਲਮ ਸੱਯਦ ਨੇ ਆਪ ਜੀ (54) ਦਾ ਸਿਰ ਕੱਟ ਕੇ ਧੜ ਤੋਂ ਵੱਖਰਾ ਕਰ ਦਿੱਤਾ।

(ਇਸ ਯਾਦ ਵਿਚ ਚਾਂਦਨੀ ਚੌਂਕ ਦਿੱਲੀ ਸੀਸ ਗੰਜ ਗੁਰਦੁਆਰਾ ਹੈ।)

ਭਾਈ ਜੈਤਾ ਗੁਰੂ ਜੀ ਦਾ ਸੀਸ ਉਠਾ ਅਨੰਦਪੁਰ ਦੇ ਰਾਹ ਪੈ ਗਿਆ। ਭਾਈ ਊਦਾ ਧੜ ਚੁਕਨ ਵਾਸਤੇ ਕੋਈ ਆਸਰਾ ਲੱਭ ਰਿਹਾ ਸੀ। ਅਚਾਨਕ ਹੀ ਲੱਖੀ ਵਣਜਾਰਾ ਬੈਲ ਗੱਡੇ ਲੈ ਲੰਘਿਆ। ਭਾਈ ਊਦੇ ਨੇ ਲਖੀ ਵਣਜਾਰੇ ਦੀ ਮਦਦ ਨਾਲ ਧੜ ਚੁਕ ਗੱਡੇ ਤੇ ਰਖਿਆ। ਦਿੱਲੀ ਤੋਂ ਚਾਰ ਕੋਹ ਅਗੇ ਲਖੀ ਵਣਜਾਰਾ ਆਪਣੇ ਪਿੰਡ ਰਕਾਬ ਗੰਜ ਧੜ ਲੈ ਆਇਆ। ਇਥੇ ਹੀ ਭਾਈ ਊਦੇ ਤੇ ਲਖੀ ਵਣਜਾਰੇ ਨੇ ਰਲ ਕੇ ਵਣਜਾਰੇ ਦੇ ਘਰ ਦੇ ਸਾਮਾਨ ਨੂੰ ਹੀ ਫੂਕ ਧੜ ਦਾ ਸਸਕਾਰ ਕਰ ਦਿੱਤਾ। (ਯਾਦ ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਹੈ) ਭਾਈ ਊਦਾ ਧੜ ਦਾ ਸਸਕਾਰ ਕਰ ਅਨੰਦਪੁਰ ਸਾਹਿਬ ਨੂੰ ਟੁਰ ਪਿਆ ਜੋ ਕੀਰਤਪੁਰ ਭਾਈ ਜੈਤੇ ਨੂੰ ਜਾ ਮਿਲਿਆ। ਇਹ ਖਬਰ ਸਾਹਿਬਜ਼ਾਦੇ (9) (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਨੂੰ ਮਿਲੀ। ਸੰਗਤ ਲੈ ਗੁਰੂ ਜੀ ਦਾ ਸੀਸ ਕੀਰਤਪੁਰ ਤੋਂ ਅਨੰਦਪੁਰ ਸਾਹਿਬ ਲੈ ਆਏ। ਅਨੰਦਪੁਰ ਸਾਹਿਬ ਸੀਸ ਦਾ ਸਸਕਾਰ ਕੀਤਾ ਗਿਆ। ਸਤਮੀਂ ਵਾਲੇ ਦਿਨ ਬੜੇ ਉਤਸ਼ਾਹ ਨਾਲ ਭੋਗ ਪਾਏ ਗਏ। ਸਾਹਿਬਜ਼ਾਦੇ ਦੀ ਦਸਤਾਰ ਬੰਦੀ ਹੋਈ। 5 ਪੈਸੇ ਨਾਰੀਅਲ ਰਖ ਗੱਦੀ ਦਾ ਤਿਲਕ, ਬਾਬਾ ਬੁੱਢਾ ਜੀ ਦੀ, ਅੰਸ ਦੇ ਪੰਜਵੇਂ ਮਾਲਕ ਭਾਈ ਗੁਰਦਿਤਾ ਜੀ (50) ਨੇ ਲਾਇਆ।

# ਪੋਥੀ ਸਾਹਿਬ (ਸ੍ਰੀ ਆਦਿ ਗ੍ਰੰਥ ਸਾਹਿਬ)

**ਭਾਈ ਕਾਨ੍ਹ ਸਿੰਘ ਜੀ ਨਾਭਾ (69) ਆਪਣੇ ਰਚਿਤ ਗ੍ਰੰਥ ਮਹਾਨ ਕੋਸ਼ ਈ: 1930 (ਸੰਮਤ 1987) ਵਿਚ ਸਫਾ 722 ਤੇ ਲਿਖਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਦਸਮੇਸ਼ ਜੀ ਦੇ ਵੇਲੇ ਤਕ ਜੋ ਕਾਪੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੀਤੀ ਜਾਂਦੀ, ਉਹ ਦਸਖਤਾਂ ਲਈ ਲਿਆਕੇ ਸਿਖ ਸਤਿਗੁਰਾਂ ਦੇ ਪੇਸ਼ ਕਰਦੇ।**

(ਨੋਟ) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੋਥੀ ਸਾਹਿਬ ਗ੍ਰੰਥ ਰਚਿਆ ਜੋ ਭਾਈ ਗੁਰਦਾਸ ਜੀ ਤੋਂ ਲਿਖਵਾਇਆ ਇਸ ਵਿਚ ਪੰਜਾਂ ਗੁਰੂਆਂ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਸੀ। ਛੇਵੀਂ ਪਾਤਸ਼ਾਹੀ ਹਰਿਗੋਬਿੰਦ ਜੀ ਸਤਵੀਂ ਪਾਤਸ਼ਾਹੀ ਹਰਿਰਾਏ ਜੀ ਤੇ ਅਠਵੀਂ ਪਾਤਸ਼ਾਹੀ ਹਰਿਕ੍ਰਿਸ਼ਨ ਜੀ ਦੀ ਕੋਈ ਬਾਣੀ ਨਹੀ ਹੈ। ਇਸ ਪੋਥੀ ਸਾਹਿਬ ਦੀ ਨਕਲ ਕਰਕੇ ਲਿਖਾਰੀ ਵਕਤ ਦੇ ਗੁਰੂ ਸਾਹਿਬ ਦੇ ਦਸਖਤ ਕਰਾਉਂਦੇ ਸਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਤੇਗ ਸਮੇਂ ਗੁਰੂ ਤੇਗ਼ ਬਹਾਦਰ ਜੀ ਦੀ ਰਚਿਤ ਬਾਣੀ ਵੀ ਰਾਗਾਂ ਵਾਰ ਦਰਜ ਕਰਕੇ ਪੜ੍ਹੀ ਗਈ ਜੋ ਕਿ ਸਾਹਿਬਜ਼ਾਦਾ ਸ੍ਰੀ ਗੁਰੂ ਗੋਬਿੰਦ ਰਾਏ ਜੀ (੯) ਪਾਸ ਸੀ। ਇਹ ਬਾਣੀ ਰਚਿਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਇਸ ਸਮੇਂ ਜੋ ਪੋਥੀ ਸਾਹਿਬ (ਸ੍ਰੀ ਆਦਿ ਗ੍ਰੰਥ ਸਾਹਿਬ) ਜੀ ਦਾ ਅਸੀ ਪ੍ਰਕਾਸ਼ ਕਰਕ ਪਾਠ ਕਰਦੇ ਹਾਂ ਇਸ ਤਰ੍ਹਾਂ ਹੈ। ਇਸ ਸ੍ਰੀ ਆਦਿ ਗ੍ਰੰਥ ਸਹਿਬ ਜੀ ਦੇ 1430 ਸਫੇ (ਅੰਗ) ਹਨ।

## *ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ*

**ਜੋ ਪੋਥੀ ਸਾਹਿਬ ਗ੍ਰੰਥ ਵਿਚ ਰਾਗਾਂ ਵਾਰ ਦਰਜ ਕੀਤੀ ਗਈ**

ਸਲੋਕ ਮਹਲਾ ੯

| | ਸਫ਼ਾ | |
|---|---|---|
| 1. ਰਾਗ ਗਉੜੀ | 219 | (ਸਾਧੋ ਮਨ ਕਾ ਮਾਨ) (ਸਾਧੋ ਰਚਨਾ ਰਾਮ ਬਨਾਈ) (ਪ੍ਰਾਨੀ ਕਉ ਹਰਿ ਜਸ) (ਸਾਧੋ ਗੋਬਿੰਦ ਕੇ ਗੁਨ) (ਸਾਧੋ ਇਹੁ ਮਨੁ |

| | | |
|---|---|---|
| | | ਗਹਿਓ) |
| | 220 | (ਕੋਈ ਮਾਈ ਭੂਲਿਓ ਮਨੁ) (ਸਾਧੋ ਰਾਮ ਸਰਨਿ) (ਨਰ ਅਚੇਤ ਪਾਪ ਤੇ ਡਰੁ) (ਮਨ ਰੇ ਕਹਾ ਭਇਓ ਹੈ) |
| 2. ਰਾਗ ਆਸਾ | 411 | (ਬਿਰਥਾ ਕਹਉ ਕਉਨ) |
| 3. ਰਾਗ ਦੇਵ ਗੰਧਾਰੀ | 536 | (ਯਹ ਮਨ ਨੈਕ ਨ) (ਸਭ ਕਿਛ ਜੀਵਤ ਕੋ) (ਜਗਤ ਮੈ ਝੂਠੀ ਦੇਖੀ) |
| 4. ਰਾਗ ਬਿਹਾਗੜਾ | 537 | (ਹਰਿ ਕੀ ਗਤਿ) |
| 5. ਰਾਗ ਸੋਰਠ | 631 | (ਰੇ ਮਨ ਰਾਮ ਸਿਉ) (ਮਨ ਕੀ ਮਨ ਹੀ) |
| | 632 | (ਮਨ ਰੇ ਕਉਨ ਕੁਮਤਿ) (ਮਨ ਰੇ ਪ੍ਰਭ ਕੀ) (ਪ੍ਰਾਨੀ ਕਉਨ ਉਪਾਉ) (ਮਾਈ ਮੈ ਕਿਹ ਬਿਧਿ) (ਮਾਈ ਮਨ ਮੇਰੋ ਬਸਿ) |
| 6. ਰਾਗ ਸੋਰਠ | 633 | (ਰੇ ਮਨ ਇਹ ਸਾਚੀ) (ਇਹ ਜਗਿ ਮੀਤ ਨ) (ਮਨ ਰੇ ਗਹਿਓ ਨ) (ਜੋ ਨਰੁ ਦੁਖ ਮੈ ਦੁਖ) |
| | 634 | (ਪ੍ਰੀਤਮ ਜਾਨ ਲੇਹੁ) |
| 7. ਰਾਗ ਧਨਾਸਰੀ | 684 | (ਕਾਹੇ ਰੇ ਬਨ ਖੋਜਨ) (ਸਾਧੋ ਇਹੁ ਜਗ) |
| | 685 | (ਤਿਹ ਜੋਗੀ ਕਉ) (ਅਬ ਮੈ ਕਉਨ) |
| 8. ਰਾਗ ਜੈਤਸਰੀ | 702 | (ਭੂਲਿਓ ਮਨੁ ਮਾਇਆ) |
| | 703 | (ਹਰ ਜੂ ਰਾਖ ਲੇਹੁ) (ਮਨ ਰੇ ਸਾਚਾ ਗਹੁ) |
| 9. ਰਾਗ ਟੋਡੀ | 718 | (ਕਹਉ ਕਹਾ ਅਪਨੀ) |
| 10. ਰਾਗ ਤਿਲੰਗ | 726 | (ਚੇਤਨਾ ਹੈ ਤਉ ਚੇਤ ਲੈ) (ਜਾਗ ਲੇਹੁ ਰੇ ਮਨਾ) |
| | 727 | (ਹਰ ਜਸੁ ਰੇ ਮਨਾ ਗਾਇ) |
| 11. ਰਾਗ ਬਿਲਾਵਲ | 830 | (ਦੁਖ ਹਰਤਾ ਹਰਿਨਾਮੁ) (ਹਰ ਕੇ ਨਾਮ ਬਿਨਾ ਦੁਖ) |
| | 831 | (ਜਾ ਮੈ ਭਜਨ ਰਾਮ ਕੋ) |
| 12. ਰਾਗ ਰਾਮਕਲੀ | 901 | (ਰੇ ਮਨ ਓਟਿ ਲੇਹੁ) |
| | 902 | (ਸਾਧੋ ਕਉਨ ਜੁਗਤਿ) (ਪ੍ਰਾਨੀ ਨਾਰਾਇਨ ਸੁਧਿ) |
| 13. ਰਾਗ ਮਾਰੂ | 1008 | (ਹਰਿ ਕੋ ਨਾਮੁ ਸਦਾ) (ਅਬ ਮੈ ਕਹਾ ਕਰਉ) |

| | | |
|---|---|---|
| | | (ਮਾਈ ਮੈ ਮਨ ਕੋ) |
| 14. ਰਾਗ ਬਸੰਤ | 1186 | (ਸਾਧੋ ਇਹ ਤਨ) (ਪਾਪੀ ਹੀਐ ਮੈ ਕਾਮੁ) (ਮਾਈ ਮੈ ਧਨ) (ਮਨ ਕਹਾ ਬਿਸਾਰਿਓ) |
| | 1187 | (ਕਹਾ ਭੂਲਿਓ ਰੇ) |
| 15. ਰਾਗ ਸਾਰੰਗ | 1231 | (ਹਰਿ ਬਿਨ ਤੇਰੋ ਕੋ) (ਕਹਾ ਮਨ ਬਿਖਿਆ) (ਕਹਾ ਨਰ ਅਪਨੋ) (ਮਨ ਕਰਿ ਕਬਹੂ ਨ) |
| 16. ਰਾਗ ਜੈਜਾਵੰਤੀ | 1352 | (ਰਾਮ ਸਿਮਰ ਰਾਮ) (ਰਾਮ ਭਜੁ ਰਾਮ ਭਜੁ) (ਹੇ ਮਨ ਕਉਨ ਗਤਿ) (ਬੀਤ ਜੈਹੈ ਬੀਤ ਜੈਹੈ) |

17. ਸਲੋਕ ਮਹਲਾ ੯ ਸਫਾ 1426 – ਤੋਂ 1429 ਸਲੋਕ 1 ਤੋਂ 57

ਸਲੋਕ -1-

ਗੁਨ ਗੋਬਿੰਦ ਗਾਇਓ ਨਹੀ ਜਨਮ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ ॥1॥

ਤੋਂ

ਰਾਮ ਨਾਮ ਉਰ ਮੈ ਗਹਿਓ ਜਾ ਕੈ ਸਮ ਨਹੀਂ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥57॥

ਪੰਜਵਾਂ ਭਾਗ 5

# ਦਸਵੀਂ ਪਾਤਸ਼ਾਹੀ

## *ਸ੍ਰੀ ਗੁਰੂ ਗੋਬਿੰਦ ਰਾਏ (9) (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਦੇ ਅਨੰਦਪੁਰ ਗੱਦੀ 'ਤੇ ਬੈਠਣ ਤੋਂ ਉਪਰੰਤ*

**ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ, ਦਾਦੀ ਨਾਨਕੀ ਜੀ**

**ਪਤਨੀਆਂ (1) ਜੀਤੋ ਜੀ ਲਾਹੌਰ (2) ਸੁੰਦਰੀ ਜੀ ਲਾਹੌਰ (3) ਸਾਹਬਦੇਵਾਂ ਜੀ ਰੋਹਤਾਸ**

1676 — (ਵੈਸਾਖੀ ਸੰਮਤ 1733) ਦੀ ਵੈਸਾਖੀ ਦਾ ਮੇਲਾ ਆਪ ਜੀ (10) ਵਲੋਂ ਅਨੰਦਪੁਰ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਕਿਉਂਕਿ ਇਹ ਗੱਦੀ ਪ੍ਰਾਪਤੀ ਦੀ ਪਹਿਲੀ ਵਿਸਾਖੀ ਸੀ। ਦੂਰੋਂ-ਨੇੜਿਉਂ ਬੜੀਆਂ ਸੰਗਤਾਂ ਆਈਆਂ। ਸੰਗਤਾਂ ਵਲੋਂ ਬੜੀਆਂ ਭੇਟਾਂ ਕਈ ਪ੍ਰਕਾਰ ਦੀਆਂ ਆਈਆਂ। ਪਦਾਰਥਾਂ ਤੇ ਮਾਇਆ ਦੇ ਢੇਰ ਲੱਗ ਗਏ।

### *ਵਿਵਾਹ*

ਮਈ, 1677 — ਵਿਚ ਲਾਹੌਰ ਵਾਲੇ ਹਰਜਸ ਰਾਏ ਸੁਭਿਖੇ ਖੱਤ੍ਰੀ ਨੇ ਮਾਤਾ ਨਾਨਕੀ ਜੀ ਨੂੰ ਆਪ ਜੀ (11) ਦੇ ਵਿਆਹ ਕਰਨ ਬਾਰੇ ਅਰਜ਼ ਕੀਤੀ ਕਿਉਂਕਿ ਇਹ ਆਪਣੀ ਸਪੁੱਤ੍ਰੀ ਜੀਤੋ ਜੀ ਦੀ ਮੰਗਣੀ ਚਾਰ ਸਾਲ ਪਹਿਲੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀਆਂ ਖੁਸ਼ੀਆਂ ਲੈ ਕਰ ਗਿਆ ਸੀ। ਦਾਦੀ ਮਾਤਾ ਨਾਨਕੀ ਜੀ ਨੇ ਇਸ ਦੀ ਅਰਜ਼ ਪ੍ਰਵਾਨ ਕਰ ਲਈ। ਹਰਜਸ

ਰਾਏ ਨੇ ਸ਼ਗਨ ਦੇ ਦਿੱਤਾ ਅਤੇ ਅਰਜ਼ ਕੀਤੀ ਕਿ ਲਾਹੌਰ ਆ ਕੇ ਵਿਆਹ ਕਰ ਲਓ ਜੀ। ਆਪ ਜੀ ਨੇ ਆਪਣੇ ਸਹੁਰਾ ਜੀ ਨੂੰ ਕਿਹਾ ਕਿ ਅਸੀਂ ਏਥੇ ਹੀ ਲਾਹੌਰ ਰਚ ਦੇਵਾਂਗੇ ਤੁਸੀ ਲਾਹੌਰ ਜਾ ਕੇ ਤਿਆਰੀ ਕਰ ਕੇ ਆ ਜਾਓ। ਹਰਜਸ ਰਾਏ ਵਾਪਸ ਲਾਹੌਰ ਆ ਗਿਆ।

## ਗੁਰੂ ਜੀ ਨੇ ਲਾਹੌਰ ਰਚਣਾ

ਆਪ ਜੀ ਨੇ ਅਨੰਦ ਪੁਰ ਤੋਂ ਸਤ ਮੀਲ ਦੂਰ ਤੇ ਲਾਹੌਰ ਥਾਪ ਦਿੱਤਾ। ਥੋੜ੍ਹੇ ਹੀ ਚਿਰ ਵਿਚ ਏਥੇ ਹਰ ਤਰ੍ਹਾਂ ਦੀਆਂ ਰੌਣਕਾਂ ਹੋ ਗਈਆਂ।

## ਪਹਿਲਾ ਵਿਵਾਹ ਮਾਤਾ ਜੀਤੋ ਜੀ ਨਾਲ

ਜੁਲਾਈ,1677 (23 ਹਾੜ 1734) ਨੂੰ ਆਪ ਜੀ (11) ਦਾ ਵਿਵਾਹ ਇਸ ਰਚੇ ਲਾਹੌਰ ਵਿਚ ਹਰਜਸ ਰਾਏ ਸੁਭਿਖੇ ਖਤ੍ਰੀ ਲਾਹੌਰ ਨਿਵਾਸੀ ਜੀ ਦੀ ਸਪੁਤ੍ਰੀ ਜੀਤੋ ਜੀ ਨਾਲ ਹੋਇਆ। ਆਪ ਜੀ ਦੀ ਦਾਦੀ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੂੰ ਸੰਗਤ ਨੇ ਵਧਾਈਆਂ ਦਿੱਤੀਆਂ। ਸੰਗਤ ਵਲੋਂ ਬੜੇ ਸ਼ਗਨ ਹੋਏ। ਡੋਲਾ ਅਨੰਦ ਪੁਰ ਸਾਹਿਬ ਲੈ ਆਏ। ਮਾਤਾ ਜੀਤੋ ਜੀ ਦਾ ਪਰਿਵਾਰ ਅਨੰਦ ਪੁਰ ਆ ਕੇ ਵਾਪਸ ਆਪਣੇ ਘਰ ਲਾਹੌਰ ਆ ਗਏ ।

(ਇਹ ਗੁਰੂ ਕਾ ਲਾਹੌਰ ਨਾਮ ਕਰਕੇ ਵਸ ਰਿਹਾ ਹੈ ਜੋ ਅਨੰਦ ਪੁਰ ਤੋਂ 7 ਕੋਹ ਉੱਤਰ ਵਲ ਹੈ ਬੜੀ ਰੌਣਕ ਰਹਿੰਦੀ ਹੈ)

ਸੰਨ 1678 (ਸੰਮਤ 1735 ਵਿਚ ਆਪ ਜੀ (12) ਦੇ ਦਾਦੀ ਮਾਤਾ ਨਾਨਕੀ ਜੀ ਕੀਰਤਪੁਰ ਅਕਾਲ ਚਲਾਣਾ ਕਰ ਗਏ (ਇਹ ਲਿਖਿਤ ਮਹਾਨ ਕੋਸ਼ ਭਾਸ਼ਾ ਵਿਭਾਗ ਦੇ ਸਫਾ 302 ਅਨੁਸਾਰ ਹੈ ਜੋ ਅਗੇ ਫਿਰ ਪੜ੍ਹੋਗੇ ਤਵਾਰੀਖ ਗੁਰੂ ਖਾਲਸਾ ਭਾਸ਼ਾ ਵਿਭਾਗ ਸਫਾ 819 ਅਨੁਸਾਰ ਕਿ ਨਾਨਕੀ ਜੀ ਨੇ ਸੰਨ 1688 ਵਿਚ ਅਨੰਦਪੁਰ ਚੜ੍ਹਾਈ ਕੀਤੀ।

1679 ਦੀ ਵਿਸਾਖੀ ਦਾ ਮੇਲਾ ਅੰਨਦ ਪੁਰ ਸਾਹਿਬ ਬੜੇ ਉਤਸ਼ਾਹ ਨਾਲ ਮਨਾਇਆ ਗਿਆ। ਇਸ ਮੇਲੇ ਤੇ ਆਪ (13) ਜੀ ਦੇ ਦਰਸ਼ਨ ਕਰਨ ਵਾਸਤੇ ਕਾਬਲ, ਕੰਧਾਰ, ਬਲਖ਼ ਬੁਖਾਰ, ਗਜ਼ਨੀ ਆਦਿ ਸ਼ਹਿਰਾਂ ਵਿਚੋਂ

ਅਤੇ ਹੋਰ ਦੂਰੋਂ-ਨੇੜਿਓਂ ਬਹੁਤ ਸੰਗਤ ਆਈ। ਸੰਗਤਾਂ ਵਲੋਂ ਘੋੜੇ, ਬਸਤ੍ਰ, ਸ਼ਸਤ੍ਰ ਖੜੇ ਭੇਟਾ ਚੜ੍ਹੇ। ਬੇਅੰਤ ਮਾਇਆ ਭੇਟਾ ਚੜ੍ਹੀ।

## ਰਾਜੇ ਰਤਨ ਰਾਏ ਗੋਰੀ ਪੁਰ ਵਾਲੇ ਦਾ ਆਉਣਾ

ਨਵੰਬਰ, 1679 ਦੀ ਦੀਵਾਲੀ ਦਾ ਮੇਲਾ ਅਨੰਦਪੁਰ ਮਨਾਇਆ ਗਿਆ। ਆਸਾਮ ਦੇਸ਼ ਦਾ ਰਾਜਾ ਰਤਨ ਰਾਏ (12) ਗੋਰੀ ਪੁਰ ਵਾਲਾ ਆਪ ਜੀ (13) ਦੇ ਦਰਸ਼ਨ ਕਰਨ ਸਮੇਤ ਆਪਣੀ ਮਾਤਾ ਅਤੇ ਰਾਣੀ ਦੇ ਅਨੰਦਪੁਰ ਆਇਆ। (ਪਿਛੇ ਪੜ੍ਹਿਆ ਯਾਦ ਹੋਵੇਗਾ ਕਿ ਰਤਨ ਰਾਏ ਗੁਰੂ ਤੇਗ਼ ਬਹਦਰ ਜੀ ਦੇ ਵਰ ਨਾਲ ਹੋਇਆ) ਰਤਨ ਰਾਏ ਨੇ ਪ੍ਰਸਾਦੀ ਹਾਥੀ, ਪੰਜ ਘੋੜੇ, ਇਕ ਪੰਜ ਕਲਾ ਸ਼ਸਤ੍ਰ, ਬੇਅੰਤ ਮਾਇਆ, ਬਸਤ੍ਰ ਆਪ ਜੀ ਨੂੰ ਭੇਟ ਕੀਤੇ। ਕਥਾ ਕੀਰਤਨ ਹੁੰਦੇ ਰਹੇ। ਰਾਜਾ ਰਤਨ ਰਾਏ ਆਪ ਜੀ ਨਾਲ ਸਤਲੁਜ ਵਿਚ ਸੈਰ ਕਰਦਾ ਰਹਿੰਦਾ। ਇਸ ਤਰ੍ਹਾਂ ਦੋ ਮਹੀਨੇ ਦੋ ਦਿਨ ਵਾਂਗੂ ਬੀਤ ਗਏ। ਰਾਜਾ ਰਤਨ ਰਾਏ ਨੇ ਆਪ ਜੀ ਤੋਂ ਜਾਣ ਦੀ ਆਗਿਆ ਮੰਗੀ ਤਾਂ ਆਪ ਜੀ ਨੇ ਹੱਸ ਕੇ ਬਚਨ ਕੀਤਾ ਕਿ ਹੋਲੇ ਮਹੱਲੇ ਦਾ ਮੇਲਾ ਕਰਨਾ ਹੈ ਫਿਰ ਭੇਜਾਂਗੇ। ਰਤਨ ਰਾਏ ਨੇ ਸਤ-ਬਚਨ ਕਹਿ ਮੱਥਾ ਟੇਕਿਆ। ਇਕ ਦਿਨ ਆਪ ਰਾਜੇ ਰਤਨ ਰਾਏ ਨਾਲ ਸ਼ਿਕਾਰ ਤੇ ਨਿਕਲੇ ਤਾਂ ਸ਼ੇਰ ਆ ਗਿਆ। ਰਾਜੇ ਨੂੰ ਕਿਹਾ ਸ਼ੇਰ ਦਾ ਸ਼ਿਕਾਰ ਕਰੋ। ਰਾਜੇ ਨੂੰ ਸ਼ੇਰ ਦਾ ਸ਼ਿਕਾਰ ਕਰਵਾ ਸ਼ੇਰ ਦਿਲ ਬਣਾ ਦਿੱਤਾ।

ਮਾਰਚ, 1680 ਹੋਲੇ ਮਹੱਲੇ ਦਾ ਮੇਲਾ ਅਨੰਦਪੁਰ ਬੜੀ ਧੂਮ-ਧਾਮ ਨਾਲ ਮਨਾਇਆ। ਸੰਗਤਾਂ ਦੀ ਆਵਾਜਾਈ ਵੇਖ ਕੇ ਰਾਜਾ ਰਤਨ ਰਾਏ ਬੜਾ ਪ੍ਰਸੰਨ ਹੋਇਆ। ਸੰਗਤਾਂ ਵਲੋਂ ਮਾਇਆ, ਸੋਨਾ, ਅੰਨ, ਬਸਤ੍ਰ, ਘੋੜੇ, ਸ਼ਸਤ੍ਰ ਆਦਿ ਬੇਅੰਤ ਭੇਟਾ ਚੜ੍ਹੇ। ਮੇਲੇ ਦੀ ਸਮਾਪਤੀ ਪਿਛੋਂ ਆਪ ਜੀ ਨੇ ਆਪਣੇ ਵਲੋਂ ਰਾਜਾ ਰਤਨ ਰਾਏ ਨੂੰ ਖਿਲਅਤ, ਢਾਲ, ਤਲਵਾਰ ਅਤੇ ਮੁਸਾਹਿਬਾਂ ਨੂੰ ਦੁਸ਼ਾਲੇ ਮਾਤਾ ਤੇ ਰਾਣੀ ਨੂੰ ਦੇਊਰ-ਤਿਊਰ ਪੰਜਾਬੀ ਪ੍ਰਸ਼ਾਦ ਦੇ ਵਿਦਾ ਕੀਤਾ। ਰਾਜੇ ਦੀ ਮਾਤਾ ਪੋਤਰੇ ਦੀ ਅਰਦਾਸ ਕਰ ਟੁਰੀ।

(ਪੋਤਰੇ ਦੀ ਅਰਦਾਸ ਪੂਰੀ ਹੋਣ ਤੇ ਗੋਰੀ ਪੁਰ ਯਾਦ ਵਿਚ ਗੁਰਦੁਆਰਾ ਹੈ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਮੈਂ ਦਰਸ਼ਨ ਕੀਤੇ ਹਨ ਸੇਵਾ ਵਿਚ ਉਦਾਸੀ ਸਾਧੂ ਹੈ, ਲੰਗਰ ਸਦਾ ਵਰਤਦਾ ਹੈ।

## ਸ਼ਿਵਾ ਜੀ ਮਰਹਟਾ

5 ਅਪ੍ਰੈਲ, 1680 ਨੂੰ ਮਹਾਂਵੀਰ ਸ਼ਿਵਾ ਜੀ (53) ਮਰਹਟਾ ਵੰਸ਼ ਦੇ ਭੂਸ਼ਨ ਚੜ੍ਹਾਈ ਕਰ ਗਏ। ਔਰੰਗਜ਼ੇਬ (62) ਦੇ ਹੌਂਸਲੇ ਵਧੇ। ਆਪ ਜੀ (14) ਨੂੰ ਸ਼ਿਵਾ ਜੀ ਦੀ ਚੜ੍ਹਾਈ ਕਰ ਜਾਣ ਦਾ ਬੜਾ ਦੁਖ ਹੋਇਆ।

## ਰਾਜੇ ਦੀਪ ਚੰਦ ਦਾ ਪੁਤ੍ਰ ਭੀਮ ਚੰਦ ਅਨੰਦਪੁਰ

ਸੰਨ 1682 ਵਿਚ ਆਪ ਜੀ (16) ਨੇ ਇਕ ਨਗਾਰਾ ਬਣਵਾਇਆ ਜਿਸ ਦਾ ਨਾਮ ਰਣਜੀਤ ਨਗਾਰਾ ਰੱਖਿਆ। ਦੀਵਾਨ ਦੇ ਭੋਗ ਤੋਂ ਬਾਦ, ਸ਼ਿਕਾਰ ਖੇਡਣ ਜਾਣ ਲੱਗਿਆ, ਲੰਗਰ ਦੀ ਤਿਆਰੀ ਵੇਲੇ ਇਸ ਨਗਾਰੇ ਨੂੰ ਵਜਾਇਆ ਜਾਂਦਾ। ਜਿਸਦੀ ਆਵਾਜ਼ ਦੂਰ-ਦੂਰ ਤੱਕ ਜਾਂਦੀ ਸੀ। ਰਾਜੇ ਦੀਪ ਚੰਦ ਕਹਿਲੂਰੀਏ ਜਿਸ ਤੋਂ ਗੁਰੂ ਤੇਗ ਬਹਾਦਰ ਜੀ ਨੇ ਜਗ੍ਹਾ ਲੈ ਕੇ ਅਨੰਦਪੁਰ ਵਸਾਇਆ ਸੀ। ਇਹ ਦਸ ਸਾਲ ਹੋਏ ਮਰ ਗਿਆ। ਜੋ ਇਸਦਾ ਪੁਤ੍ਰ ਭੀਮ ਚੰਦ ਬਲਾਸਪੁਰ ਗੱਦੀ ਤੇ ਬੈਠਾ। ਰਾਜਾ ਭੀਮ ਚੰਦ ਨੇ ਇਕ ਦਿਨ ਸ਼ਿਕਾਰ ਖੇਡਦਿਆਂ ਰਣਜੀਤ ਨਗਾਰਾ ਵਜਦੇ ਦੀਆਂ ਧੁੰਮਾਂ ਸੁਣੀਆਂ। ਦੂਜੇ ਹੀ ਦਿਨ ਭੀਮ ਚੰਦ ਵਜ਼ੀਰ ਪ੍ਰਮਾਨੰਦ ਅਤੇ ਕੁਛ ਸਾਥੀ ਨਾਲ ਲੈ ਕੇ ਦਰਸ਼ਨ ਕਰਨ ਆਇਆ। ਆਪ ਜੀ ਦੀ ਸੰਗਤ, ਆਪ ਜੀ (16) ਦਾ ਤੇਜ ਪ੍ਰਤਾਪ, ਰਾਜਸੀ ਠਾਠ, ਸਾਮਾਨ, ਘੋੜੇ, ਸ਼ਸਤ੍ਰ, ਪ੍ਰਸਾਦੀ ਹਾਥੀ ਵੇਖ ਮਨ ਵਿਚ ਕਈ ਵਿਚਾਰ ਲਿਆਉਣ ਲਗ ਪਿਆ। ਪ੍ਰਸਾਦੀ ਹਾਥੀ ਵੇਖ ਕੇ ਤਾਂ ਮਨ ਵਿਚ ਇਹ ਵਿਚਾਰ ਹੋ ਗਿਆ ਕਿ ਇਹ ਤਾਂ ਮੇਰੇ ਕੋਲ ਹੀ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਭੀਮ ਚੰਦ ਕਈ ਤਰ੍ਹਾਂ ਦੇ ਚੰਗੇ ਮੰਦੇ ਵਿਚਾਰ ਲੈ ਕੇ ਚਲਾ ਗਿਆ।

## ਪ੍ਰਸਾਦੀ ਹਾਥੀ ਦੀ ਮੰਗ ਕਰਨੀ

ਸੰਨ 1683 ਵਿਚ ਆਪ ਜੀ ਨੂੰ ਭੀਮ ਚੰਦ ਨੇ ਲਿਖ ਭੇਜਿਆ ਕਿ ਮੇਰੇ ਲੜਕੇ ਅਜਮੇਰ ਚੰਦ ਦੀ ਸਗਾਈ ਟਿੱਕਾ ਸ੍ਰੀ ਨਗਰ ਵਾਲੇ ਰਾਜੇ ਫਤਹਿ ਸ਼ਾਹ ਦੇ ਘਰੋਂ ਆਵੇਗਾ। ਇਸ ਸਮੇਂ ਨੂੰ ਸੁਭਾਇਮਾਨ ਬਨਾਉਣ ਵਾਸਤੇ ਪ੍ਰਸਾਦੀ ਹਾਥੀ ਮੇਰੇ ਵਜ਼ੀਰ ਦੇ ਹੱਥ ਭੇਜ ਦਿਉ, ਮੈਂ ਵਾਪਸ ਕਰ ਦੇਵਾਂਗਾ। ਪਰ

ਆਪ ਜੀ ਭੀਮ ਚੰਦ ਦੀਆਂ ਨੀਤੀਆਂ ਨੂੰ ਸਮਝਦੇ ਸਨ। ਆਪ ਜੀ ਨੇ ਹਾਥੀ ਦੇਣ ਤੋਂ ਨਾਂਹ ਕਰ ਦਿੱਤੀ। ਜਦ ਵਜ਼ੀਰ ਨੇ ਭੀਮ ਚੰਦ ਨੂੰ ਜਾ ਕੇ ਦੱਸਿਆ ਤਾਂ ਉਸ ਨੂੰ ਅੱਗ ਲੱਗ ਗਈ । ਕਹਿਣ ਲੱਗਾ ਕਿ ਬੜੇ ਅਚਰਜ ਦੀ ਗੱਲ ਹੈ ਕਿ ਸਾਡੇ ਦੇਸ਼ ਵਿਚ ਵਸਕੇ ਸਾਡੇ ਹੀ ਜੰਗਲ ਵਿਚੋਂ ਲਕੜੀ, ਘਾਸ ਲਿਜਾ ਅਤੇ ਸ਼ਿਕਾਰ ਖੇਡਕੇ ਗੁਜ਼ਾਰਾ ਕਰਨਾ। ਫਿਰ ਸਾਨੂੰ ਮੰਗਵੀ ਚੀਜ਼ ਵੀ ਨਾ ਦੇਣੀ।

ਲੜਕੇ ਦੇ ਟਿੱਕੇ ਦੇ ਕੰਮ ਤੋਂ ਵੇਹਲੇ ਹੋ ਕੇ ਭੀਮ ਚੰਦ ਨੇ ਟਿੱਕੇ ਦੇ ਸਮੇਂ ਆਏ ਹੋਏ ਰਾਜੇ ਅਜਮੇਰ ਚੰਦ ਅਤੇ ਰਾਜੇ ਕੇਸਰੀ ਚੰਦ ਜੱਸਵਾਲੀਏ ਨਾਲ ਸਲਾਹ ਕਰ ਆਪ ਜੀ ਨੂੰ ਚਿੱਠੀ ਲਿਖ ਦਿੱਤੀ ਕਿ ਅਨੰਦਪੁਰ ਛੱਡ ਕੇ ਕਿਸੇ ਹੋਰ ਥਾਂ ਜਾ ਵਸੋ ਨਹੀਂ ਤਾਂ ਜੰਗ ਕਰ ਲਉ। ਆਪ ਜੀ ਨੇ ਇਸ ਚਿੱਠੀ ਦਾ ਜਵਾਬ ਲਿਖ ਭੇਜਿਆ ਕਿ ਅਨੰਦਪੁਰ ਸਾਡਾ ਹੈ ਅਸਾਂ ਨਹੀਂ ਛੱਡਣਾ। ਜੰਗ ਕਰਨੀ ਹੈ ਤਾਂ ਤਿਆਰ ਹਾਂ।

## ਗੁਰੂ ਜੀ ਦਾ ਦੂਸਰਾ ਵਿਵਾਹ

1684 (ਵੈਸਾਖ 1741) ਵੈਸਾਖੀ ਦਾ ਮੇਲਾ ਅਨੰਦਪੁਰ ਸਾਹਿਬ ਮਨਾਇਆ ਗਿਆ। ਉਸ ਸਮੇਂ ਆਪ ਜੀ (18) ਦਾ ਦੂਸਰਾ ਵਿਵਾਹ ਲਾਹੌਰ ਦੇ ਰਾਮ ਸਰਨ ਕੁਮਰਾਵ ਖੱਤ੍ਰੀ ਦੀ ਸਪੁਤ੍ਰੀ ਸੁੰਦਰੀ ਜੀ ਨਾਲ ਹੋਇਆ।

## ਗੁਰੂ ਜੀ ਨੂੰ ਰਾਜੇ ਮੇਦਨੀ ਪ੍ਰਕਾਸ਼ ਦੀ ਚਿੱਠੀ

ਆਪ ਜੀ ਨਾਲ ਰਾਜੇ ਭੀਮ ਚੰਦ ਦਾ ਸ਼ੁਰੂ ਕੀਤੇ ਝਗੜੇ ਦਾ ਮੇਦਨੀ ਪ੍ਰਕਾਸ਼ ਨਾਹਣੀਏ ਨੂੰ ਪਤਾ ਲਗਿਆ। ਇਸ ਮੇਦਨੀ ਪ੍ਰਕਾਸ਼ ਨੇ ਆਪ ਜੀ ਦੀ ਸੇਵਾ ਵਿਚ ਲਿਖ ਭੇਜਿਆ ਕਿ ਤੁਸੀਂ ਮੇਰੇ ਤੇ ਕ੍ਰਿਪਾ ਕਰੋ ਤੇ ਮੇਰੇ ਰਾਜ ਵਿਚ ਆ ਕੇ ਬਿਸ੍ਰਾਮ ਕਰੋ। ਜਦੋਂ ਇਹ ਚਿੱਠੀ ਮੇਦਨੀ ਪ੍ਰਕਾਸ਼ ਦੀ ਆਪ ਜੀ ਪਾਸ ਪਹੁੰਚੀ ਤਾਂ ਮਾਮੇ ਕ੍ਰਿਪਾਲ ਚੰਦ ਆਦਿ ਸਿੱਖਾਂ ਨੇ ਮਾਤਾ ਗੁਜਰੀ ਜੀ ਦੀ ਸਲਾਹ ਨਾਲ ਆਪ ਜੀ ਨੂੰ ਰਜ਼ਾਮੰਦ ਕਰ ਲਿਆ।

## ਗੁਰੂ ਜੀ ਪਾਉਂਟਾ ਸਾਹਿਬ

ਸਤੰਬਰ, 1684 ਨੂੰ ਆਪ ਜੀ (18) ਨੇ ਕੁਛ ਸਿੱਖ ਆਨੰਦਪੁਰ ਛੱਡ ਦਿੱਤੇ ਅਤੇ ਬਾਕੀ ਸਭ ਸਿੱਖ, ਸਾਮਾਨ ਸਭ ਤਰ੍ਹਾਂ ਦਾ ਗੱਡਿਆਂ ਤੇ ਲੈਕੇ ਨਾਹਨ ਪਹੁੰਚ

ਗਏ । ਕੁਛ ਸਿੱਖ ਘੋੜਿਆਂ ਤੇ ਅਤੇ ਆਪ ਜੀ ਪ੍ਰਸਾਦੀ ਹਾਥੀ ਤੇ ਸਵਾਰ ਕਰ ਪਹੁੰਚੇ। ਰਾਜੇ ਮੇਦਨੀ ਪ੍ਰਕਾਸ਼ ਨੇ ਬੜਾ ਆਦਰ ਕਰ ਸੇਵਾ ਕੀਤੀ। ਆਪ ਜੀ ਨੇ ਜਮਨਾ ਕਿਨਾਰੇ ਜੰਗਲ ਵਿਚ ਜਗ੍ਹਾ ਪਸੰਦ ਕੀਤੀ।

ਨਵੰਬਰ, 1684 ਵਿਚ ਇਸ ਪਸੰਦ ਕੀਤੀ ਜਗ੍ਹਾ ਦਾ ਪਾਉਂਟਾ ਸਾਹਿਬ ਨਾਮ ਰਖ ਨੀਂਹ ਰਖੀ ਗਈ। ਰਾਜੇ ਮੇਦਨੀ ਪ੍ਰਕਾਸ਼ ਨੇ ਮਹਿਲ ਅਤੇ ਕਿਲ੍ਹਾ ਬਣਵਾ ਦਿੱਤਾ। ਏਥੇ ਆਪ ਜੀ ਨੇ ਘੋੜ-ਸਵਾਰ ਤੇ ਸ਼ਸਤ੍ਰ ਬੜੇ ਇਕੱਠੇ ਕਰ ਲਏ।

## ਰਾਮ ਰਾਏ ਦਾ ਮੇਲ

(ਪਿਛੇ ਪੜ੍ਹ ਆਏ ਹੋ ਕੇ ਰਾਮ ਰਾਏ ਔਰੰਗਜ਼ੇਬ ਦਾ ਪੱਖੀ ਹੋ ਕੇ ਔਰੰਗਜ਼ੇਬ ਤੋਂ ਦੂਣ (ਜਾਗੀਰ) ਲੈ ਕੇ ਡੇਰਾ ਲਾ ਬੈਠਾ ( ਇਹ ਦੇਹਰਾਦੂਨ ਨਾਮ ਹੋਇਆ) ਆਪ ਜੀ ਦੇ ਨਾਹਨ ਆਉਣ ਦਾ ਰਾਮ ਰਾਏ ਨੂੰ ਪਤਾ ਲਗਾ। ਰਾਮ ਰਾਏ ਨੇ ਆਪ ਜੀ ਨੂੰ ਅਰਜ਼ ਲਿਖ ਭੇਜੀ ਕਿ ਮੈਂ ਦਰਸ਼ਨ ਕਰਨਾ ਚਾਹੁੰਦਾ ਹਾਂ। ਆਪ ਜੀ ਨੇ ਚਿੱਠੀ ਪੜ੍ਹ ਪ੍ਰਵਾਨਗੀ ਦੇ ਦਿੱਤੀ।

13 ਅਪ੍ਰੈਲ 1685 ਨੂੰ ਰਾਮ ਰਾਏ (39) ਕੁਝ ਸੰਗਤ ਲੈ ਕੇ ਜਮਨਾ ਕਿਨਾਰੇ ਆ ਉਤਰਿਆ। ਆਪ ਜੀ (19) ਨੇ ਚੰਗਾ ਆਦਰ ਕੀਤਾ ਅਤੇ ਜਮਨਾ ਵਿੱਚ ਕਿਸ਼ਤੀ ਤੇ ਇਕੱਠੇ ਸੈਰ ਕੀਤੀ। ਕਿਸ਼ਤੀ ਵਿਚ ਸੈਰ ਕਰਦੇ ਸਮੇਂ ਰਾਮ ਰਾਏ ਨੇ ਆਪਣੀ ਵਾਰਤਾ ਕਹੀ ਕਿ ਮੈਂ ਦੋ ਸ਼ਾਦੀਆਂ ਕੀਤੀਆਂ ਹਨ ਕੋਈ ਔਲਾਦ ਨਹੀਂ ਹੈ। ਮੈਂ ਮਸੰਦਾਂ ਤੋਂ ਬੜਾ ਤੰਗ ਹਾਂ। ਆਪ ਜੀ ਨੇ ਬਚਨ ਕੀਤਾ ਵਕਤ ਆਉਣ ਤੇ ਸਭ ਮਸੰਦਾਂ ਦਾ ਸੁਧਾਰ ਕਰ ਦੇਵਾਂਗਾ। ਜਦ ਆਪ ਕਿਸ਼ਤੀ ਤੋਂ ਉਤਰੇ ਤਾਂ ਰਾਮ ਰਾਏ ਦੇ ਮਸੰਦ ਪਿਠ ਕਰਕੇ ਹੀ ਖੜ੍ਹੇ ਰਹੇ। ਆਪ ਜੀ ਨੇ ਇਨ੍ਹਾਂ ਨੂੰ ਭੂਤਨੇ ਕਿਹਾ। (ਇਹ ਅੱਗੇ ਫਿਰ ਪੜ੍ਹੋਗੇ)

## ਸੱਯਦ ਬੁੱਧੂ ਸ਼ਾਹ

ਸੱਯਦ ਬੁੱਧੂ ਸ਼ਾਹ (37) ਸਢੋਰੇ ਵਾਲਾ ਆਪਦੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਆਪ ਜੀ ਦੀ ਮਹਿਮਾ ਸੁਣ ਕੇ ਦੀਦਾਰ ਕਰਨ ਲਈ ਪਾਉਂਟੇ ਆਇਆ। ਕਈ ਦਿਨ ਆਪ ਜੀ (19) ਕੋਲ ਰਹਿ ਕੇ ਸਤਸੰਗ ਸੁਣਿਆ ਅਤੇ ਸ਼ਿਕਾਰ ਖੇਡਦਾ ਰਿਹਾ। ਬੁੱਧੂ ਸ਼ਾਹੀਅਤੇ ਮੁਰੀਦ ਭੇਟਾ ਆਉਂਦੀਆ

ਅਤੇ ਖਰਚ ਹੁੰਦੇ ਵੇਖ ਕੇ ਬੜੇ ਹੀ ਸ਼ਰਧਾਵਾਨ ਬਣ ਗਏ। (ਅਸਲ ਨਾਮ ਸਯਦ ਸ਼ਾਹ ਬਦਰਈ ਹੈ, ਸਢੌਰਾ, ਤਹਿਸੀਲ ਨਾਰਾਇਣ ਗੜ੍ਹ, ਜ਼ਿਲਾ ਅੰਬਾਲਾ ਦਾ ਰਹਿਣ ਵਾਲਾ ਹੈ)

## ਰਾਜੇ ਮੇਦਨੀ ਪ੍ਰਕਾਸ਼ ਦੇ ਘਰ ਪੁਤ੍ਰ

ਰਾਜੇ ਮੇਦਨੀ ਪ੍ਰਕਾਸ਼ ਦੇ ਘਰ ਪੁਤ੍ਰ ਨਹੀਂ ਸੀ, ਪੁਤ੍ਰ ਹੋਇਆ। ਇਸ ਖੁਸ਼ੀ ਵਿਚ ਬੁੱਧੂ ਸ਼ਾਹ, ਮੇਦਨੀ ਪ੍ਰਕਾਸ਼ ਤੇ ਆਪ ਇਕੱਠੇ ਰਹਿ ਕੇ ਸ਼ਿਕਾਰ ਖੇਡਦੇ ਰਹੇ। ਰਾਜੇ ਮੇਦਨੀ ਪ੍ਰਕਾਸ਼ ਦਾ ਤੇ ਰਾਜੇ ਫਤਹਿ ਚੰਦ ਸ੍ਰੀ ਨਗਰ ਵਾਲੇ ਦਾ ਆਪਸ ਵਿਚ ਝਗੜਾ ਰਹਿੰਦਾ ਸੀ। ਆਪ ਜੀ ਨੇ ਦੋਨਾਂ ਵਿਚ ਪੂਰੀ ਸੁਲਾਹ ਕਰਾ ਦਿੱਤੀ। ਦੋਹਾਂ ਨੇ ਆਪ ਜੀ ਦਾ ਧੰਨਵਾਦ ਕੀਤਾ।

## ਪੰਜ ਸਿੱਖਾਂ ਨੂੰ ਕਾਂਸ਼ੀ ਭੇਜਣਾ

ਸੰਨ 1685 ਵਿਚ ਆਪ ਜੀ (19) ਨੇ ਪੰਜ ਸਿੱਖ ਭਾਈ ਕਰਮਾ, ਗੰਡਾ, ਵੀਰੂ, ਸੋਣਾ ਅਤੇ ਰਾਮੇ ਨੂੰ ਸ਼ਾਸਤ੍ਰ ਵਿਦਿਆ, ਸੰਸਕ੍ਰਿਤ ਪੜ੍ਹਨ ਲਈ, ਬ੍ਰਹਮਚਾਰੀ ਧਰਮ ਧਾਰਨ ਕਰਾ ਕੇ ਕਾਂਸ਼ੀ ਭੇਜਿਆ। ਇਹ ਪੰਜ ਸਿੱਖ ਕਾਸ਼ੀ ਜਾਕੇ ਪੜ੍ਹਕੇ ਪੂਰੇ ਪੰਡਤ ਬਣਕੇ ਇਕ ਸਾਲ ਪਿਛੋਂ ਪਾਉਂਟਾ ਸਾਹਿਬ ਆ ਗਏ। ਆਪ ਜੀ ਨੇ ਇਨ੍ਹਾ ਪੰਜਾ ਨੂੰ ਅਮੀਰੀ, ਵਜ਼ੀਰੀ, ਪੀਰੀ, ਫਕੀਰੀ ਦਾ ਵਰ ਦੇ ਬਚਨ ਕੀਤਾ ਕਿ ਤੁਹਾਡਾ ਨਿਰਮਲ ਪੰਥ ਕਾਇਮ ਰਹੇਗਾ। ਅਨੇਕ ਸਿੱਖ ਇਨ੍ਹਾਂ ਕੋਲ ਸੰਸਕ੍ਰਿਤ ਪੜ੍ਹਨ ਲਈ ਲਾ ਦਿੱਤੇ।

ਸੰਨ 1685 ਵਿਚ ਪੀਰ ਬੁੱਧੂ ਸ਼ਾਹ (38) ਦੇ 500 ਸੇਵਕ, ਮੁਰੀਦ ਜੋ ਔਰੰਗਜ਼ੇਬ (67) ਕੋਲ ਨੌਕਰ ਸਨ ਉਸਨੇ ਕੱਢ ਦਿੱਤੇ। ਬੁੱਧੂ ਸ਼ਾਹ ਨੇ ਇਹ ਮੁਰੀਦ ਆਪ ਜੀ (19) ਪਾਸ ਨੌਕਰ ਕਰ ਦਿੱਤੇ। ਇਨ੍ਹਾਂ ਵਿਚ ਕਾਲੇ ਖਾਂ, ਭੀਖਨ ਖਾਂ ਨਿਜਾਬਤ ਖਾਂ, ਹਯਾਤ ਖਾਂ ਸਰਦਾਰ ਸਨ।

## ਸ੍ਰੀ ਗੁਰੂ ਗੋਬਿੰਦ ਰਾਏ ਜੀ ਦੇਹਰਾਦੂਨ (ਮਸੰਦ ਸਾੜੇ)

ਅਗਸਤ, 1686 ਰਾਮ ਰਾਏ (40) ਜੋ ਆਪਣੇ ਸਵਾਸ ਦਸਮੇਂ ਦਵਾਰ ਚੜ੍ਹਾ ਕੇ ਬੈਠੇ ਸਨ।

ਮਸੰਦਾਂ ਨੇ ਇਨ੍ਹਾਂ ਨੂੰ ਜ਼ਿੰਦਾ ਹੀ ਸਾੜ ਦਿੱਤਾ। ਇਹ ਸਾਰੀ ਵਾਰਤਾ ਆਪ ਜੀ (20) ਨੂੰ ਪੰਜਾਬ ਕੌਰ ਰਾਮ ਰਾਏ ਜੀ ਦੀ ਪਤਨੀ ਨੇ ਲਿਖ ਭੇਜੀ। ਆਪ ਜੀ ਆਪਣੇ ਨਾਲ ਕਈ ਘੋੜ-ਸਵਾਰ ਲੈ ਕੇ ਦੇਹਰਾਦੂਨ ਮਾਤਾ ਪੰਜਾਬ ਕੌਰ ਕੋਲ ਪੁੱਜੇ। ਆਪ ਜੀ ਨੇ ਅਫਸੋਸ ਕੀਤਾ ਅਤੇ ਮਾਤਾ ਪੰਜਾਬ ਕੌਰ ਨਾਲ ਬਚਨ ਬਿਲਾਸ ਕੀਤੇ। ਆਪ ਜੀ ਨੇ ਸਤਾਰਵੀਂ ਦਾ ਤੇਗ ਪਾਣ ਤੋਂ ਪਿਛੋਂ ਦੋਸ਼ੀਆਂ ਨੂੰ ਬੁਰੀ ਤਰ੍ਹਾਂ ਸਜ਼ਾਵਾਂ ਦਿੱਤੀਆਂ। ਕੁੱਛ ਵੱਡੇ ਦੋਸ਼ੀਆਂ ਨੂੰ ਤਾਂ ਤੇਲ ਦੇ ਕੜਾਹੇ ਵਿਚ ਪਾ ਕੇ ਸਾੜ ਦਿੱਤਾ। ਜਿਹੜੇ ਮਾਤਾ ਪੰਜਾਬ ਕੌਰ ਨੇ ਠੀਕ ਸਮਝੇ ਆਪਣੇ ਕੋਲ ਰਖ ਲਏ ।

ਨੋਟ-

(1) ਬਾਬਾ ਰਾਮ ਰਾਏ ਦੀਆਂ ਦੋ ਪਤਨੀਆਂ ਸਨ। ਪਤਨੀ ਰਾਜੋ ਨੇ ਤਾਂ ਬਾਬਾ ਜੀ ਦੇ ਜੀਂਦਿਆਂ ਹੀ ਨਿਵਾਸ ਮਨੀ ਮਾਜਰੇ (ਰਿਆਸਤ ਪਟਿਆਲਾ) ਕਰ ਲਿਆ ਸੀ। ਕੋਈ ਔਲਾਦ ਨਹੀਂ ਸੀ। ਇਨ੍ਹਾਂ ਦੇ ਸਿਖ ਸੇਵਕ ਪੁਰੋਲੇ ਅਖਵਾਣ ਲਗ ਪਏ। ਜੋ ਸੋਢੀ ਮਨੀ ਮਾਜਰੇ ਵਾਲੇ ਪ੍ਰਸਿੱਧ ਹਨ।

(2) ਮਾਤਾ ਪੰਜਾਬ ਕੌਰ ਦੀ ਵੀ ਕੋਈ ਔਲਾਦ ਨਹੀਂ ਸੀ। ਇਸਨੇ ਆਪਣਾ ਡੇਰਾ ਉਦਾਸੀਆਂ ਨਾਲ ਸਬੰਧਤ ਕਰ ਦਿੱਤਾ। ਡੇਰੇ ਦੀ ਜਾਇਦਾਦ ਕਰੋੜਾਂ ਦੀ ਗਿਣਤੀ ਵਿਚ ਹੈ। ਉਦਾਸੀ ਡੇਰੇ ਦੇ ਮਹੰਤ ਹਨ। ਏਥੇ ਬਿਧਾਂ ਦਾ ਆਸ਼ਰਮ ਹੈ। ਸਕੂਲ ਹਨ ਬੜੇ ਸੁੱਚਜੇ ਢੰਗ ਨਾਲ ਖਰਚ ਕੀਤਾ ਜਾਂਦਾ ਹੈ।

## ਸਾਹਿਬਜ਼ਾਦੇ ਅਜੀਤ ਸਿੰਘ ਦਾ ਜਨਮ

ਜਨਵਰੀ, 1687 ਨੂੰ ਆਪ ਜੀ (21) ਦੇ ਗ੍ਰਹਿ ਵਿਖੇ ਦੂਸਰੇ ਮਹਿਲ ਮਾਤਾ ਸੁੰਦਰੀ ਜੀ ਦੀ ਕੁਖੋਂ ਪਾਉਂਟੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਜਨਮ ਹੋਇਆ।

## ਰਾਜੇ ਭੀਮ ਚੰਦ ਦੇ ਲੜਕੇ ਦੀ ਬਰਾਤ ਤੇ ਝਗੜਾ

ਭੀਮ ਚੰਦ ਬਲਾਸਪੁਰੀਆ ਆਪਣੇ ਪੁਤ੍ਰ ਦੀ ਬਰਾਤ ਲੈ ਕੁਛ ਰਾਜਿਆਂ ਸਮੇਤ ਸ੍ਰੀ ਨਗਰ ਵਾਸਤੇ ਚੱਲਿਆ। ਏਧਰ ਆਪ ਜੀ ਨੂੰ ਪਤਾ ਹੀ ਸੀ ਕਿ ਇਹ ਬਰਾਤ ਪਾਉਂਟੇ ਦੇ ਵਿਚੋਂ ਦੀ ਗੁਜ਼ਰੇਗੀ। ਕਿਉਂਕਿ ਇਹ ਰਸਤਾ ਸ੍ਰੀ ਨਗਰ ਜਾਣ ਵਾਸਤੇ ਛੋਟਾ ਸੀ ਜੋ ਦੂਜਾ ਰਸਤਾ ਲੰਮਾ ਪੈਂਦਾ ਸੀ। ਆਪ ਜੀ ਨੇ ਸਿੱਖਾਂ ਨੂੰ ਭੇਜ ਰਸਤਾ ਰੋਕ ਲਿਆ। ਭੀਮ ਚੰਦ ਦੇ ਵਜ਼ੀਰ

ਪਰਮਾ ਨੰਦ ਨੇ ਆਪ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਸਿਰਫ ਦੂਲੇ (ਲਾੜੇ) ਨੂੰ ਸਮੇਤ ਪੰਜ ਸਾਥੀਆਂ ਦੇ ਲੰਘਣ ਦਿਉ ਤਾਂ ਕਿ ਅਸੀਂ ਵਕਤ ਨਾਲ ਪਹੁੰਚ ਜਾਈਏ। ਬਾਕੀ ਬਰਾਤ ਦੂਜੇ ਰਸਤੇ ਚਲੀ ਜਾਵੇਗੀ। ਆਪ ਜੀ ਨੇ ਇਹ ਗੱਲ ਮੰਨ ਲਈ।

ਜਦ ਭੀਮ ਚੰਦ ਸ੍ਰੀ ਨਗਰ ਪਹੁੰਚਿਆ ਤਾਂ ਵਿਵਾਹ ਦੇ ਕਾਰਜ ਤੋਂ ਵੇਹਲੇ ਹੋ ਕੇ ਆਪਣੇ ਕੁੜਮ ਫਤਹਿ ਸ਼ਾਹ ਨਾਲ ਸਾਰੀ ਗੱਲਬਾਤ ਕੀਤੀ। ਫਿਰ ਦੋਹਾਂ ਕੁੜਮਾਂ ਨੇ ਰਲਕੇ ਬਾਕੀ ਜਿੰਨੇ ਰਾਜੇ ਦੋਹਾਂ ਪਾਸਿਆਂ ਤੋਂ ਆਏ ਸਨ ਜੋ ਕਿ 20-22 ਸਨ। ਇਨ੍ਹਾਂ ਨਾਲ ਸਲਾਹ ਕਰਕੇ ਜੰਗ ਦੀ ਤਿਆਰੀ ਕਰਨ ਦੀ ਸਲਾਹ ਕਰ ਲਈ। ਕੁਛ ਆਦਮੀਆਂ ਨੂੰ ਦੂਲੇ ਤੇ ਦੁਲਹਨ ਨਾਲ ਬਲਾਸਪੁਰ ਟੋਰ ਦਿੱਤਾ।

ਸਭ ਰਾਜਿਆਂ ਨੇ ਆਪਣੀ-ਆਪਣੀ ਫੌਜ ਤੇ ਜੰਗੀ ਸਾਮਾਨ ਤਿਆਰ ਕਰ ਲਿਆ। ਆਪ ਜੀ ਨੂੰ ਇਸ ਗੱਲ ਦਾ ਪਤਾ ਚਲ ਗਿਆ ਕਿ ਜੰਗ ਦੀ ਤਿਆਰੀ ਪਹਾੜੀ ਰਾਜੇ ਮਿਲਕੇ ਕਰ ਰਹੇ ਹਨ। ਆਪ ਜੀ ਨੇ ਕ੍ਰਿਪਾਲ ਚੰਦ, ਲਾਲ ਚੰਦ ਆਦਿ ਜੋਧਿਆਂ ਨਾਲ ਸਲਾਹ ਕੀਤੀ। ਪਾਉਂਟੇ ਤੋਂ ਛੇ ਕੋਹ ਅੱਗੇ ਜਿਧਰੋਂ ਚੜ੍ਹਾਈ ਹੋਣੀ ਸੀ। ਗਿਰੀ ਨਦੀ ਤੇ ਜਮਨਾ ਦੇ ਵਿਚਕਾਰ ਭੰਗਾਣੀ ਪਿੰਡ ਪਾਸ ਜਾ ਮੋਰਚੇ ਗੱਡੇ। ਅੰਦਰੋ-ਅੰਦਰੀ ਰਾਜਾ ਮੇਦਨੀ ਪ੍ਰਕਾਸ਼ ਨੇ ਵੀ ਕਾਫੀ ਦਾਰੂ-ਸਿੱਕਾ-ਰਸਦ ਆਦਿਕ ਆਪ ਜੀ ਨੂੰ ਭੇਜ ਦਿੱਤੀ। ਬੁੱਧੂ ਸ਼ਾਹ ਨੇ ਜੋ 500 ਮੁਰੀਦ ਗੁਰੂ ਜੀ ਕੋਲ ਫੌਜ ਵਿਚ ਨੌਕਰ ਕਰਾ ਛੱਡੇ ਸਨ ਇਨ੍ਹਾਂ ਵਿਚੋਂ ਸਿਰਫ ਇਕ ਕਾਲੇ ਖਾਂ ਸਮੇਤ 100 ਫੌਜੀਆਂ ਦੇ ਕਾਇਮ ਰਿਹਾ। ਬਾਕੀ ਤਿੰਨੇ ਸਰਦਾਰ ਆਪਣੀ ਚਾਰ ਸੌ ਫੌਜ ਲੈ ਕੇ ਰਾਤੋ-ਰਾਤ ਨੱਸ ਗਏ ਜੋ ਪਹਾੜੀ ਰਾਜਿਆਂ ਨਾਲ ਮਿਲ ਗਏ। ਕ੍ਰਿਪਾਲ ਚੰਦ ਹੋਰਾਂ ਵਾਲੇ ਦੋ ਪੰਜ ਸੌ ਫਕੀਰ ਵੀ ਰਾਤੋ-ਰਾਤ ਨੱਸ ਗਏ। ਸਿਰਫ ਇਕੱਲਾ ਕ੍ਰਿਪਾਲ ਚੰਦ ਹੀ ਰਹਿ ਗਿਆ।

## ਭੰਗਾਣੀ ਦਾ ਯੁੱਧ

30 ਅਪ੍ਰੈਲ, 1687 ਵਾਲੇ ਦਿਨ ਭੰਗਾਣੀ ਦੇ ਮਕਾਮ ਤੇ ਯੁੱਧ ਸ਼ੁਰੂ ਹੋ ਗਿਆ, ਰਣਜੀਤ ਨਗਾਰਾ ਵਜਾ ਦਿੱਤਾ। ਜਦੋਂ ਬੁੱਧੂ ਸ਼ਾਹ (40) ਨੂੰ ਆਪਣੇ ਭੇਜੇ ਫੌਜੀਆਂ ਦੀ ਗਦਾਰੀ ਦਾ ਪਤਾ ਲੱਗਾ ਤਾਂ ਬੁਧੂ ਸ਼ਾਹ ਆਪਣੇ ਚਾਰੋਂ ਪੁਤ੍ਰ, ਦੋਨੋਂ ਭਾਈ, ਸਤ ਸੌ ਮੁਰੀਦ ਲੈ ਕੇ ਆਪ ਜੀ ਕੋਲ ਪੁੱਜ ਪਿਆ। ਆਪ ਜੀ (21) ਦੇ ਜੋਧਿਆਂ ਨੇ ਆਪਣੀ 5000 ਫੌਜ ਮੋਰਚੇ ਦੇ ਅੱਗੇ ਕਰ ਦਿੱਤੀ। ਦੋਨਾਂ ਪਾਸਿਉਂ ਬੜੀ ਘੋਰ ਲੜਾਈ ਹੋਈ। ਤਿੰਨ ਰਾਜੇ ਨਾਮੀ ਗ੍ਰਾਮੀ ਮਾਰੇ ਗਏ ਬਹੁਤ ਸਾਰੀ ਫੌਜ ਵੀ ਮਾਰੀ ਗਈ। ਜੋ ਪਠਾਨ ਸਰਦਾਰ ਗਦਾਰੀ ਕਰਕੇ ਨੱਸ ਗਏ ਸਨ, ਇਨ੍ਹਾਂ ਦੀ ਕਾਫੀ ਫੌਜ ਤੇ ਸਰਦਾਰ

ਨਜਾਬਤ ਖਾਂ ਤੇ ਹੱਯਾਤ ਖਾਂ ਮਾਰੇ ਗਏ। ਪਹਾੜੀ ਰਾਜੇ ਬੁਰੀ ਤਰ੍ਹਾਂ ਹਾਰ ਖਾ ਕੇ ਚਲੇ ਗਏ। ਆਪ ਜੀ ਦੀ ਫਤਹਿ ਹੋਈ। ਇਸ ਜੰਗ ਵਿਚ ਆਪ ਜੀ ਦੀ ਫੌਜ ਵਿਚੋਂ ਬੁੱਧੂ ਸ਼ਾਹ ਦੇ ਬੇਟੇ ਮਹੌਮਦ ਸ਼ਾਹ ਤੇ ਸੱਯਦ ਅਸ਼ਰਫ ਅਤੇ ਇਕ ਭਾਈ ਮਾਰੇ ਗਏ। ਆਪ ਦੀ ਦੇ ਜੋਧੇ ਸੰਗੂ ਸ਼ਾਹ ਤੇ ਜੀਤ ਮਲ ਅਤੇ ਸੈਂਕੜੇ ਸਿੱਖ ਮਾਰੇ ਗਏ। ਆਪ ਜੀ ਨੇ ਜਿੱਤ ਦੀ ਖੁਸ਼ੀ ਮਨਾਈ, ਕੜਾਹ ਪ੍ਰਸ਼ਾਦ ਹੋਏ।

ਆਪ ਜੀ ਨੇ ਆਪਣੀ ਅੱਧੀ ਦਸਤਾਰ, ਇਕ ਆਪਣੇ ਕੇਸ਼ਾਂ ਦਾ ਕੰਘਾ, ਇਕ ਕਟਾਰ, ਇਕ ਹੁਕਮਨਾਮਾ ਬੁੱਧੂ ਸ਼ਾਹ ਨੂੰ ਬਖਸ਼ਸ਼ ਕੀਤੇ। ਅੱਧੀ ਦਸਤਾਰ ਕ੍ਰਿਪਾਲ ਚੰਦ ਉਦਾਸੀ ਨੂੰ ਬਖਸ਼ੀ। ਜੰਗ ਜਿੱਤਣ ਤੋਂ ਬਾਅਦ ਛੇ ਮਹੀਨੇ ਆਪ ਜੀ ਪਾਉਂਟੇ ਠਹਿਰੇ। ਸੰਗਤ ਦੀ ਰਜ਼ਾ ਅਨੁਸਾਰ ਅਨੰਦ ਪੁਰ ਵਾਪਸ ਜਾਣ ਦੀ ਤਿਆਰੀ ਕੀਤੀ।

ਇਸ ਭੰਗਾਣੀ ਦੇ ਯੁੱਧ ਦੀ ਫਤਹਿ ਦਾ ਵਰਣਨ ਆਪ ਜੀ ਨੇ ਆਪਣੇ ਮੁਖਾਰਬਿੰਦ ਤੋਂ ਦਸਮ ਗ੍ਰੰਥ ਵਿਚ ਲਿਖੇ ਬਚਿਤ੍ਰ ਨਾਟਕ ਦੇ ਸਫਾ 60-61-62 'ਤੇ ਕੀਤਾ ਹੈ।

*ਅਥ ਰਾਜ ਸਾਜ ਕਥਨੰ॥ (ਦਸਮ ਗ੍ਰੰਥ 60 ਅੰਕ)*

*ਚੌਪਈ॥ ਰਾਜ ਸਾਜ ਹਮ ਪਰ ਜਬ ਆਯੋ॥ ਜਥਾਸਕਤਿ ਤਬ ਧਰਮੁ ਚਲਾਯੋ॥*

*ਭਾਂਤਿ ਭਾਂਤਿ ਬਨਿ ਖੇਲ ਸ਼ਿਕਾਰਾ॥ ਮਾਰੇ ਰੀਛ ਰੋਝ ਝੰਖਾਰਾ॥1॥*

*ਦੇਸਚਾਲ ਹਮ ਤੇ ਪੁਨਿ ਭਈ॥ ਸਹਰ ਪਾਵਟਾ ਕੀ ਸੁਧਿ ਲਈ॥*

*ਕਾਲਿੰਦ੍ਰੀ ਤਟਿ ਕਰੇ ਬਿਲਾਸਾ॥ ਅਨਿਕ ਭਾਂਤ ਕੇ ਪੇਖਿ ਤਮਾਸਾ॥2॥*

*ਤਹ ਕੇ ਸਿੰਘ ਘਨੇ ਚੁਨਿ ਮਾਰੇ॥ ਰੋਝ ਰੀਛ ਬਹੁ ਭਾਂਤਿ ਬਿਦਾਰੇ॥*

*ਫਤੇ ਸ਼ਾਹ ਕੋਪਾ ਤਬਿ ਰਾਜਾ॥ ਲੋਹ ਪਰਾ ਹਮ ਸੋ ਬਿਨੁ ਕਾਜਾ॥3॥*

*ਭੁਜੰਗ ਪ੍ਰਯਾਤ ਛੰਦ॥ ਤਹਾ ਸਾਹ ਸ੍ਰੀਸਾਹ ਸੰਗ੍ਰਾਮ ਕੋਪੇ॥*

## ਪਾਉਂਟਾ ਸਾਹਿਬ ਤੋਂ ਅਨੰਦਪੁਰ

ਅਕਤੂਬਰ, 1687 ਵਿਚ ਆਪ ਜੀ (21) ਪਰਿਵਾਰ ਅਤੇ ਫੌਜਾਂ ਸਮੇਤ ਸਭ ਸਾਮਾਨ ਲੈ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਆ ਗਏ।

## ਭੀਮ ਚੰਦ ਬਲਾਸਪੁਰੀਏ ਨੇ ਮਾਫੀ ਮੰਗਣੀ

ਨਵੰਬਰ, 1687 ਦੀ ਦੀਵਾਲੀ ਦਾ ਮੇਲਾ ਅਨੰਦਪੁਰ ਮਨਾਇਆ ਗਿਆ। ਇਸ ਸਮੇਂ ਬਹੁਤ ਸੰਗਤ ਆਈ। ਸੰਗਤ ਵਲੋਂ ਕਈ ਤਰ੍ਹਾਂ ਦੀਆਂ ਭੇਟਾ ਆਈਆਂ। ਅਨੰਦ ਪੁਰ ਵਿਚ ਰੌਣਕ ਵੱਧ ਗਈ, ਦੁਕਾਨਾਂ ਵੀ ਪੈ ਗਈਆਂ । ਕਈ ਸ਼ਿਕਲੀਗਰ ਵੀ ਹਥਿਆਰ ਬਨਾਉਣ ਵਾਲੇ ਵਸ ਗਏ। ਇਸ ਰੌਣਕ ਦਾ ਪਤਾ ਭੀਮ ਚੰਦ ਨੂੰ ਵੀ ਲੱਗ ਗਿਆ। ਭੀਮ ਚੰਦ ਨੇ ਆਪ ਜੀ ਕੋਲੋਂ ਮਾਫੀ ਮੰਗੀ ਅਤੇ ਬੜੇ ਪ੍ਰੇਮ ਨਾਲ ਕੁਛ ਦਿਨ ਠਹਿਰਿਆ। ਭੀਮ ਚੰਦ ਦਾ ਪੁਤ੍ਰ ਜਦੋਂ ਸ਼ਿਕਾਰ ਖੇਡਣ ਜਾਂਦਾ ਤਾਂ ਆਪ ਜੀ (21) ਦਾ ਮੇਲ ਵੀ ਹੋ ਜਾਂਦਾ, ਆਪ ਦੋਵੇਂ ਇਕ ਹਾਣ ਦੇ ਸਨ। ਰਲਕੇ ਸ਼ਿਕਾਰ ਖੇਡਦੇ ਤੇ ਕਈ-ਕਈ ਦਿਨ ਇਕੱਠੇ ਰਹਿੰਦੇ।

## ਦਾਦੀ ਮਾਤਾ ਨਾਨਕੀ ਜੀ ਦਾ ਚਲਾਣਾ

### (ਲਿਖਤਾਂ ਦਾ ਅੰਤਰ)

ਨੰ: – 1

ਸੰਨ 1688 (ਸੰਮਤ 1745 ) ਨੂੰ ਆਪ ਜੀ (22) ਦੇ ਦਾਦੀ ਮਾਤਾ ਨਾਨਕੀ ਜੀ ਅਨੰਦ ਪੁਰ ਚਲਾਣਾ ਕਰ ਗਏ। (ਪੜ੍ਹੋ ਤਵਾਰੀਖ ਗੁਰੂ ਖਾਲਸਾ ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਸਫਾ 819)

ਨੰ: 2

ਸੰਨ 1678 (ਸੰਮਤ 1735) ਵਿਚ ਆਪ ਜੀ (12) ਦੀ ਮਾਤਾ ਨਾਨਕੀ ਜੀ ਦਾ ਦੇਹਾਂਤ ਕੀਰਤਪੁਰ ਹੋਇਆ। ਇਨ੍ਹਾਂ ਦੀ ਸਮਾਧੀ ਕਰਤਾਰ ਪੁਰ ਵਿਚ ਬਣੀ ਹੋਈ ਹੈ। ਕੋਈ ਅਸਚਰਜ ਨਹੀਂ ਕਿ ਕਰਤਾਰਪੁਰ ਦੇ ਸੋਢੀਆਂ ਨੇ ਕੀਰਤਪੁਰ ਤੋਂ ਭਸਮ ਲਿਆ ਕੇ ਸਮਾਧ ਬਣਾਈ ਹੋਵੇ। (ਪੜ੍ਹੋ ਮਹਾਨ ਕੋਸ਼ ਰਚਿਤ ਭਾਈ ਕਾਨ੍ਹ ਸਿੰਘ (ਭਾਸ਼ਾ ਵਿਭਾਗ ਪੰਜਾਬ ਸਫਾ 302)।

ਸੰਨ 1688 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ (23) ਜੀ ਨੇ ਅਨੰਦਗੜ੍ਹ, ਲੋਹਗੜ੍ਹ, ਫਤਿਹਗੜ੍ਹ ਆਦਿਕ ਦੀਆਂ ਨੀਹਾਂ ਰਖੀਆਂ ਜੋ ਤਿਆਰ ਕਰਵਾਏ, ਇਸੇ ਤਰ੍ਹਾਂ

## ਦਮਦਮਾ ਸਾਹਿਬ

ਸ਼ਹਿਰ ਅਨੰਦਪੁਰ ਤੋਂ ਪੱਛਮ ਵਲ ਤਿਆਰ ਕਰਵਾਇਆ। ਇਥੇ ਬੈਠ ਕੇ ਸਤਿਗੁਰ ਜੀ ਦੀਵਾਨ ਸਜਾਇਆ ਕਰਦੇ ਸਨ।

ਪੰਜ ਸਿਖ ਜੋ ਕਾਸ਼ੀ ਤੋਂ ਪੜ੍ਹ ਕੇ ਆਏ ਸਨ ਇਹਨਾਂ ਨੂੰ ਗੁਰੂ ਜੀ ਨੇ ਨਿਰਮਲ ਪੰਥ ਦਾ ਵਰ ਦਿਤਾ। ਇਹਨਾਂ ਪਾਸੋਂ ਸਿਖ ਵਿਦਿਆ ਪ੍ਰਾਪਤ ਕਰਦੇ ਸਨ।

ਪੋਥੀ ਸਾਹਿਬ ਗ੍ਰੰਥ ਸਾਹਿਬ ਲਿਖੇ ਜਾਂਦੇ। ਕੁਛ ਕਵੀ ਪਹਿਲੇ ਸਨ ਕੁਛ ਹੋਰ ਆ ਗਏ (ਜੋ ਕਿ ਥੋੜੇ ਚਿਰ ਪਿਛੋਂ 52 ਹੋ ਗਏ ਸਨ।)

## ਸ੍ਰੀ ਕ੍ਰਿਸ਼ਨ ਅਵਤਾਰ ਕਥਾ

ਆਪ ਜੀ ਨੇ ਪਾਉਂਟਾ ਸਾਹਿਬ ਸਮੇਂ ਜੋ ਕ੍ਰਿਸ਼ਨ ਅਵਤਾਰ ਇਕੀਸਮੇਂ ਅਵਤਾਰ ਭਾਗਵਤ ਗੀਤਾ (ਮਹਾਂਭਾਰਤ) ਲਿਖਣੀ ਸ਼ੁਰੂ ਕੀਤੀ ਸੀ।

ਜੁਲਾਈ, 1688 (ਸਾਵਨ ਸੁਦੀ 2 ਸੰਮਤ 1745) ਨੂੰ ਇਹ ਕਥਾ ਸ੍ਰੀ ਗੁਰੂ ਗੋਬਿੰਦ ਰਾਏ ਜੀ (22) ਨੇ ਅਨੰਦ ਪੁਰ ਸੰਪੂਰਨ ਕੀਤੀ। ਦਸਮ ਗ੍ਰੰਥ ਜਿਸਦੇ ਕੁਲ ਅੰਕ 1428 ਹਨ। ਇਹ ਕਥਾ ਇਸ ਗ੍ਰੰਥ ਵਿਚ 254 ਸਫੇ ਤੋਂ 570 ਸਫੇ ਤੱਕ ਹੈ = 316 ਸਫੇ (ਅੰਕ) ਹਨ।

## (ਸ੍ਰੀ ਕ੍ਰਿਸ਼ਨ ਜੀ ਦੁਆਪਰ ਅਵਤਾਰ 254 ਸਫਾ)

*ੴ ਵਾਹਿਗੁਰੂ ਜੀ ਕੀ ਫਤਹ॥*

*ਅਥ ਕ੍ਰਿਸ਼ਨਾ ਅਵਤਾਰ ਇੱਕੀਸਮੋ ਅਵਤਾਰ ਕਥਨੰ॥ ਚੌਪਈ॥*

*ਅਥ ਬਰਣੋ ਕਿਸਨਾ ਅਵਤਾਰੂ॥ ਜੈਸ਼ ਭਾਂਤ ਬਪੁ ਧਰਯੋ ਮੁਰਾਰੂ॥*

*ਪਰਮ ਪਾਪ ਤੇ ਭੂਮ ਡਰਾਨੀ॥ ਡਗਮਗਾਤ ਬਿਧ ਤੀਰ ਸਿਧਾਨੀ॥1॥ ਚੌਪਈ।1432॥*

## ਸਫ਼ਾ 310

ਦੋਹਰਾ।। ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ।।
ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰ।੪੩੩।।
ਚੌਪਈ।। ਮੈ ਨ ਗਨੇਸਹਿ ਪ੍ਰਿਥਮ ਮਨਾਊ।। ਕਿਸਨ ਬਿਸਨ ਕਬਹੂੰ ਨਹ ਧਿਆਊ।।
ਕਾਨ ਸੁਨੇ ਪਹਿਚਾਨ ਨ ਤਿਨ ਸੋ। ਲਿਵਲਾਗੀ ਮੋਰੀ ਪਗ ਇਨ ਸੋ।੪੩੪।।
ਮਹਾਕਾਲ ਰਖਵਾਰ ਹਮਾਰੋ।। ਮਹਾ ਲੋਹ ਮੈ ਕਿੰਕਰ ਥਾਰੋ।।
ਅਪਨਾ ਜਾਨ ਕਰੋ ਰਖਵਾਰ।। ਬਾਹ ਗਹੇ ਕੀ ਲਾਜ ਬਿਚਾਰ।੪੩੫।।
ਅਪਨਾ ਜਾਨ ਮੁਝੈ ਪ੍ਰਤਿਪਰੀਐ।। ਚੁਨ ਚੁਨ ਸਤ੍ਰੁ ਹਮਾਰੇ ਮਰੀਐ।।
ਦੇਗ ਤੇਗ ਜਗ ਮੈ ਦੋਊ ਚਲੈ।। ਰਾਖ ਆਪ ਮੁਹਿ ਅਉਰ ਨ ਦਲੈ।੪੩੬।।
ਤੁਮ ਮਮ ਕਰਹੁ ਸਦਾ ਪ੍ਰਤਿਪਾਰਾ।। ਤੁਮ ਸਾਹਿਬ ਮੈ ਦਾਸ ਤਿਹਾਰਾ।।
ਜਾਨ ਅਪਨਾ ਮੁਝੈ ਨਿਵਾਜ।। ਆਪ ਕਰੋ ਹਮੇਰੇ ਸਭ ਕਾਜ।੪੩੭।।
ਤੁਮ ਹੋ ਸਭ ਰਾਜਨ ਕੇ ਰਾਜਾ।। ਆਪੇ ਆਪ ਗਰੀਬ ਨਿਵਾਜਾ।।
ਦਾਸ ਜਾਨ ਕਰ ਕ੍ਰਿਪਾ ਕਰਹੁ ਮੁਹਿ।। ਹਾਰ ਪਰਾ ਮੈ ਆਨ ਦ੍ਵਾਰ ਤੁਹਿ।੪੩੮।।
ਅਪਨਾ ਜਾਨ ਕਰੋ ਪ੍ਰਤਿਪਾਰਾ।। ਤੁਮ ਸਾਹਿਬੁ ਮੈ ਕਿੰਕਰ ਥਾਰਾ।।
ਦਾਸ ਜਾਨ ਦੈ ਹਾਥ ਉਬਾਰੋ।। ਹਮਰੇ ਸਭ ਬੈਰੀਅਨ ਸੰਘਾਰੋ।੪੩੯।।
ਪ੍ਰਥਮ ਧਰੋ ਭਗਵਤ ਕੋ ਧਯਾਨਾ।। ਬਹੁਰ ਕਰੋ ਕਵਿਤਾ ਬਿਧਿ ਨਾਨਾ।।
ਕਿਸਨ ਜਥਾ ਮਤ ਚਰਿਤ੍ਰ ਉਚਾਰੋ।। ਚੂਕ ਹੋਇ ਕਬਿ ਲੇਹੁ ਸੁਧਾਰੋ।੪੪੦।।
ਇਤਿ ਸ੍ਰੀ ਦੇਵੀ ਉਸਤਤਿ ਸਮਾਪਤਿ।।

## (ਸਫਾ 490) ਸਫ਼ਾ 570

ਹਾਰਿ ਚਲੈ ਗ੍ਰਹ ਆਪਨੇ ਕਉ ਬਨ ਮੈ ਬਹੁਤੇ ਤਿਨ ਧਿਆਨ ਲਗਾਏ।।
ਸਿੱਧ ਸਮਾਧਿ ਅਗਾਧਿ ਕਥਾ ਮੁਨ ਖੋਜ ਰਹੈ ਹਰਿ ਹਾਥ ਨਾ ਆਏ।।
ਸਯਾਮ ਭਨੇ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ।।
ਭਾਖਤ ਹੈ ਕਬਿ ਸੰਤ ਸੁਨੋ ਜਿਹ ਪ੍ਰੇਮ ਕੀਏ ਤਿਰ ਸ੍ਰੀਪਤਿ ਪਾਏ।੨੪੮੮।।

*ਸਵੈਯਾ।। ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ।।*
*ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ ਤੁਹਿ।। ਤਿਆਗ ਕਹਾ ਚਿਤ ਤਾ ਮੈ ਧਰੋ।।*
*ਅਬ ਰੀਝਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰਿ ਜੋਰਿ ਕਰੋਂ।।*
*ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ।।2489।।*
*ਦੋਹਰਾ।। ਸਤ੍ਰਹ ਸੈ ਪੈਤਾਲ ਸੇ ਸਾਵਨ ਸੁਦਿ ਥਿਤਿ ਦੀਪ।।*
*ਨਗਰ ਪਾਵਟਾ ਸੁਭ ਕਰਨ ਜਮਨਾ ਬਹੈ ਸਮੀਪ।।2490।।*
*ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।।*
*ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ।।2491।।*
*ਸਵੈਯਾ।। ਧੰਨ ਜੀਓ ਤਿਹਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।।*
*ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ।।*
*ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ।।*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।।2492।।*
*ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ।।*
*ਧਯਾਏ ਸਮਾਪਤ ਮਸਤੁ ਸੁਭ ਮਸਤ (ਸੰਨ ਈਸਵੀ 1688, ਸੰਮਤ 1745)*

## ਔਰੰਗਜ਼ੇਬ ਨੇ ਖਿਰਾਜ ਮਾਮਲੇ ਦੀ ਵਸੂਲੀ ਕਰਨੀ

ਹੈਦਰਾਬਾਦ ਦੱਖਣ ਸ਼ੇਰਾ ਜੀ ਮਰਹਟਾ ਪੂਨੇ ਵਾਲਾ, ਪਟਨੇ ਵਾਲਾ ਸ੍ਰੀ ਰੰਗ, ਗੁਜਰਾਤ ਕਾਠੀਆਵਾੜ ਦਾ ਅੜੇ ਰਾਏ ਔਰੰਗਜ਼ੇਬ ਨਾਲ ਵਿਗੜ ਰਹੇ ਸਨ। ਜੋ ਔਰੰਗਜ਼ੇਬ ਇਨ੍ਹਾਂ ਨਾਲ ਹੀ ਲੜਦਾ ਰਿਹਾ। ਔਰੰਗਜ਼ੇਬ ਨੇ ਆਪਣੇ ਪੰਜਾਬੀ ਹਾਕਮ ਵੀ ਉਧਰ ਬੁਲਾ ਲਏ ਸਨ। ਏਧਰ ਪਹਾੜੀ ਰਾਜਿਆਂ ਪਾਸੋਂ ਕਿਸੇ ਨੇ ਖਿਰਾਜ ਮਾਮਲਾ ਨਾ ਲਿਆ।

ਨਵੰਬਰ, 1689 ਵਿਚ ਔਰੰਗਜ਼ੇਬ (71) ਨੇ ਦਿੱਲੀ ਤੋਂ ਮੀਏ ਖਾਂ ਨੂੰ ਫੌਜ ਦੇ ਕੇ ਤਿੰਨ ਸਾਲ ਦਾ ਖਿਰਾਜ ਮਾਮਲਾ ਉਗਰਾਉਣ ਲਈ ਚੜ੍ਹਾ ਭੇਜਿਆ। ਮੀਏ ਖਾਂ ਲਾਹੌਰ ਪਹੁੰਚ ਕੇ ਦਿਲਾਵਰ ਖਾਂ ਸੂਬੇ ਦੀ ਸਲਾਹ ਮੰਨ ਕੇ ਆਪ ਤਾਂ ਰਾਵੀਓਂ ਪੱਛੋਂ ਦੇ ਰਾਜਿਆਂ ਪਾਸੇ ਟੁਰ ਗਿਆ ਅਤੇ ਆਪਣੇ ਭਤੀਜੇ ਅਲਫ ਖਾਂ ਨੂੰ ਕਾਂਗੜੇ ਵੱਲ ਭੇਜ ਦਿੱਤਾ। ਅਲਫ ਖਾਂ ਨੇ ਕਾਂਗੜੇ ਵਾਲੇ ਰਾਜੇ ਕ੍ਰਿਪਾਲ ਚੰਦ ਕਟੋਚੀਏ ਨੂੰ ਜਾ ਘੇਰਿਆ। ਇਸ ਨੇ ਦਿਆਲ ਚੰਦ

ਬਿਜੜਵਾਲੀਏ ਦੀ ਸਲਾਹ ਨਾਲ ਅੱਧਾ ਖਿਰਾਜ ਮਾਮਲਾ ਦੇ ਕੇ ਇਕ ਗਲ ਅਲਫ ਖਾਂ ਨੂੰ ਕਹੀ ਕਿ ਐਵੇਂ ਖੂਨ ਖਰਾਬਾ ਨਾ ਕਰੋ। ਤੁਸੀਂ ਜੇ ਭੀਮ ਚੰਦ ਬਿਲਾਸਪੁਰੀਏ ਨੂੰ, ਜੋ ਕਿ ਬਾਈਧਾਰ ਦੇ ਰਾਜਿਆਂ ਦਾ ਸਰਦਾਰ ਹੈ ਕਾਬੂ ਕਰਕੇ ਵਸੂਲੀ ਕਰ ਲਵੋ ਤਾਂ ਕੋਈ ਰੁਕਾਵਟ ਆਪ ਦੇ ਸਾਹਮਣੇ ਨਹੀਂ ਰਹੇਗੀ। ਅਲਫ ਖਾਂ ਨੂੰ ਇਹ ਗੱਲ ਚੰਗੀ ਲੱਗੀ ਨਦੌਣ ਦੇ ਪਾਸ ਨਦੀ ਕਿਨਾਰੇ ਜਾ ਡੇਰੇ ਲਾਏ।

## ਜੰਗ ਨਦੌਣ

ਨਦੌਣ ਤੋਂ ਭੀਮ ਚੰਦ ਨੂੰ ਕਹਿਲਾ ਭੇਜਿਆ ਕਿ ਤਿੰਨ ਸਾਲ ਦਾ ਮਾਮਲਾ ਅਦਾ ਕਰੋ। ਭੀਮ ਚੰਦ ਨੇ ਰਾਜਿਆਂ ਨੂੰ ਸੱਦਿਆ ਤੇ ਕਿਹਾ ਤਿੰਨ ਸਾਲ ਦਾ ਇਕੱਠਾ ਮਾਮਲਾ ਕਿਵੇਂ ਦੇ ਦੇਈਏ ਤੇ ਅਲਫ ਖਾਂ ਕਿਸੇ ਤਰ੍ਹਾਂ ਵੀ ਨਹੀਂ ਮੰਨਦਾ। ਸਾਰੇ ਰਾਜਿਆਂ ਨੇ ਰਲ ਫੌਜ ਇਕੱਠੀ ਕਰ ਲਈ। ਪਹਿਲੇ ਹੱਲੇ ਵਿਚ ਈ ਭੀਮ ਚੰਦ ਦੀ ਕਾਫੀ ਫੌਜ ਮਾਰੀ ਗਈ। ਭੀਮ ਚੰਦ ਨੇ ਰਾਜੇ ਪ੍ਰਿਥੀ ਚੰਦ ਡੱਡਵਾਲੀਏ ਅਤੇ ਰਾਜੇ ਕੇਸਰੀ ਚੰਦ ਨਾਲ ਸਲਾਹ ਕਰਕੇ ਵਜ਼ੀਰ ਪ੍ਰਮਾਨੰਦ ਅਤੇ ਪੰਮੇ ਪ੍ਰੋਹਤ ਨੂੰ ਆਪ ਜੀ (23) ਪਾਸ ਇਮਦਾਦ ਵਾਸਤੇ ਅਨੰਦਪੁਰ ਭੇਜਿਆ। ਕਿਉਂਕਿ ਭੀਮ ਚੰਦ ਆਦਿ ਆਪ ਜੀ ਤੋਂ ਪਹਿਲੇ ਮਾਫੀ ਮੰਗ ਗਿਆ ਸੀ। ਇਸ ਵਾਸਤੇ ਵਜ਼ੀਰ ਪ੍ਰਮਾਨੰਦ ਦੀ ਅਰਜ਼ ਤੇ ਆਪ ਜੀ ਨੇ ਭਾਈ ਨੰਦ ਚੰਦ ਨੂੰ ਪੰਜ ਸੌ ਸਵਾਰ ਦੇ ਕੇ ਭੇਜ ਦਿੱਤਾ। ਦੁਪਹਿਰ ਸਮੇਂ ਸ਼ਾਹੀ ਫੌਜਾਂ ਨਾਲ ਜੰਗ ਜਾ ਛੇੜਿਆ। ਆਪ ਜੀ ਵੀ ਭੀਮ ਚੰਦ ਦੇ ਪਾਸ ਉਹੀ ਥਾਂ ਜਾ ਖਲੋਤੇ। ਪਹਾੜੀ ਰਾਜਿਆਂ ਦੀਆਂ ਫੌਜਾਂ ਵੀ ਮੈਦਾਨ ਵਿਚ ਆ ਗਈਆਂ। ਅਲਫ ਖਾਂ ਦੇ ਬਹੁਤ ਸਾਰੇ ਸਰਦਾਰ ਮਾਰੇ ਗਏ ਤੇ ਅਲਫ ਖਾਂ ਮੈਦਾਨ ਛੱਡ ਕੇ ਭੱਜ ਗਿਆ। ਬਾਕੀ ਸ਼ਾਹੀ ਫੌਜ ਨੇ ਭੱਜ ਕੇ ਦਸ ਕੋਹ ਤੇ ਸਾਹ ਲਿਆ। ਭੀਮ ਚੰਦ ਨੇ ਫਤਹਿ ਦੀ ਖੁਸ਼ੀ ਵਿਚ ਅੱਠ ਦਿਨ ਕੋਲ ਰੱਖਿਆ। ਆਪ ਜੀ ਨਾਲ ਰਲਕੇ ਸ਼ਿਕਾਰ ਖੇਡਦਾ ਰਿਹਾ। ਆਪ ਜੀ ਸਭ ਜੋਧਿਆਂ ਸਮੇਤ ਵਾਪਸ ਅਨੰਦ ਪੁਰ ਆ ਗਏ।

(ਨੋਟ – ਭਾਈ ਨੰਦ ਚੰਦ ਦੀ ਬਹਾਦਰੀ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿਚ ਦਸਮ ਗ੍ਰੰਥ ਦੇ ਸਫਾ 60 ਤੇ ਕੀਤਾ ਹੈ)

## ਤੀਸਰੀ ਜੰਗ ਅਨੰਦਪੁਰ ਰੁਸਤਮ ਖਾਂ ਨਾਲ

ਅਲਫ ਖਾਂ ਨੇ ਸਾਰੀ ਗੱਲ ਲਾਹੌਰ ਪਹੁੰਚ ਕੇ ਦੱਸੀ ਤਾਂ ਸੂਬੇ ਲਾਹੌਰ ਦਿਲਾਵਰ ਖਾਂ ਦੇ ਪੁਤ੍ਰ ਰੁਸਤਮ ਖਾਂ ਨੇ ਬੜਾ ਗੁੱਸਾ ਖਾਧਾ ਤੇ ਕਹਿਣ ਲੱਗਾ ਕਿ ਮੈਂ ਹੁਣ ਪਹਿਲੋਂ ਅਨੰਦਪੁਰ ਹੀ ਜਾ ਕੇ ਸਭ ਨੂੰ ਜ਼ੇਰ ਕਰਾਂਗਾ। ਉਸ ਨੇ ਇਕ ਹਜ਼ਾਰ ਫੌਜ ਲਈ ਅਤੇ ਸੋਝ ਵੇਲੇ ਅਨੰਦਪੁਰ ਦੇ ਨੇੜੇ ਪਹੁੰਚ ਗਿਆ। ਫੌਜ ਨੇ ਡੇਰੇ ਲਾ ਲਏ। ਆਪ ਜੀ ਨੂੰ ਪਹਿਲੇ ਹੀ ਪਤਾ ਲੱਗ ਗਿਆ ਸੀ। ਆਪ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਕਿ ਵੈਰੀਆਂ ਦਾ ਅੱਗਾ ਰੋਕੋ।

ਸਰਸਾ ਨਦੀ ਦੇ ਕਿਨਾਰੇ ਤੇ ਜੰਗ ਸ਼ੁਰੂ ਹੋ ਗਈ। ਪਹਾੜਾਂ ਤੇ ਵਰਖਾ ਹੋ ਗਈ ਜੋ ਨਾਲਾ ਚੜ੍ਹ ਆਇਆ। ਆਪ ਜੀ ਦੀ ਫੌਜ ਨੇ ਰੁਸਤਮ ਖਾਂ ਦੀ ਫੌਜ ਦਾ ਬੜਾ ਨੁਕਸਾਨ ਕੀਤਾ ਜੋ ਮੁਕਾਬਲਾ ਨਾ ਸਹਾਰ ਸਕਿਆ। ਫੌਜ ਦਾ ਕਾਫੀ ਨੁਕਸਾਨ ਕਰਾ ਕੇ ਰੁਸਤਮ ਖਾਂ ਲਾਹੌਰ ਜਾ ਵੜਿਆ। ਦਿਲਾਵਰ ਖਾਂ ਸੂਬਾ ਲਾਹੌਰ ਪੁਤ੍ਰ ਦੀ ਹਾਰ ਹੋਈ ਸਮਝਕੇ ਅੱਗ ਵਾਂਗ ਭੱਖ ਗਿਆ। ਦਿਲਾਵਰ ਖਾਂ ਦਾ ਪੁਤਰ ਹੁਸੈਨ ਖਾਂ ਬੋਲਿਆ ਕਿ ਜੇ ਮੈਨੂੰ ਹੁਕਮ ਹੋਵੇ ਤਾਂ ਮੈਂ ਪਰਬਤੀ ਰਾਜਿਆਂ ਦੀਆਂ ਜੜ੍ਹਾਂ ਪੁਟ ਕੇ ਅਨੰਦ ਪੁਰ ਵਾਲੇ ਗੁਰੂ ਨੂੰ ਦੱਸ ਦੇਵਾਂ।

## ਚੌਥੀ ਜੰਗ (ਹੁਸੈਨੀ ਨਾਲ ਜੰਗ)

ਹੁਸੈਨੀ ਖਾਂ ਬੜਾ ਜ਼ਾਲਮ ਸੀ ਇਸਦਾ ਹੌਸਲਾ ਵੇਖ ਕੇ ਦਿਲਾਵਰ ਖਾਂ ਨੇ ਦੋ ਹਜ਼ਾਰ ਸਵਾਰ ਤੇ ਪੱਯਾਦੇ ਦੇ ਦਿੱਤੇ। ਅਲਫ਼ ਖਾਂ, ਸ਼ਮਸ਼ੇਰ ਖਾਂ, ਚੰਦਨ ਸਿੰਹ ਰਾਜਾ ਨੂਰਪੁਰੀਆ, ਕ੍ਰਿਤਾ ਰਾਮ ਆਦਿ ਆਪਣੀ-ਆਪਣੀ ਫੌਜ ਦੇ ਕੇ ਇਸ ਦੇ ਨਾਲ ਟੋਰ ਦਿੱਤੇ। ਇਸ ਨੇ ਕਈ ਪਰਬਤੀ ਰਾਜੇ ਕੁੱਟ-ਕੁੱਟ ਲੁੱਟ ਕੇ ਬਰਬਾਦ ਕਰ ਦਿੱਤੇ। ਰਾਜਾ ਕ੍ਰਿਪਾਲ ਚੰਦ ਕਟੋਚੀਆ ਤੇ ਭੀਮ ਚੰਦ ਬਿਲਾਸਪੁਰੀਆ ਵੀ ਡਰਦੇ ਹੋਏ ਹੁਸੈਨੀ ਨਾਲ ਜਾ ਮਿਲੇ ਤੇ ਖਿਰਾਜ ਮਾਮਲੇ ਸਭ ਤਾਰ ਦਿੱਤੇ। ਇਸ ਨਾਲ ਹੁਸੈਨੀ ਦਾ ਹੌਸਲਾ ਹੋਰ ਵੀ ਵੱਧ ਗਿਆ। ਕ੍ਰਿਪਾਲ ਚੰਦ ਤੇ ਭੀਮ ਚੰਦ ਨੇ ਸੋਚਿਆ ਕਿ ਅਸੀਂ ਤਾਂ ਹੁਸੈਨੀ ਦੇ ਜ਼ੇਰ ਹੋ ਹੀ ਗਏ ਹਾਂ ਕਿਉਂ ਨਾ ਹੁਸੈਨੀ ਨੂੰ ਕਹਿ ਕੇ ਅਨੰਦ ਪੁਰ ਗੁਰੂ ਤੇ ਹਮਲਾ ਕਰਾ ਦੇਈਏ। ਇਹ ਗੱਲ ਹੁਸੈਨੀ ਨੂੰ ਵੀ ਚੰਗੀ ਲੱਗੀ ਕਿਉਂਕਿ ਉਹ ਆਪ ਵੀ ਇਹੀ ਕੁਛ ਚਾਹੁੰਦਾ ਸੀ। ਇਸ ਤਰ੍ਹਾਂ ਅਨੰਦ ਪੁਰ ਤੇ ਧਾਵਾ ਕਰਨ ਵਾਸਤੇ ਟੁਰ ਪਏ। ਪਰ ਰਸਤੇ ਵਿਚ ਗੁਪਾਲ ਚੰਦ ਕਟੋਚੀਆ ਦੇ ਕਹਿਣ ਤੇ ਹੁਸੈਨੀ ਨੇ ਤਿੰਨ ਸਾਲ ਦਾ ਇਕੱਠਾ ਖਿਰਾਜ ਮਾਮਲਾ ਗੁਪਾਲ ਚੰਦ ਗੁਲੇਰੀਏ ਤੋਂ ਮੰਗਿਆ। ਗੁਪਾਲ ਚੰਦ ਨੇ ਕਿਹਾ ਕਿ ਥੋੜ੍ਹਾ ਬਹੁਤ ਲੈ ਜਾਉ ਬਾਕੀ ਫੇਰ ਦੇ ਦੇਵਾਂਗਾ। ਪਰ ਇਹ ਗੱਲ ਕਟੋਚੀਏ ਨੇ ਹੁਸੈਨੀ ਨੂੰ ਨਾ ਮੰਨਣ ਦਿੱਤੀ। ਗੁਲੇਰੀਏ ਨੇ ਕਿਹਾ ਕਿ ਚੰਗਾ ਮੈਂ ਸਾਰੀ ਰਕਮ ਅਦਾ ਕਰਨ ਦਾ ਇੰਤਜ਼ਾਮ ਕਰਦਾ ਹਾਂ। ਗੁਲੇਰੀਆ ਆਪਣੇ ਦੋਸਤ ਰਾਮ ਸਿੰਘ ਸਮੇਤ ਆਪਣੇ

ਕਿਲ੍ਹੇ ਵਿਚ ਆ ਗਿਆ ਜੋ ਦੋਨਾਂ ਨੇ ਸਲਾਹ ਕਰ ਜੰਗ ਦਾ ਸਾਮਾਨ ਇਕੱਠਾ ਕਰ ਲਿਆ। ਇਸ ਤਰ੍ਹਾਂ ਆਪਸ ਵਿਚ ਲੜਾਈ ਸ਼ੁਰੂ ਹੋ ਗਈ। ਗੁਪਾਲ ਚੰਦ ਨੇ ਆਪਣੀ ਕੁਛ ਕਮਜ਼ੋਰੀ ਵੇਖੀ। ਇਸਨੇ ਆਪਣਾ ਵਜ਼ੀਰ ਆਪ ਜੀ ਕੋਲ ਅਨੰਦ ਪੁਰ ਭੇਜਿਆ ਕਿ ਮੇਰੇ ਤੇ ਕ੍ਰਿਪਾ ਕਰੋ ਤੇ ਮੇਰੀ ਇਮਦਾਦ ਕਰੋ। ਆਪ ਜੀ ਨੂੰ ਇਹ ਪਤਾ ਹੀ ਸੀ ਕਿ ਹੁਸੈਨੀ ਮੇਰੇ ਵਲ ਵੀ ਅਨੰਦਪੁਰ ਆਵੇਗਾ। ਇਸ ਵਾਸਤੇ ਗੁਲੇਰੀਏ ਦੀ ਅਰਜ਼ ਮੰਨ ਲਈ। ਆਪ ਜੀ ਨੇ ਫੌਜ ਦੇ ਸਰਦਾਰ ਲਾਲ ਚੰਦ, ਗੰਗਾ ਰਾਮ, ਅਘੜੀ ਬਰਾੜ ਭਾਈ ਸੰਗਤੀਏ ਦੀ ਕਮਾਨ ਹੇਠ ਤਿੰਨ ਸੌ ਸਵਾਰ ਦੇ ਭੇਜ ਦਿੱਤੇ। ਇਸ ਤਰ੍ਹਾਂ ਗੁਲੇਰੀਏ ਦੀ ਫੌਜ ਨੂੰ ਵੀ ਬੜਾ ਹੌਸਲਾ ਹੋ ਗਿਆ। ਜੰਗ ਦੋਹਾਂ ਪਾਸਿਉਂ ਜ਼ੋਰਾਂ ਤੇ ਸ਼ੁਰੂ ਹੋ ਗਈ। ਹੁਸੈਨ ਖਾਂ, ਸ਼ਮਸ਼ੇਰ ਖਾਂ, ਦਲੇਰ ਖਾਂ, ਕ੍ਰਿਪਾਲ ਚੰਦ ਕਟੋਚੀਆ ਬੜੀ ਫੌਜ ਸਮੇਤ ਮਾਰੇ ਗਏ। ਏਧਰੋਂ ਭਾਈ ਸੰਗਤੀਆ ਵੀ ਸਮੇਤ ਸਤਾਰਾਂ ਸਿੰਘਾਂ ਦੇ ਸ਼ਹੀਦੀ ਪਾ ਗਿਆ। ਹੁਸੈਨੀ ਦੀ ਮੌਤ ਹੁੰਦਿਆਂ ਹੀ ਸਾਰੀ ਫੌਜ ਭੱਜ ਗਈ। ਇਸ ਜੰਗ ਦੀ ਫਤਹਿ ਗੁਪਾਲ ਚੰਦ ਗੁਲੇਰੀਏ ਦੀ ਹੋਈ।

## ਪੰਜਵੀਂ ਜੰਗ (ਰੁਸਤਮ ਖਾਂ ਫੇਰ ਆਇਆ)

ਗੁਪਾਲ ਚੰਦ ਗੁਲੇਰੀਏ ਤੋਂ ਹਾਰ ਖਾ ਕੇ ਫੌਜ ਲਾਹੌਰ ਭੱਜ ਗਈ। ਇਸ ਤਰ੍ਹਾਂ ਦੀ ਹਾਰ ਤੇ ਹੁਸੈਨ ਖਾਂ ਦਾ ਮਰ ਜਾਣਾ ਸੁਣਕੇ ਦਿਲਾਵਰ ਖਾਂ ਤੜਫ ਉਠਿਆ। ਉਸੇ ਵੇਲੇ ਆਪਣੇ ਪੁੱਤ੍ਰ ਰੁਸਤਮ ਖਾਂ ਦੀ ਕਮਾਨ ਹੇਠ ਸਫਦਰ ਖਾਂ ਆਦਿ ਨੂੰ ਫੌਜ ਦੇ ਕੇ ਭੇਜਿਆ। ਇਸ ਦੀ ਕਮਾਨ ਹੇਠ ਹੋਰ ਵੀ ਰਾਜਪੂਤ ਬਹਾਦਰ ਦਿੱਤੇ। ਰੁਸਤਮ ਖਾਂ ਨੇ ਬਹੁਤ ਸਾਰੇ ਪਹਾੜੀ ਰਾਜਿਆਂ ਤੋਂ ਖਿਰਾਜ ਮਾਮਲੇ ਦੀ ਵਸੂਲੀ ਕਰ ਲਈ। ਰੁਸਤਮ ਖਾਂ ਆ ਕੇ ਰਾਜਿਆਂ ਤੋਂ ਮਨ ਮਰਜੀ ਦੀਆਂ ਵਸੂਲੀਆਂ ਕਰਦਾ। ਜਸਵਾਲੀਏ ਦੇ ਰਾਜ ਵਿਚ ਪਹੁੰਚਿਆ ਤਾਂ ਏਥੇ ਰਾਜੇ ਜਸਵਾਲੀਏ ਨਾਲ ਲੜਾਈ ਹੋ ਪਈ। ਦੋਹਾਂ ਪਾਸਿਉਂ ਬੜੀ ਫੌਜ ਮਰ ਗਈ। ਅੰਤ ਵਿਚ ਜਦ ਸ਼ਾਹੀ ਫੌਜ ਦਾ ਮਹਾਂਰਥੀ ਜੋਧਾ ਜੁਝਾਰ ਸਿੰਘ ਵੀ ਮਰ ਗਿਆ ਤੇ ਹੋਰ ਸਰਦਾਰ ਮਰ ਗਏ ਤਾਂ ਸ਼ਾਹੀ ਫੌਜ ਨੂੰ ਹਾਰ ਹੋ ਗਈ। ਸੋ ਸ਼ਾਹੀ ਫੌਜ ਲਾਹੌਰ ਜਾ ਵੜੀ।

## ਔਰੰਗਜ਼ੇਬ ਨੇ ਵੱਡੇ ਪੁੱਤ੍ਰ ਮੁਅਜ਼ਮ (ਬਹਾਦਰ ਸ਼ਾਹ) ਨੂੰ ਲਾਹੌਰ ਭੇਜਣਾ

ਫਰਵਰੀ, 1690 ਵਿਚ ਇਨ੍ਹਾਂ ਸਾਰੀਆਂ ਲੜਾਈਆਂ ਦੀ ਖਬਰ ਜਦੋਂ ਔਰੰਗਜ਼ੇਬ (72) ਕੋਲ ਪੁੱਜੀ ਤਾਂ ਇਸਨੇ ਕਈ ਤਰ੍ਹਾਂ ਦੇ ਫੌਜੀ ਦਸਤੇ ਆਪਣੇ ਵੱਡੇ ਪੁੱਤ੍ਰ ਬਹਾਦਰ ਸ਼ਾਹ (47) ਨੂੰ ਦੇ ਲਾਹੌਰ ਭੇਜਿਆ। ਉਸਦੀ ਆਉਣ ਦੀ

ਖਬਰ ਸੁਣ ਕੇ ਪਹਾੜੀ ਰਾਜਿਆਂ ਨੂੰ ਬੜਾ ਫਿਕਰ ਹੋਇਆ। ਕਈ ਪਹਾੜੀ ਰਾਜਿਆਂ ਨੇ ਆਪਣੇ ਆਪ ਹੀ ਵਸੂਲੀਆਂ ਅਦਾ ਕਰ ਦਿੱਤੀਆਂ। ਬਹਾਦਰ ਸ਼ਾਹ ਨੇ ਆਪ ਜੀ (24) ਨਾਲ ਕੋਈ ਲੜਾਈ ਝਗੜਾ ਨਾ ਕੀਤਾ। ਇਸ ਤਰ੍ਹਾਂ ਕੁਛ ਵਕਤ ਸ਼ਾਤੀ ਨਾਲ ਬੀਤ ਗਿਆ।

## ਸਾਹਿਬਜ਼ਾਦੇ ਜੁਝਾਰ ਸਿੰਘ ਜੀ ਦਾ ਜਨਮ

3 ਅਪ੍ਰੈਲ, 1690 ਨੂੰ ਆਪ ਜੀ (24) ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਦੀ ਕੁਖੋਂ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ਜਨਮ ਅਨੰਦ ਪੁਰ ਹੋਇਆ।

ਦਸੰਬਰ, 1691 ਵਿਚ ਜਦ ਸ਼ਾਹਜ਼ਾਦਾ ਬਹਾਦਰ ਸ਼ਾਹ ਪਹਾੜੀਆਂ ਦੀ ਭੁਗਤ ਸਵਾਰ ਕੇ ਪਿਸ਼ਾਵਰ ਵਲ ਨੂੰ ਚਲਾ ਗਿਆ ਤਾਂ ਭੀਮ ਚੰਦ ਨੇ ਕੁਛ ਆਪਣੇ ਨਾਲ ਦੇ ਦੂਸਰੇ ਰਾਜਿਆਂ ਨਾਲ ਸਲਾਹ ਕਰਕੇ ਸੂਬੇ ਲਾਹੌਰ ਪਾਸ ਚੁਗਲੀ ਕੀਤੀ ਕਿ ਗੁਰੂ ਗੋਬਿੰਦ ਰਾਏ (25) ਨੇ ਅਨੰਦ ਪੁਰ ਵਿਚ ਕਈ ਤਰ੍ਹਾਂ ਦਾ ਜੰਗੀ ਸਾਮਾਨ ਇਕੱਠਾ ਕਰ ਲਿਆ ਹੈ। ਜੇ ਤੁਸੀਂ ਇਸ ਵਕਤ ਨਾ ਸੰਭਲੋਗੇ ਤਾਂ ਤੁਹਾਨੂੰ ਬਹੁਤ ਨੁਕਸਾਨ ਹੋਵੇਗਾ।

## ਸ਼ਾਹੀ ਫੌਜ ਲਾਹੌਰ ਦਾ ਅਨੰਦਪੁਰ ਤੇ ਹਮਲਾ

ਇਸ ਤਰ੍ਹਾਂ ਦੀਆਂ ਚੁਗਲੀਆਂ ਤੋਂ ਡਰਕੇ ਸੂਬੇ ਲਾਹੌਰ ਨੇ ਮਈ, 1692 ਵਿਚ ਆਪਣੇ ਪੁਤ੍ਰ ਦਲੇਲ ਖਾਂ ਨੂੰ ਦੋ ਹਜ਼ਾਰ ਪਿਆਦਾ ਸਵਾਰ ਦੇ ਕੇ ਅਨੰਦ ਪੁਰ ਤੇ ਹਮਲਾ ਕਰਨ ਵਾਸਤੇ ਭੇਜ ਦਿੱਤਾ। ਸਿੱਖਾਂ ਨੇ ਉਨ੍ਹਾਂ ਦੇ ਹਮਲੇ ਨੂੰ ਰੋਕਣ ਲਈ ਉਦਮ ਕੀਤਾ। ਪਰ ਸ਼ਾਹੀ ਫੌਜ ਜ਼ੋਰ ਦੇ ਕੇ ਨਗਰ ਵਿਚ ਆ ਵੜੀ। ਸਿੱਖਾਂ ਦੇ ਮੁਕਾਬਲਾ ਕਰਦਿਆਂ ਵੀ ਸ਼ਾਹੀ ਫੌਜ ਕਾਫੀ ਸਾਮਾਨ ਘੋੜੇ ਲੁੱਟ ਕੇ ਲੈ ਗਈ। ਸ਼ਾਹੀ ਫੌਜ ਪੰਜ ਕੋਹ ਭਲਾਣ ਪਿੰਡ ਜਾ ਉਤਰੀ। ਸ਼ਰਾਬ-ਕਬਾਬ ਖਾ ਪੀ ਕੇ ਨਿਸਚਿੰਤ ਹੋ ਕੇ ਸੌਂ ਰਹੀ ਸੀ। ਏਧਰੋਂ ਆਪ ਜੀ ਦੇ ਹੁਕਮ ਨਾਲ ਸਿੱਖ ਅੰਮ੍ਰਿਤ ਵੇਲੇ ਹੀ ਉਨ ਇਨ੍ਹਾਂ ਸੁੱਤਿਆਂ ਤੇ ਬਿਜਲੀ ਵਾਂਗੂ ਜਾ ਪਏ। ਸ਼ਾਹੀ ਸੈਨਾ ਦਾ ਕਾਫੀ ਨੁਕਸਾਨ ਕਰਕੇ ਅਨੰਦ ਪੁਰ ਤੋਂ ਲੁੱਟਿਆ ਹੋਇਆ ਸਾਮਾਨ ਤੇ ਘੋੜੇ ਵਾਪਸ ਅਨੰਦਪੁਰ ਖੋਹ ਕੇ ਲੈ ਆਏ। ਲਾਹੌਰ ਦਾ ਸੂਬਾ ਇਹ ਹਾਲ ਸੁਣ ਕੇ ਕ੍ਰੋਧ ਨਲ ਭਰ ਗਿਆ ਤੇ ਫੌਜ ਦੀ ਦੂਜੀ ਵਾਰ ਭੇਜਣ ਦੀ ਤਿਆਰੀ ਕਰ ਹੀ ਰਿਹਾ ਸੀ ਕਿ ਬਹਾਦਰ ਸ਼ਾਹ ਪਿਸ਼ੌਰ ਤੋਂ ਆ ਗਿਆ।

## ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਜੀ ਨੂੰ ਅਨੰਦਪੁਰ ਭੇਜਣਾ

ਲਾਹੌਰ ਪਹੁੰਚ ਕੇ ਬਹਾਦਰ ਸ਼ਾਹ (49) ਨੂੰ ਸਾਰਾ ਪਤਾ ਲੱਗਾ। ਇਸ ਨੇ ਬੜੀ ਲੰਬੀ ਸੋਚ ਸੋਚਕੇ ਆਪਣੇ ਮੀਰ ਮੁਨਸ਼ੀ ਭਾਈ ਨੰਦ ਲਾਲ (59) ਤੇ ਦੀਵਾਨ ਹਾਕਮ ਰਾਏ ਨੂੰ ਆਪਣੀ ਵਲੋਂ ਨਜ਼ਰ ਨਿਆਜ਼ ਦੇ ਕੇ ਆਪ ਜੀ ਪਾਸ ਅਨੰਦ ਪੁਰ ਭੇਜਿਆ। ਅਨੰਦ ਪੁਰ ਸਾਹਿਬ ਪਹੁੰਚ ਕੇ ਭਾਈ ਨੰਦ ਲਾਲ ਜੀ ਨੇ ਆਪ ਜੀ ਨਾਲ ਬਚਨ ਬਿਲਾਸ ਕੀਤੇ ਤੇ ਪ੍ਰਸੰਨ ਹੋ ਭਾਈ ਨੰਦ ਲਾਲ ਜੀ ਤੇ ਹਾਕਮ ਰਾਏ ਵਾਪਸ ਲਾਹੌਰ ਪਹੁੰਚ ਗਏ। ਇਨ੍ਹਾਂ ਨੇ ਲਾਹੌਰ ਪਹੁੰਚ ਕੇ ਦੱਸਿਆ ਕਿ ਉਹ ਪੂਰੇ ਫਕੀਰ ਹਨ। ਉਨ੍ਹਾਂ ਨੇ ਸਾਨੂੰ ਯਕੀਨ ਦਿੱਤਾ ਹੈ ਕਿ ਅਸੀ ਪਹਿਲੇ ਕਿਸੇ ਤੇ ਹਮਲਾ ਨਹੀ ਕਰਦੇ ਪਰ ਜ਼ੁਲਮ ਦਾ ਮੁਕਾਬਲਾ ਡੱਟ ਕੇ ਕਰਦੇ ਹਾਂ। ਇਸ ਤਰ੍ਹਾਂ ਦੇ ਭਾਈ ਨੰਦ ਲਾਲ ਜੀ ਦੇ ਬਚਨ ਸੁਣ ਕੇ ਬਹਾਦਰ ਸ਼ਾਹ ਨੇ ਗੁਰੂ ਜੀ ਤੇ ਕਿਸੇ ਕਿਸਮ ਦਾ ਵਾਧਾ ਕਰਨੋ ਸ਼ਾਹੀ ਫੌਜ ਨੂੰ ਤੇ ਸੂਬੇ ਨੂੰ ਰੋਕ ਦਿੱਤਾ।

## ਸੁਖ – ਸ਼ਾਂਤੀ ਦੇ ਦਿਨ

ਸੰਨ 1693 ਦੇ ਸ਼ੁਰੂ ਤੋਂ ਹੀ ਹੁਣ ਔਰੰਗਜ਼ੇਬ (75) ਦੇ ਸ਼ਾਹਜ਼ਾਦੇ ਬਹਾਦਰ ਸ਼ਾਹ (50) ਦੇ ਸਬੰਧ ਜੰਗਾ ਤੇ ਕਲੇਸ਼ ਮਿਟ ਜਾਣ ਕਰਕੇ ਆਪ ਜੀ (27) ਸੰਗਤਾਂ ਨੂੰ ਧਰਮ ਉਪਦੇਸ਼ ਤੇ ਵਿਦਿਆ ਵਿਸ਼ੇਸ਼ ਵਧਾਵਣ ਵੱਲ ਤੱਤਪਰ ਹੋਏ। ਏਥੇ ਅਨੰਦਪੁਰ ਬੁੰਦੇਲਖੰਡੀ ਦਰਵੇਸ਼ ਪੰਡਤ ਵੀ ਤੁਰਕਾਂ ਤੋਂ ਡਰਦਾ ਆਪ ਜੀ ਦੇ ਕੋਲ ਆ ਗਿਆ। ਆਪ ਜੀ ਨੇ ਅਨੰਦ ਪੁਰ ਪੱਛਮ ਵਲ ਜੋ ਦਮਦਮਾ ਸਾਹਿਬ ਅਸਥਾਨ ਬਣਾਇਆ ਹੋਇਆ ਸੀ। ਏਥੇ 52 ਕਵੀਆ ਦਵਾਰਾ ਜੋ ਕਿ ਆਪ ਜੀ ਕੋਲ ਅਨੰਦ ਪੁਰ ਸਨ। ਇਨ੍ਹਾਂ ਕੋਲੋਂ ਆਪ ਜੀ ਨੇ ਬਹੁਤ ਗ੍ਰੰਥ ਬਣਵਾਏ ਅਤੇ ਆਪ ਨੇ ਵੀ ਬਹੁਤ ਗ੍ਰੰਥ ਰਚੇ। (ਅੱਗੇ ਪੜ੍ਹੋਗੇ)

## ਭਾਈ ਨੰਦ ਲਾਲ ਜੀ ਦੀ ਜੀਵਨੀ

ਸੰਨ 1630 ਵਿਚ ਭਾਈ ਨੰਦ ਲਾਲ ਜੀ ਦਾ ਪਿਤਾ ਛਜੂ ਰਾਮ ਅਗਿਰਿਸ ਖੜ੍ਹੀ ਜੋ ਫਾਰਸੀ ਦਾ ਵਿਦਵਾਨ ਸੀ ਹਿੰਦੁਸਤਾਨ ਤੋਂ ਗਜ਼ਨੀ ਗਿਆ। ਆਪਣੀ ਯੋਗਤਾ ਦੇ ਬਲ ਉਥੋਂ ਦੇ ਹਾਕਮ ਦਾ ਮੀਰ ਮੁਨਸ਼ੀ ਹੋ ਗਿਆ।

## ਜਨਮ

| | |
|---|---|
| ਸੰਨ 1633 | ਨੂੰ ਨੰਦ ਲਾਲ ਜੀ ਦਾ ਜਨਮ ਗ਼ਜ਼ਨੀ ਹੋਇਆ। 12 ਸਾਲ ਦੀ ਉਮਰ ਤਕ ਹੀ ਇਨ੍ਹਾਂ ਦੇ ਪਿਤਾ ਨੇ ਕੁਲਗੁਰੂ ਤੋਂ ਵੈਸ਼ਨਵ ਧਰਮ ਦੀ ਸਿਖਯਾ ਦਿਵਾ ਕੇ ਕੰਠੀ ਬਨ੍ਹਵਾਉਣ ਦੀ ਰਸਮ ਕਰਨੀ ਚਾਹੀ ਪਰ ਵਿਚਾਰਸ਼ੀਲ ਨੰਦ ਲਾਲ ਜੀ ਨੇ ਬੇਨਤੀ ਕੀਤੀ ਕਿ ਮੈਂ ਆਪਣੀ ਤਸੱਲੀ ਕੀਤੇ ਬਿਨਾਂ ਕੋਈ ਧਰਮ ਨਹੀਂ ਧਾਰਨ ਕਰਾਂਗਾ। |
| ਸੰਨ 1652 | ਵਿਚ ਭਾਈ ਜੀ (19) ਦੇ ਪਿਤਾ ਦਾ ਦੇਹਾਂਤ ਹੋ ਗਿਆ। ਆਪ ਉਦਾਸ ਹੋ ਕੇ ਗ਼ਜ਼ਨੀ ਤੋਂ ਚਲੇ ਆਏ ਅਤੇ ਮੁਲਤਾਨ ਸ਼ਹਿਰ ਦਿੱਲੀ ਦਰਵਾਜ਼ੇ ਘਰ ਬਣਾ ਕੇ ਰਹਿਣ ਲੱਗੇ। ਇਥੇ ਭਾਈ ਜੀ ਦੀ ਸ਼ਾਦੀ ਇਕ ਸਿੱਖ ਘਰਾਣੇ ਦੀ ਪੁੜ੍ਹੀ ਨਾਲ ਹੋ ਗਈ। ਜਿਸ ਤੋਂ ਗੁਰਸਿੱਖੀ ਦੀ ਪ੍ਰੀਤ ਉਪਜੀ। ਭਾਈ ਨੰਦ ਲਾਲ ਜੀ ਅਰਬੀ, ਫ਼ਾਰਸੀ ਅਤੇ ਰਿਆਜ਼ੀ ਦੇ ਪੂਰੇ ਪੰਡਤ ਅਤੇ ਵੱਡੀ ਚਮਤਕਾਰੀ ਬੁੱਧੀ ਰਖਦੇ ਸਨ। |
| ਸੰਨ 1683 | ਤੋਂ ਭਾਈ ਜੀ (50) ਸ਼ਾਹਜ਼ਾਦੇ ਬਹਾਦਰ ਸ਼ਾਹ (40) ਦੇ ਮੁਸਾਹਿਬ ਅਤੇ ਮੀਰ ਮੁਨਸ਼ੀ ਹੋ ਗਏ। ਬਾਰਾਂ ਸਾਲ ਮੁਸਾਹਿਬ ਰਹੇ। |
| ਸੰਨ 1694 | ਵਿਚ ਭਾਈ ਜੀ ਤੋਂ ਬਾਦਸ਼ਾਹ ਔਰੰਗਜ਼ੇਬ (76) ਨੇ ਕੁਰਾਨ ਦੀ ਇਕ ਆਯਤ ਦੇ ਚਮਤਕਾਰੀ ਅਰਥ ਸੁਣਕੇ ਆਪ ਨੂੰ ਮੁਸਲਮਾਨ ਕਰਨਾ ਚਾਹਿਆ। |
| ਸੰਨ 1694 | ਵਿਚ ਭਾਈ ਨੰਦ ਲਾਲ ਜੀ (61) ਵਕਤ ਵਿਚਾਰ ਕੇ ਆਪ ਜੀ (28) ਪਾਸ ਅਨੰਦਪੁਰ ਆ ਗਏ। |
| ਸੰਨ 1704 | ਵਿਚ ਭਾਈ ਜੀ (71) ਅਨੰਦ ਪੁਰ ਗੁਰੂ ਜੀ (38) ਤੋਂ ਆਗਿਆ ਲੈ ਮੁਲਤਾਨ ਚਲੇ ਗਏ। ਭਾਈ ਨੰਦ ਲਾਲ ਜੀ ਦਸ ਸਾਲ ਅਨੰਦਪੁਰ ਰਹੇ। |

## ਅਕਾਲ ਚਲਾਣਾ

| | |
|---|---|
| ਸੰਨ 1705 | ਵਿਚ ਭਾਈ ਨੰਦ ਲਾਲ ਜੀ (72) ਮੁਲਤਾਨ ਅਕਾਲ ਚਲਾਣਾ ਕਰ ਗਏ। |

(ਨੋਟ- ਭਾਈ ਨੰਦ ਲਾਲ ਜੀ ਦਾ ਇਕ ਪੁਤ੍ਰ ਲਖਪਤ ਰਾਏ ਸੰਤਾਨ ਹੀਨ ਸੀ ਤੇ ਦੂਜੇ ਪੁਤ੍ਰ ਲੀਲਾ ਰਾਮ ਦੀ ਔਲਾਦ ਦੀ ਵੰਸ਼ ਬਹਾਵਲਪੁਰ ਤੇ ਮੁਲਤਾਨ ਸਹਿਜਧਾਰੀ ਸਿੱਖ ਹਨ)

## ਚਾਰ ਸੌ ਚਾਰ ਤ੍ਰਿਯਾ ਚਰਿਤ੍ਰ ਗ੍ਰੰਥ

ਸਤੰਬਰ, 1696 (ਭਾਦੋ ਸੁਦੀ 8 ਰਵਿਵਾਰ ਸੰਮਤ 1753 ਨੂੰ ਚਾਰ ਸੌ ਚਾਰ ਚਰਿਤ੍ਰ ਰਚਿਆ ਗ੍ਰੰਥ ਆਪ ਜੀ (30) ਨੇ ਸੰਪੂਰਨ ਕੀਤਾ। ਇਹ ਗ੍ਰੰਥ ਦਸਮ ਗ੍ਰੰਥ ਵਿਚ 809 ਸਫੇ ਤੋਂ 1388 ਸਫੇ ਤੱਕ ਹੈ = 579 ਸਫੇ। ਕੁਲ ਸਫੇ ਦਸਮ ਗ੍ਰੰਥ ਦੇ 1428 ਹਨ। ਇਸ ਤ੍ਰਿਯਾ ਚਰਿਤ੍ਰ ਦੇ ਪੜ੍ਹਨ ਦਾ ਫਲ ਸਫਾ 1388 ਪੜ੍ਹੋ "ਅੜਿਲ"। ਏਸੇ ਫਲ ਨੂੰ ਮੁਖ ਰਖਕੇ ਗੁਰਸਿਖ 375 ਸ਼ਬਦ ਤੋਂ ਲੈਕੇ 405 ਸ਼ਬਦ ਤੱਕ ਸ਼ਾਮ ਸੰਧਿਆ ਵੇਲੇ ਰਹਿਰਾਸ ਦੇ ਪਾਠ ਵਿਚ ਪਾਠ ਕਰਦੇ ਹਨ। ਨਾਮਧਾਰੀ ਪੰਥ ਦੇ ਸੇਵਕ ਇਨ੍ਹਾਂ ਸ਼ਬਦਾਂ ਦਾ ਪਾਠ ਦੁਖ ਨਿਵਾਰਣ ਵਾਸਤੇ ਚੌਪਈ ਦੀ ਤਰਜ਼ੀ, ਹਵਨ ਕਰਕੇ ਕਰਦੇ ਹਨ। ਜੋ ਇਸ ਦਾ 125 ਵਾਰ ਪਾਠ ਕੀਤਾ ਜਾਂਦਾ ਹੈ। ਗੁਰੂ ਜੀ ਨੇ 842 ਸਫੇ ਤੇ ਗੁਰਸਿਖ ਨੂੰ ਗ੍ਰਿਹਸਤ ਬਾਰੇ ਹੁਕਮ ਕੀਤਾ ਹੈ। ਪੜ੍ਹੋ ਸਫਾ 842 ਅਤੇ ਸਫਾ 1386-1387-1388

### ਸਫਾ 842

*॥ ਛੰਦ॥ ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥*
*ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ।*
*ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥*
*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥51॥*
*ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ॥*
*ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ॥*
*ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ॥*
*ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ॥52॥*

ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰਿ ਜਾਨਹੁ ॥
ਪਰ ਨਾਰੀ ਕੇ ਭਜੇ ਕਾਲ ਬਯਾਪਯੋ ਤਨ ਮਾਨਹੁ ॥
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ॥
ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ॥53॥

## ਸਫਾ 1386–1387–1388

(ਸ਼ਬਦ 375 ਤੋਂ 405)

ਪੁਨਿ ਰਾਛਸ ਕਾ ਕਾਟਾ ਸੀਸਾ ॥ ਸ੍ਰੀ ਅਸਿਕੇਤ ਜਗਤ ਕੇ ਈਸਾ ॥
ਪੁਹਪਨ ਬ੍ਰਿਸਟਿ ਗਗਨ ਤੇ ਭਈ ॥ ਸਭਹਿਨ ਆਨਿ ਬਧਾਈ ਦਈ ॥375॥
ਧੰਨਯ ਧੰਨਯ ਲੋਗਨ ਕੇ ਰਾਜਾ ॥ ਦੁਸਟਨ ਦਾਹ ਗਰੀਬ ਨਿਵਾਜਾ
ਅਖਲ ਭਵਨ ਕੇ ਸਿਰਜਨਹਾਰੇ ॥ ਦਾਸ ਜਾਨਿ ਮੁਹਿ ਲੇਹੁ ਉਬਾਰੇ ॥376॥
ਕਬਯੋ ਬਾਚ ਬੇਨਤੀ ॥ਚੌਪਈ॥
ਹਮਰੀ ਕਰੋ ਹਾਥ ਦੈ ਰੱਛਾ ॥ ਪੂਰਨ ਹੋਇ ਚਿੱਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥377॥
ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪੁ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿਖਯ ਸਭੈ ਕਰਤਾਰਾ ॥378॥
ਮੋ ਰੱਛਾ ਨਿਜੁ ਕਰ ਦੈ ਕਰੀਐ ॥ ਸਭ ਬੈਰਿਨ ਕੌ ਆਜ ਸੰਘਰਿਯੈ ॥
ਪੂਰਨ ਹੋਇ ਹਮਾਰੀ ਆਸਾ ॥ ਤੋਰਿ ਭਜਨ ਕੀ ਰਹੈ ਪਯਾਸਾ ॥379॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ ॥ ਜੋ ਬਰ ਚਾਹੋਂ ਸੁ ਤੁਮਤੇ ਪਾਊਂ ॥
ਸੇਵਕ ਸਿੱਖਯ ਹਮਾਰੇ ਤਾਰਿਯਹਿ ॥ ਚੁਨਿ ਚੁਨਿ ਸੱਤ੍ਰ ਹਮਾਰੇ ਮਾਰਿਯਹਿ ॥380॥
ਆਪੁ ਹਾਥ ਦੈ ਮੁਝੈ ਉਬਰਿਯੈ ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥381॥
ਰਾਖਿ ਲੇਹੁ ਮੁਹਿ ਰਾਖਨਹਾਰੇ ॥ ਸਾਹਿਬ ਸੰਤ ਸਹਾਇ ਪਯਾਰੇ ॥
ਦੀਨਬੰਧ ਦੁਸਟਨ ਕੇ ਹੰਤਾ ॥ ਤੁਮਹੋ ਪੁਰੀ ਚਤੁਰਦਸ ਕੰਤਾ ॥382॥

ਕਾਲ ਪਾਇ ਬ੍ਰਹਮਾ ਬਪੁ ਧਰਾ।। ਕਾਲ ਪਾਇ ਸਿਵਜੂ ਅਵਤਰਾ।।
ਕਾਲ ਪਾਇ ਕਰਿ ਬਿਸਨ ਪ੍ਰਕਾਸਾ।। ਸਕਲ ਕਾਲ ਕਾ ਕਿਯਾ ਤਮਾਸਾ।।383।।
ਜਵਨ ਕਾਲ ਜੋਗੀ ਸਿਵ ਕੀਯੋ।। ਬੇਦ ਰਾਜ ਬ੍ਰਹਮਾ ਜੂ ਥੀਯੋ।।
ਜਵਨ ਕਾਲ ਸਭ ਜਗਤ ਬਨਾਯੋ।। ਦੇਵ ਦੈਤ ਜੱਛਨ ਉਪਜਾਯੋ।।
ਆਦਿ ਅੰਤਿ ਏਕੈ ਅਵਤਾਰਾ।। ਸੋਈ ਗੁਰੂ ਸਮਝਿਯਹੁ ਹਮਾਰਾ।।385।।
ਨਮਸਕਾਰ ਤਿਸਹੀ ਕੋ ਹਮਾਰੀ।। ਸਕਲ ਪ੍ਰਜਾ ਜਿਨ ਆਪ ਸਵਾਰੀ।।
ਸਿਵਕਨ ਕੋ ਸਿਵਗੁਨ ਸੁਖ ਦੀਯੋ।। ਸੱਤ੍ਰਨ ਕੋ ਪਲ ਮੋ ਬਧ ਕੀਯੋ।।386।।
ਘਟ ਘਟ ਕੇ ਅੰਤਰ ਕੀ ਜਾਨਤ ।। ਭਲੇ ਬੁਰੇ ਕੀ ਪੀਰ ਪਛਾਨਤ।।
ਚੀਟੀ ਤੇ ਕੁੰਚਰ ਅਸਥੂਲਾ।। ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ।।387।।
ਸੰਤਨ ਦੁਖ ਪਾਏ ਤੇ ਦੁਖੀ।। ਸੁਖ ਪਾਏ ਸਾਧਨ ਕੇ ਸੁਖੀ।।
ਏਕ ਏਕ ਕੀ ਪੀਰ ਪਛਾਨੈ।। ਘਟ ਘਟ ਕੇ ਪਟ ਪਟ ਕੀ ਜਾਨੈ।।388।।
ਜਬ ਉਦਕਰਖ ਕਰਾ ਕਰਤਾਰਾ।। ਪ੍ਰਜਾ ਧਰਤ ਤਬ ਦੇਹ ਅਪਾਰਾ।।
ਜਬ ਆਕਰਖ ਕਰਤ ਹੋ ਕਬਹੂੰ।। ਤੁਮ ਮੈ ਮਿਲਤ ਦੇਹ ਧਰ ਸਭਹੂੰ।।389।।
ਜੇਤੇ ਬਦਨ ਸ੍ਰਿਸਟਿ ਸਭ ਧਾਰੈ।। ਆਪੁ ਆਪਨੀ ਬੂਝਿ ਉਚਾਰੈ।।
ਤੁਮ ਸਭ ਹੀ ਤੇ ਰਹਤ ਨਿਰਾਲਮ।। ਜਾਨਤ ਬੇਦ ਭੇਦ ਅਰ ਆਲਮ।।390।।
ਨਿਰੰਕਾਰ ਨਿਰ ਬਿਕਾਰ ਨ੍ਰਿਲੰਭ।। ਆਦਿ ਅਨੀਲ ਅਨਾਦਿ ਅਸੰਭ।।
ਤਾਕਾ ਮੂੜ੍ਹ ਉਚਾਰਤ ਭੇਦਾ। ਜਾਕੋ ਭੇਵ ਨ ਪਾਵਤ ਬੇਦਾ।।391।।
ਤਾਕੌ ਕਰਿ ਪਾਹਨ ਅਨੁ ਮਾਨਤ।। ਮਹਾਂ ਮੂੜ੍ਹ ਕਛੁ ਭੇਦ ਨ ਜਾਨਤ।।
ਮਹਾਦੇਵ ਕੌ ਕਹਤ ਸਦਾ ਸਿਵ।। ਨਿਰੰਕਾਰ ਕਾ ਚੀਨਤ ਨਹਿ ਭਿਵ।।392।।
ਆਪੁ ਆਪਨੀ ਬੁਧਿ ਹੈ ਜੇਤੀ।। ਬਰਨਤ ਭਿੰਨ ਭਿੰਨ ਤੁਹਿ ਤੇਤੀ।।
ਤੁਮਰਾ ਲਖਾ ਨ ਜਾਇ ਪਸਾਰਾ।। ਕਿਹ ਬਿਧਿ ਸਜਾ ਪ੍ਰਥਮ ਸੰਸਾਰਾ।।393।।
ਏਕੈ ਰੂਪ ਅਨੂਪ ਸਰੂਪਾ।। ਰੰਕ ਭਯੋ ਰਾਵ ਕਹੀ ਭੂਪਾ।।ਅੰਡਜ ਜੇਰਜ ਸੇਤਜ ਕੀਨੀ।।
ਉਤਭੁਜ ਖਾਨਿ ਬਹੁਰਿ ਰਚਿ ਦੀਨੀ।।394।।
ਕਹੂੰ ਫੂਲਿ ਰਾਜਾ ਹ੍ਵੈ ਬੈਠਾ।। ਕਹੂੰ ਸਿਮਟਿ ਭਯੋ ਸੰਕਰ ਇਕੈਠਾ।।
ਸਗਰੀ ਸ੍ਰਿਸਟਿ ਦਿਖਾਇ ਅਚੰਭਵ।। ਆਦਿ ਜੁਗਾਦਿ ਸਰੂਪ ਸੁਯੰਭਵ।।395।।

ਅਬ ਰੱਛਾ ਮੇਰੀ ਤੁਮ ਕਰੋ।। ਸਿੱਖਯ ਉਬਾਰਿ ਅਸਿੱਖਯ ਸੰਘਰੋ।।
ਦੁਸਟ ਜਿਤੇ ਉਠਵਤ ਉਤਪਾਤਾ।। ਸਕਲ ਮਲੇਛ ਕਰੋ ਰਣ ਘਾਤਾ।1396।।
ਜੇ ਅਸਿਧੁਜ ਤਵ ਸਰਨੀ ਪਰੇ।। ਤਿਨਕੇ ਦੁਸਟ ਦੁਖਿਤ ਹ੍ਵੈ ਮਰੇ।।
ਪੁਰਖ ਜਵਨ ਪਗੁ ਪਰੇ ਤਿਹਾਰੇ।। ਤਿਨ ਕੇ ਤੁਮ ਸੰਕਟ ਸਭ ਟਾਰੇ।1397।।
ਜੋ ਕਲਿ ਕੌ ਇਕ ਬਾਰ ਧਿਐਹੈ।। ਤਾਕੇ ਕਾਲ ਨਿਕਟ ਨਹਿ ਐਹੈ।।
ਰੱਛਾ ਹੋਇ ਤਾਹਿ ਸਭ ਕਾਲਾ।। ਦੁਸਟ ਅਰਿਸਟ ਟਰੇ ਤਤਕਾਲਾ।1398।।
ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ।। ਤਾਕੇ ਤਾਪ ਤਨਕ ਮਹਿ ਹਰਿ ਹੋ।।
ਰਿਧਿ ਸਿਧਿ ਘਰ ਮੋ ਸਭ ਹੋਈ।। ਦੁਸਟ ਛਾਹ ਛ੍ਵੈ ਸਕੈ ਨ ਕੋਈ।1399।।
ਏਕ ਬਾਰ ਜਿਨ ਤੁਮੈ ਸੰਭਾਰਾ।। ਕਾਲ ਫਾਸ ਤੇ ਤਾਹਿ ਉਬਾਰਾ।।
ਜਿਨ ਨਰ ਨਾਮ ਤਿਹਾਰੋ ਕਹਾ।। ਦਾਰਿਦ ਦੁਸਟ ਦੋਖ ਤੇ ਰਹਾ।1400।।
ਖੜਗਕੇਤ ਮੈਂ ਸਰਣਿ ਤਿਹਾਰੀ।। ਆਪੁ ਹਾਥ ਦੈ ਲੇਹੁ ਉਬਾਰੀ।।
ਸਰਬ ਠੌਰ ਮੋ ਹੋਹੁ ਸਹਾਈ।। ਦੁਸਟ ਦੋਖ ਤੇ ਲੇਹੁ ਬਚਾਈ।1401।।
ਕ੍ਰਿਪਾ ਕਰੀ ਹਮ ਪਰ ਜਗਮਾਤਾ।। ਗ੍ਰੰਥ ਕਰਾ ਪੂਰਨ ਸੁਭਰਾਤਾ।।
ਕਿਲਬਿਖ ਸਕਲ ਦੇਹ ਕੋ ਹਰਤਾ।। ਦੁਸਟ ਦੋਖਿਯਨ ਕੋ ਛੈ ਕਰਤਾ।1402।।
ਸ੍ਰੀ ਅਸਿਧੁਜ ਜਬ ਭਏ ਦਇਆਲਾ।। ਪੂਰਨ ਕਰਾ ਗ੍ਰੰਥ ਤਤਕਾਲਾ।।
ਮਨ ਬਾਂਛਤ ਫਲ ਪਾਵੈ ਸੋਈ।। ਦੂਖ ਨ ਤਿਸੈ ਬਿਆਪਤ ਕੋਈ।1403।।
।ਅੜਿੱਲ।। ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ।।
ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ।।
ਦੂਖ ਦਰਦ ਭਯ ਨਿਕਟ ਨ ਤਿਨ ਨਰ ਕੇ ਰਹੈ।।
ਹੋ ਜੋ ਯਾਕੀ ਏਕ ਬਾਰ ਚੌਪਈ ਕੋ ਕਹੈ।1404।।
ਚੌਪਈ।। ਸੰਬਤ ਸਤ੍ਰਹ ਸਹਸ ਭਣਿੱਜੈ।।
ਅਰਧ ਸਹਸ ਫੁਨਿ ਤੀਨਿ ਕਹਿੱਜੈ।।
ਭਾਦ੍ਰਵ ਸੁਦੀ ਅਸਟਮੀ ਰਵਿਵਾਰਾ।। ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ।1405।।
ਇਤ ਸ੍ਰੀ ਚਰਿਤ੍ਰੇ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਚਾਰ ਚਰਿਤ੍ਰ
ਸਮਾਪਤਮ ਸਤ ਸੁਭੰ ਮਸਤ।1405।17555।। ਅਫਜੂੰ।।

## ਸਾਹਿਬਜ਼ਾਦੇ ਜੋਰਾਵਰ ਸਿੰਘ ਜੀ ਦਾ ਜਨਮ

ਨਵੰਬਰ, 1696) ਆਪ ਜੀ ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਦੀ ਕੁਖੋਂ ਸਾਹਿਬਜ਼ਾਦਾ ਜੋਰਾਵਰ ਸਿੰਘ ਜੀ ਦਾ ਜਨਮ ਅਨੰਦ ਪੁਰ ਹੋਇਆ।

## ਪੰਡਤਾਂ ਦੀ ਪ੍ਰੀਖਿਆ

ਸੰਨ 1697 ਦੀ ਵਿਸਾਖੀ ਦੇ ਮੇਲੇ ਵਿਚ ਆਪ ਜੀ (31) ਨੇ ਬ੍ਰਾਹਮਣਾਂ ਨੂੰ ਸੱਦਾ ਦੇ ਕੇ ਬ੍ਰਹਮ ਭੋਜ ਕੀਤਾ। ਜਿਸ ਵਿਚ ਬੜੇ ਬੜੇ ਬ੍ਰਾਹਮਣ ਅਤੇ ਵਿਪਰ ਆਏ, ਏਥੇ ਕਥਾ ਵਾਰਤਾ ਸ਼ੁਰੂ ਹੋਈ। ਕਥਾ ਕਰਦਿਆਂ ਆਇਆ ਕਿ ਪਿੱਛੇ ਸਾਰੇ ਜੁਗਾਂ ਵਿਚ ਦੇਵਤਾ ਪ੍ਰਤੱਖ ਕਰਕੇ ਸ਼ਕਤੀ ਪ੍ਰਾਪਤ ਕੀਤੀ ਜਾਂਦੀ ਸੀ। ਹੁਣ ਭੀ ਇਸ ਸਮੇਂ ਕਲਯੁਗ ਵਿਚ ਦੇਵਤਾ ਪ੍ਰਤੱਖ ਕਰਨਾ ਜ਼ਰੂਰੀ ਹੈ ਤਾਂ ਕਿ ਸ਼ਕਤੀ ਦਾ ਵਰਦਾਨ ਲੈ ਕੇ ਜ਼ੁਲਮਾਂ ਦਾ ਨਾਸ ਕੀਤਾ ਜਾਵੇ।

ਪ੍ਰੀਖਿਆ– ਆਪ ਜੀ (31) ਨੇ ਪੰਡਤਾਂ ਨੂੰ ਕਿਹਾ ਕਿ ਜੋ ਮਾਸਾਹਾਰੀ ਪੰਡਤ ਹੈ ਉਸਨੂੰ ਪੰਜ ਮੋਹਰਾਂ ਅਤੇ ਜੋ ਵੈਸ਼ਨੂੰ ਪ੍ਰਸ਼ਾਦ ਵਾਲਾ ਹੈ ਉਸਨੂੰ ਇਕ ਮੋਹਰ ਦਿੱਤੀ ਜਾਵੇਗੀ। ਪ੍ਰਸ਼ਾਦ ਛਕਣ ਵੇਲੇ ਲਾਲਚ ਦੇ ਮਾਰੇ ਬਹੁਤ ਸਾਰੇ ਪੰਡਤ ਮਾਸ ਵਾਲੇ ਲੰਗਰ ਵਿਚ ਪਹੁੰਚ ਗਏ। ਸਿਰਫ ਥੋੜ੍ਹੇ ਹੀ ਵੈਸ਼ਨੂੰ ਨਿਤਰੇ। ਆਪ ਜੀ ਨੇ ਮਾਸਾਹਾਰੀ ਪੰਡਤਾਂ ਨੂੰ ਸ਼ਰਮਸ਼ਾਰ ਕੀਤਾ ਅਤੇ ਪੰਜ ਮੋਹਰਾਂ ਦੀ ਬਜਾਏ ਇਕ-ਇਕ ਮੋਹਰ ਦੇ ਕੇ ਕਿਹਾ ਕਿ ਏਥੋਂ ਚਲੇ ਜਾਉ। ਬਾਕੀ ਵੈਸ਼ਨੂੰ ਜਿਹੜੇ ਧਰਮ ਤੇ ਪੱਕੇ ਰਹੇ ਉਨ੍ਹਾਂ ਨੂੰ ਪੰਜ-ਪੰਜ ਮੋਹਰਾਂ ਦਿੱਤੀਆਂ।

## ਦੇਵੀ ਪ੍ਰਗਟ ਕਰਨ ਲਈ ਯੱਗ ਹਵਨ

ਅਨੰਦ ਪੁਰ ਸਾਹਿਬ ਆਏ ਪੰਡਤਾਂ ਵਿਚ ਇਕ ਕੇਸੋ ਦਾਸ ਪੰਡਤ ਸੀ। ਇਹ ਗੱਲ ਸੁਣਕੇ ਕੇਸ਼ੋ ਦਾਸ ਬੜਾ ਖੁਸ਼ ਹੋਇਆ। ਸਿੱਖਾਂ ਨੇ ਕੇਸ਼ੋ ਦਾਸ ਨੂੰ ਆਪ ਜੀ (31) ਕੋਲ ਲੈ ਜਾਕੇ ਅਰਜ਼ ਕੀਤੀ। ਸਿੱਖਾਂ ਨੇ ਆਪ ਜੀ ਦੀ ਪ੍ਰਵਾਨਗੀ ਲੈ ਬਹੁਤ ਵਡਮੁੱਲੀ ਸਮੱਗਰੀ ਮੰਗਵਾ ਲਈ। ਆਪ

ਜੀ ਨੇ ਨੈਣਾ ਦੇਵੀ ਪਰਬਤ ਜਿਥੇ ਪੰਡਤਾਂ ਨੇ ਆਖਿਆ ਹਵਨ ਸ਼ੁਰੂ ਕਰਾ ਦਿੱਤਾ। ਆਪ ਜੀ ਨੇ ਵੀ ਬ੍ਰਹਮਚਰਯ ਧਾਰਨ ਕਰ ਲਿਅ। ਇਸ ਯੱਗ ਵਿਚ ਕੇਸ਼ੋ ਦਾਸ ਨਾਲ ਸ਼ਿਵ ਬਰਕ, ਕਾਲੀ ਦਾਸ, ਵਿਸ਼ਨ ਪਾਲ ਆਦਿ ਸ਼ਾਮਲ ਹੋਏ ਜੋ ਬੇਦ ਮੰਤ੍ਰ ਪੜ੍ਹਦੇ ਤੇ ਆਹੂਤੀ ਪਾਉਂਦੇ। ਚਾਈ ਪਹਿਰ ਨਿਤ ਹੋਮ ਹੁੰਦਾ ਰਹਿੰਦਾ। ਆਪ ਜੀ ਦੇ ਸਿੱਖ ਹਸਦ ਪਾਣੀ ਪਹੁੰਚਾਉਂਦੇ ਰਹਿੰਦੇ। ਜਦ ਗਿਆਰਾਂ ਮਹੀਨੇ ਇਸੇ ਤਰ੍ਹਾਂ ਹੋਮ ਹੁੰਦੇ ਰਹੇ ਤਾਂ ਆਪ ਜੀ ਨੇ ਇਕ ਦਿਨ ਪੁਛਿਆ ਕਿ ਤੁਹਾਡੀ ਦੇਵੀ ਕਦੋਂ ਪ੍ਰਗਟ ਹੋਵੇਗੀ। ਕੇਸ਼ੋ ਦਾਸ ਬੋਲਿਆ ਕਿ ਜੇ ਤੁਸੀਂ ਜੀਵ ਹਿੰਸਾ (ਜੀਵਾਂ ਨੂੰ ਮਾਰਨਾ) ਛੱਡੋ ਤਾਂ ਦੇਵਤਾ ਪ੍ਰਗਟ ਹੋਵੇਗਾ। ਉਸਨੇ ਸੋਚਿਆ ਕਿ ਗੁਰੂ ਜੀ ਨੇ ਸ਼ਿਕਾਰ ਛੱਡਣਾ ਨਹੀਂ ਤੇ ਮਾਨੂੰ ਪੱਕਾ ਬਹਾਨਾ ਮਿਲ ਜਾਵੇਗਾ। ਆਪ ਜੀ ਨੇ ਉਸ ਦਿਨ ਜੋ ਸਹਿ, ਤਿੱਤਰ ਆਦਿ ਮਾਰਕੇ ਲਿਆਂਦੇ ਸਨ ਸਭ ਜੀਉਂਦੇ ਕਰ ਦਿੱਤੇ। ਚੁਪਾਏ ਦੌੜ ਗਏ ਤੇ ਪੰਖੀ ਉਡ ਗਏ। ਥੋੜ੍ਹੇ ਦਿਨਾ ਪਿਛੋਂ ਫੇਰ ਪੰਡਤ ਨੂੰ ਪੁੱਛਿਆ ਕਿ ਦੇਵੀ ਕਦੋਂ ਪ੍ਰਗਟ ਹੋਵੇਗੀ। ਤਾਂ ਪੰਡਤ ਨੇ ਕਿਹਾ ਕਿਸੇ ਕੁਲੀਨ ਸ੍ਰੇਸ਼ਟ ਪੁਰਖ ਦੀ ਬਲੀ ਦੀ ਲੋੜ ਹੈ। ਆਪ ਜੀ ਨੇ ਬਚਨ ਕੀਤਾ ਕਿ, ਪੰਡਤ ਜੀ, ਤੁਹਾਡੇ ਤੋਂ ਉਤੇ ਕੌਣ ਕੁਲੀਨ ਪਵਿੱਤਰ ਹੋ ਸਕਦਾ ਹੈ? ਅਸੀਂ ਤੁਹਾਡੀ ਹੀ ਬਲੀ ਦੇ ਦੇਵਾਂਗੇ ਤੇ ਦੇਵਤਾ ਪ੍ਰਗਟ ਹੋਣ ਤੇ ਪਹਿਲਾ ਦੇਵਤੇ ਤੋਂ ਅਸੀਂ ਤੁਹਾਡੀ ਹੀ ਜੀਵਤਾ ਕਰਾਵਾਂਗੇ। ਕੇਸ਼ੋ ਦਾਸ ਤਾਂ ਇਹ ਸੁਣ ਕੇ ਡਰਿਆ ਤੇ ਭੱਜਦਾ ਅਨੰਦਪੁਰ ਆ ਗਿਆ। ਦੂਜੇ ਵੀ ਕੇਸ਼ੋ ਦਾਸ ਦੇ ਪਿੱਛੇ ਹੀ ਦੌੜ ਆਏ। ਆਪ ਜੀ ਵੀ ਅਨੰਦਪੁਰ ਆ ਗਏ। ਆਪ ਜੀ ਨੇ ਅਨੰਦਪੁਰ ਲੰਗਰ ਕੀਤਾ। ਪੰਡਤ ਲੰਗਰ ਦੀ ਅਪਵਿੱਤ੍ਰਤਾ ਸਮਝਕੇ ਨਾਰਾਜ਼ ਹੋ ਕੇ ਚਲਾ ਗਿਆ।

(ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਜੀ (31) ਨੇ ਸਾਰੀ ਸਾਮੱਗਰੀ ਇਕੋ ਵਾਰੀ ਹੋਮ ਵਿਚ ਪਾ ਦਿੱਤੀ। ਬੜੀਆਂ ਉਚੀਆਂ-ਉਚੀਆਂ ਲਾਟਾਂ ਨਿਕਲੀਆਂ।)

## ਸਾਹਿਬਜ਼ਾਦੇ ਫਤਹਿ ਸਿੰਘ ਜੀ ਦਾ ਜਨਮ

ਫਰਵਰੀ, 1698 ਨੂੰ ਆਪ ਜੀ (32) ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਦੀ ਕੁਖੋਂ ਸਾਹਿਬਜ਼ਾਦਾ ਫਤਹਿ ਸਿੰਘ ਜੀ ਦਾ ਜਨਮ ਅੰਨਦ ਪੁਰ ਹੋਇਆ।

# ਰਾਮ ਅਵਤਾਰ ਰਾਮਾਇਣ

## –ਬੀਸਵਾਂ ਅਵਤਾਰ

ਜੂਨ, 1698 ਹਾੜ ਵਦੀ 1 ਸੰਮਤ 1755 ਨੂੰ ਆਪ ਜੀ (32) ਨੇ ਬੀਸਵਾਂ ਅਵਤਾਰ ਰਾਮ ਅਵਤਾਰ ਜੀ ਦੀ ਕਥਾ ਲਿਖੀ (ਰਾਮਾਇਣ)। ਇਸ ਗ੍ਰੰਥ ਵਿਚ ਸਫਾ 187 ਤੇ 254 ਸਫਾ 67 ਸਫੇ ਕਥਾ ਦੇ ਰਾਮਾਇਣ ਦੇ ਹਨ। ਜੋ ਕਿ ਰਾਮਾਇਣ ਕਥਾ ਸੁਣੇਗਾ ਤੇ ਗਾਵੇਗਾ ਇਸ ਦਾ ਫਲ ਕਥਾ ਦੇ ਅੰਤ ਵਿੱਚ ਸਫਾ 254 ਤੇ ਸ੍ਰੀ ਗੁਰੂ ਗੋਬਿੰਦ ਰਾਏ ਜੀ ਨੇ ਲਿਖਿਆ ਹੈ।

### ਸਫਾ 187

*ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ਅਥ ਬੀਸਵਾਂ ਰਾਮ ਅਵਤਾਰ ਕਥਨੰ॥ ਚੌਪਈ॥*
*ਅਬ ਮੈ ਕਹੌ ਰਾਮ ਅਵਤਾਰਾ॥ ਜੈਸ ਜਗਤ ਮੋ ਕਰਾ ਪਸਾਰਾ॥*
*ਬਹੁਤ ਕਾਲ ਬੀਤਤ ਭਯੋ ਜਬੈ॥ ਅਸੁਰਨ ਬੰਸ ਪ੍ਰਗਟ ਭਯੋ ਤਬੈ॥1॥*

### ਸਫਾ 254

*ਦੋਹਰਾ॥ ਰਾਮ ਕਥਾ ਜੁਗ ਜੁਗ ਅਟਲ ਸਭ ਕੋਊ ਭਾਖਤ ਨੇਤ॥*
*ਸੁਰਗ ਬਾਸ ਰਘੁਬਰ ਕਰਾ ਸਗਰੀ ਪੁਰੀ ਸਮੇਤ॥858॥*
*ਚੌਪਈ॥*
*ਜੋ ਇਹ ਕਥਾ ਸੁਨੈ ਅਰੁ ਗਾਵੈ॥ ਦੂਖ ਪਾਪ ਤਿਹ ਨਿਕਟ ਨ ਆਵੈ॥*
*ਬਿਸਨ ਭਗਤ ਕੀਏ ਫਲ ਹੋਈ॥ ਆਧਿ ਬਯਾਧਿ ਛ੍ਵੈ ਸਕੈ ਨ ਕੋਈ॥859॥*
*ਸੰਮਤ ਸੱਤ੍ਰਹ ਸਹੱਸ ਪਚਾਵਨ॥ ਹਾੜ ਵਦੀ ਪ੍ਰਿਥਮ ਸੁਖ ਦਾਵਨ॥*
*ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ॥ ਭੂਲ ਪਰੀ ਲਹੁ ਲੇਹੁ ਸੁਧਾਰਾ॥860॥*

ਦੋਹਰਾ॥ ਨੇਤ੍ਰ ਤੁੰਗ ਕੇ ਚਰਨ ਤਰ ਸਤਦ੍ਰਵ ਤੀਰ ਤਰੰਗ॥
ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ।1861॥
ਸਾਧ ਅਸਾਧ ਜਾਨਯੋ ਨਹੀ ਬਾਦ ਸੁਬਾਦ ਬਿਬਾਦ॥
ਗ੍ਰੰਥ ਸਕਲ ਪੂਰਣ ਕੀਯੋ ਭਗਵਤ ਕ੍ਰਿਪਾ ਪ੍ਰਸਾਦਿ।1862॥
ਸ੍ਵੈਯਾ॥ ਪਾਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ॥'
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ॥
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਯੋ।1863॥
ਦੋਹਰਾ॥ ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥
ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ।1864॥
ਇਤਿ ਸ੍ਰੀ ਰਾਮਾਇਣ ਸਮਾਪਤ ਮਸਤੁ॥ (ਸੰਨ ਈ: 1699 ਸੰਮਤ 1755)

## ਪੰਜ ਪਿਆਰੇ

1699 ਵਿਸਾਖੀ ਦੇ ਮੇਲੇ ਕਰਕੇ ਬੜੀ ਸੰਗਤ ਇਕੱਠੀ ਹੋਈ। ਆਪ ਜੀ (33) ਨੇ ਕੇਸਗੜ੍ਹ ਵਾਲੇ ਸਥਾਨ ਤੇ ਪਸ਼ਮੀਨੇ ਦਾ ਵੱਡਾ ਤੰਬੂ ਲਗਵਾ ਕੇ ਇਕ ਭਾਰੀ ਦੀਵਾਨ ਕੀਤਾ। ਜਿਸਦੇ ਵਿਚ ਬਹੁਤ ਭਾਰੀ ਇਕੱਠ ਸੀ। ਆਪ ਜੀ ਨੇ ਭਰੇ ਦੀਵਾਨ ਵਿਚ ਨੰਗੀ ਤਲਵਾਰ ਕਰਕੇ ਬਚਨ ਕੀਤਾ ਕਿ ਜੋ ਪ੍ਰੇਮੀ ਸਿੱਖ ਹੈ ਮੈਨੂੰ ਸੀਸ ਅਰਪਣ ਕਰੇ, ਕਿਉਂਕਿ ਇਸ ਵੇਲੇ ਕੁਰਬਾਨੀ ਦੀ ਜ਼ਰੂਰਤ ਹੈ। ਤਦ ਇਨ੍ਹਾਂ ਪੰਜਾਂ ਨੇ ਵਾਰੀ-ਵਾਰੀ ਸੀਸ ਅਰਪਣ ਕੀਤੇ। ਪਰਮ ਪਿਤਾ ਨੇ ਇਨ੍ਹਾਂ ਨੂੰ ਛਾਤੀ ਨਾਲ ਲਾ ਕੇ "ਪਿਆਰਾ" ਕਹਿਕੇ ਸੰਬੋਧਨ ਕੀਤਾ ਅਤੇ ਅੰਮ੍ਰਿਤ ਛਕਾ ਕੇ ਪੰਥ ਖਾਲਸਾ ਦੀ ਨੀਹ ਰੱਖੀ।

### ਪੜ੍ਹੋ ਨੰ: – 1

1:- ਦਿਆ ਰਾਮ ਖੱਤ੍ਰੀ (30) ਡੱਲਾ ਨਿਵਾਸੀ (ਅੰਮ੍ਰਿਤਸਰ) 2:- ਧਰਮ ਚੰਦ ਜਟ (32) ਪਿੰਡ ਜਟਵਾੜਾ ਸਹਾਰਨਪੁਰ 3:- ਸਾਹਬ ਰਾਮ ਨਾਈ (34) ਪਿੰਡ ਨੰਗਲ ਸ਼ਹੀਦਾ (ਜ਼ਿਲਾ

ਹੁਸ਼ਿਆਰਪੁਰ) 4:- ਹਿੰਮਤ ਰਾਏ ਝਿਊਰ (38) ਪਿੰਡ ਸੰਗਤਪੁਰਾ (ਪਟਿਆਲਾ) 5:- ਮੁਹਕਮ ਚੰਦ ਛੀਂਬਾ (23) ਪਿੰਡ ਬੂੜੀਆ ਅਤੇ (ਇਨ੍ਹਾਂ ਨਾਵਾਂ ਦੀ ਇਹ ਲਿਖਤ ਮਹਾਨ ਕੋਸ਼ ਵਿਚ ਭਾਈ ਠਾਕੁਰ ਸਿੰਘ ਗਿਆਨੀ "ਗੁਰਦੁਆਰੇ ਦਰਸ਼ਨ" ਅਨੁਸਾਰ ਲਿਖੀ ਹੈ)

## ਪੜ੍ਹੋ ਨੰ: - 2

ਹੇਠ ਲਿਖੇ (ਇਹ ਨਾਵਾਂ ਦੀ ਲਿਖਤ ਮਹਾਨ ਕੋਸ਼ ਵਿਚ ਬਾਬਾ ਖ਼ੁੱਢਾ ਜੀ ਦੇ ਜੀਵਨ ਚਰਿਤ੍ਰ ਵਿਚ ਭਾਈ ਸੰਗਤ ਸਿੰਘ ਜੀ ਅਨੁਸਾਰ)

1. ਦਇਆ ਰਾਮ ਸੋਢੀ (30) ਖਤ੍ਰੀ ਲਾਹੌਰ ਨਿਵਾਸੀ।
2. ਧਰਮ ਚੰਦ ਜੱਟ (33) ਹਸਤਨਾਪੁਰ।
3. ਸਾਹਬ ਚੰਦ ਨਾਈ (37) ਬਿਦਰ ਨਿਵਾਸੀ।
4. ਹਿੰਮਤ ਝਿਊਰ (38) ਨਿਵਾਸੀ ਪੁਰੀ ਜਗਨਨਾਥ।
5. ਮੁਹਕਮ ਚੰਦ ਛੀਂਬਾ (36) ਦੁਆਰਿਕਾ ਨਿਵਾਸੀ।

ਇਨ੍ਹਾਂ ਪਿਆਰਿਆਂ ਦੇ ਨਾਮ ਨਾਲ ਸਿੰਘ ਲਗਾਕੇ 1. ਦਇਆ ਸਿੰਘ 2. ਧਰਮ ਸਿੰਘ 3. ਸਾਹਿਬ ਸਿੰਘ 4. ਹਿੰਮਤ ਸਿੰਘ 5. ਮੁਹਕਮ ਸਿੰਘ ਨਾਮ ਰੱਖੇ। ਗੁਰੂ ਜੀ ਨੇ ਹੁਕਮ ਕੀਤਾ ਕਿ ਮੇਰੇ ਸਿੱਖ ਦੇ ਨਾਮ ਨਾਲ "ਸਿੰਘ" ਲਗੇਗਾ।

ਗੁਰੂ ਸਾਹਿਬ ਨੇ ਵਾਰੀ ਵਾਰੀ ਬੁਲਾ ਕੇ ਪੰਜਾਂ ਦੇ ਸੀਸ ਕਲਮ ਕੀਤੇ ਅਤੇ ਫਿਰ ਸਿਰ ਕਿਸੇ ਦਾ, ਧੜ ਕਿਸੇ ਦਾ ਜੋੜ ਕੇ ਪਿਉਂਦ ਕਰਕੇ ਸੁਰਜੀਤ ਕੀਤੇ।

# ਆਪਣਾ ਨਾਮ ਗੋਬਿੰਦ ਰਾਏ ਜੀ (33) ਤੋਂ ਗੋਬਿੰਦ ਸਿੰਘ ਰੱਖਿਆ

## *ਅੰਮ੍ਰਿਤਧਾਰੀ ਸਿੱਖੀ*

1699 (ਵਿਸਾਖੀ 1756) ਵਿਸਾਖੀ ਵਾਲੇ ਦਿਨ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਕੱਛ- ਕੜਾ-ਕ੍ਰਿਪਾਨ-ਕੰਘਾ-ਕੇਸ ਪੰਜ ਕੱਕੇ ਰਹਿਤ ਮਰਯਾਦਾ ਰੱਖਣ ਲਈ ਆਦੇਸ਼ ਦਿੱਤਾ। ਜਪ, ਜਾਪ, ਸਵੈਯੇ, ਚੌਪਈ ਅਤੇ ਅਨੰਦ ਦਾ ਪਾਠ ਇਕ ਇਕ ਪਿਆਰੇ ਤੋਂ ਇਕ-ਇਕ ਬਾਣੀ ਦਾ ਪਾਠ ਕਰਵਾਇਆ ਤੇ ਆਪ ਬਾਟੇ ਵਿਚ ਜਲ ਪਾ ਕੇ ਪਤਾਸੇ ਪਾ ਕੇ ਖੰਡੇ ਨਾਲ ਹਿਲਾਂਦੇ ਰਹੇ ਅਤੇ ਪੰਜਾਂ ਪਿਆਰਿਆਂ ਨੂੰ ਛਕਾਇਆ। ਅਤੇ ਆਪ ਵੀ ਛਕਿਆ। ਗੋਬਿੰਦ ਰਾਏ ਜੀ ਤੋਂ ਗੋਬਿੰਦ ਸਿੰਘ ਜੀ (33) ਹੋਏ। ਫੇਰ ਸੰਗਤ ਵਿਚੋਂ ਓਨ ਹਜ਼ਾਰਾਂ ਸਿੱਖਾਂ ਨੇ ਅੰਮ੍ਰਿਤ ਛਕਿਆ ਤੇ ਨਾਮ ਅੱਗੇ ਸਿੰਘ ਸ਼ਬਦ ਲਾਇਆ ਗਿਆ। ਗੁਰੂ ਜੀ ਨੇ ਹੁਕਮ ਕੀਤਾ ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਹੀ ਮੈਂ ਕਰੋ ਨਿਵਾਸ।

## *ਭਾਈ ਮਨੀ ਸਿੰਘ ਜੀ ਅੰਮ੍ਰਿਤਸਰ*

ਅੰਮ੍ਰਿਤਸਰ ਹਰਿਮੰਦਰ ਸਾਹਿਬ ਤੇ ਸੰਨ 1633 ਤੋਂ 63 ਸਾਲ ਕਬਜ਼ਾ ਪ੍ਰਿਥੀ ਚੰਦ ਦੀ ਔਲਾਦ ਦਾ ਰਿਹਾ।

ਅਪ੍ਰੈਲ, 1696 ਨੂੰ ਸੋਢੀ ਹਰ ਜੀ ਗੁਜ਼ਰ ਗਿਆ।

• (ਸੋਢੀ ਹਰ ਜੀ ਪੁੱਤਰ ਮਿਹਰਬਾਨ ਪੋਤਰ ਪ੍ਰਿਥੀ ਚੰਦ ਪੁੱਤਰ ਸ੍ਰੀ ਗੁਰੂ ਰਾਮ ਦਾਸ ਜੀ) ਹਰ ਜੀ ਦੀ ਮੌਤ ਤੋਂ ਪਿਛੋਂ ਘਰ ਦੀ ਫੁਟ ਕਾਰਨ ਕਿਸੇ ਨੂੰ ਮਹੰਤੀ ਨਾ ਮਿਲੀ। ਇਹ ਆਪੋ ਆਪਣੇ ਥਾਵਾਂ ਤੇ ਚਲੇ ਗਏ।।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੀਸਰੀ ਸ਼ਾਦੀ ਸਾਹਿਬ ਦੇਵਾਂ ਜੀ ਨਾਲ

ਮਈ, 1700 (18 ਵਿਸਾਖ ਸੰਮਤ 1757 ) ਨੂੰ ਆਪ ਜੀ (34) ਦੀ ਤੀਸਰੀ ਸ਼ਾਦੀ ਰੋਹਤਾਸ ਨਿਵਾਸੀ ਭਾਈ ਰਾਮੂ ਬੱਸੀ ਖੜ੍ਹੀ ਦੀ ਸਪੁਤ੍ਰੀ ਸਾਹਿਬ ਦੇਵਾ ਜੀ ਨਾਲ ਹੋਈ। ਆਪ ਜੀ ਨੇ ਇਨ੍ਹਾਂ ਦੀ ਗੋਦੀ ਖਾਲਸਾ ਪੰਥ ਪਾਇਆ।

## ਜ਼ਿੰਦਗੀ ਨਾਮਾ

ਸਤੰਬਰ, 1700 ਨੂੰ ਭਾਈ ਨੰਦ ਲਾਲ ਜੀ (67) ਨੇ ਆਪਣੀ ਲਿਖੀ ਪੁਸਤਕ ਬੰਦਗੀ ਨਾਮਾ ਆਪ ਜੀ (34) ਨੂੰ ਪੇਸ਼ ਕੀਤੀ। ਆਪ ਜੀ ਨੇ ਵਰ ਦਿੱਤਾ ਕਿ ਇਹ ਪੁਸਤਕ ਬੰਦਗੀ ਨਾਮਾ ਨਹੀ 'ਜ਼ਿੰਦਗੀ ਨਾਮਾ' ਹੈ।

## ਪਹਿਲੇ ਮਹਿਲ, ਮਾਤਾ ਜੀਤੋ ਜੀ ਚੜ੍ਹਾਈ ਕਰ ਗਏ

ਸਤੰਬਰ, 1700 (13 ਅਸੂ 1757) ਨੂੰ ਆਪ ਜੀ (34) ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਚੜ੍ਹਾਈ ਕਰ ਗਏ। ਇਸ ਸਮੇਂ ਇਨ੍ਹਾਂ ਦੀ ਕੁਖੋਂ ਤਿੰਨ ਸਾਹਿਬਜ਼ਾਦੇ ਜੁਝਾਰ ਸਿੰਘ (10), ਜੋਰਾਵਰ ਸਿੰਘ (4), ਫਤਿਹ ਸਿੰਘ (2) ਸਨ। ਮਾਤਾ ਜੀਤੋ ਜੀ ਦਾ ਦੇਹੁਰਾ ਅਨੰਦ ਪੁਰ ਅਗੰਮਪੁਰ ਵਿਦਯਮਾਨ ਹੈ।

## ਮਸੰਦਾ ਸ਼ਾਹੀ ਖਤਮ

1701 ਵਿਸਾਖੀ ਦਾ ਮੇਲਾ ਆਪ ਜੀ (35) ਨੇ ਅਨੰਦ ਪੁਰ ਸਾਹਿਬ ਕੀਤਾ। ਇਸ ਸਮੇਂ ਅੰਮ੍ਰਿਤ ਪ੍ਰਚਾਰ ਬਾਹਰ ਕਾਫੀ ਹੋ ਗਿਆ ਸੀ ਤੇ ਸੰਗਤਾਂ ਨੇ ਅੰਮ੍ਰਿਤ ਛਕ ਕੇ ਰਹਿਤ ਧਾਰਨ ਕਰ ਲਈ ਸੀ। ਇਕ ਸਾਲ ਵਿਚ ਅੰਮ੍ਰਿਤਧਾਰੀ ਸਿੱਖੀ ਬਹੁਤ ਸਜ ਗਈ। ਇਸ ਮੇਲੇ ਦੀ ਰੌਣਕ ਸ਼ਸਤ੍ਰ-ਬਸਤ੍ਰ ਧਾਰੀ ਸਿੱਖੀ ਦੀ ਸੀ। ਸੰਗਤਾਂ ਵਿਚੋਂ ਸਿੱਖ ਅੰਮ੍ਰਿਤ ਛਕ ਕੇ ਸਿੰਘ ਸਜੇ। ਸਿੰਘਾਂ ਨੇ ਮਸੰਦਾ ਬਾਰੇ ਆਪ ਜੀ ਕੋਲ ਸ਼ਿਕਾਇਤਾਂ ਕੀਤੀਆਂ। ਆਪ ਜੀ ਨੂੰ ਸਾਬਤ ਹੋ ਗਿਆ ਕਿ ਇਹ ਮਸੰਦ ਸਿੱਖਾਂ ਦੇ ਘਰਾਂ ਵਿਚ ਜਾਕੇ ਮਾਸ ਖਾਂਦੇ ਤੇ ਸ਼ਰਾਬ ਪੀਂਦੇ ਤੇ ਭੈੜੀਆਂ ਕਰਤੂਤਾਂ ਕਰਦੇ ਹਨ।

ਆਪ ਜੀ ਨੇ ਮਸੰਦ ਰੀਤੀ ਖਤਮ ਕਰ ਦਿੱਤੀ ਤੇ ਹੁਕਮ ਦਿੱਤਾ ਕਿ ਸੰਗਤ ਆਪ ਹੀ ਆਪਣਾ-ਆਪਣਾ ਦਸਵੰਧ ਲੈ ਕੇ ਆਇਆ ਕਰੇ। ਮਸਿੰਦਾ ਸ਼ਾਹੀ ਖਤਮ ਕਰ ਦਿੱਤੀ।

## ਭਾਈ ਨੰਦ ਚੰਦ ਦਾ ਬੇਈਮਾਨ ਹੋ ਕੇ ਭੱਜ ਜਾਣਾ

ਡਰੋਲੀ ਨਿਵਾਸੀ ਉਮਰ ਸ਼ਾਹ ਦਾ ਪੋਤਾ ਭਾਈ ਨੰਦ ਚੰਦ ਜੋ ਡਰੋਲੀ ਦੇ ਇਲਾਕੇ ਦਾ ਮਸੰਦ ਸੀ। ਆਪ ਜੀ ਨੇ ਇਸ ਨੂੰ ਆਪਣਾ ਦੀਵਾਨ ਅਤੇ ਸੈਨਾਨੀ ਥਾਪਿਆ। ਇਸ ਨੇ ਭੰਗਾਣੀ ਦੇ ਯੁੱਧ ਵਿਚ ਵੱਡੀ ਵੀਰਤਾ ਵਿਖਾਈ। (ਇਸ ਦੀ ਬਹਾਦਰੀ ਦਾ ਜ਼ਿਕਰ ਬਚਿਤ੍ਰ ਨਾਟਕ ਵਿਚ ਦਸਮ ਗ੍ਰੰਥ ਦੇ ਸਫਾ 60 'ਤੇ ਆਪ ਜੀ ਨੇ ਕੀਤਾ ਹੈ)

ਸੰਨ 1701 ਵਿਚ ਇਕ ਉਦਾਸੀ ਸਾਧੂ ਗ੍ਰੰਥ ਸਾਹਿਬ ਲਿਖ ਕੇ ਆਪ ਜੀ (35) ਦੇ ਦਸਖਤਾਂ ਲਈ ਅਨੰਦ ਪੁਰ ਲਿਆਏ। ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਆਪ ਜੀ ਦੇ ਸਮੇਂ ਤੱਕ ਜੋ ਕਾਪੀ ਗ੍ਰੰਥ ਸਾਹਿਬ ਤੋਂ ਕੀਤੀ ਜਾਂਦੀ, ਉਹ ਦਸਖਤਾਂ ਲਈ ਸਿੱਖ ਲਿਆਕੇ ਸਤਿਗੁਰਾਂ ਦੇ ਪੇਸ਼ ਕਰਦੇ। ਨੰਦ ਚੰਦ ਨੇ ਇਹ ਕਾਪੀ ਘਰ ਰੱਖ ਲਈ ਅਤ ਉਦਾਸੀਆਂ ਨੂੰ ਵਾਪਸ ਦੇਣੋਂ ਇਨਕਾਰ ਕਰ ਦਿੱਤਾ ਤਦ ਸਾਧਾ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ। ਨੰਦ ਚੰਦ ਡਰਦਾ ਅਨੰਦ ਪੁਰ ਤੋਂ ਨੱਠ ਗਿਆ ਅਤੇ ਰਾਤੋ ਰਾਤ ਗ੍ਰੰਥ ਲੈ ਕੇ ਆਪਣੇ ਪਿੰਡ ਡਰੋਲੀ ਚਲਾ ਗਿਆ। ਗ੍ਰੰਥ ਡਰੋਲੀ ਘਰ ਛੱਡ ਕੇ ਕਰਤਾਰ ਪੁਰ ਧੀਰਮਲ (32) ਪਾਸ ਚਲਾ ਗਿਆ। ਉਸ ਨੇ ਗੁਰੂ ਕਾ ਜਾਸੂਸ ਸਮਝ ਕੇ ਮਰਵਾ ਦਿੱਤਾ। ਮਸਕਾਰ ਕਾਲੇਸੰਡਾ ਹੋਇਆ। (ਇਹ ਬੀੜ ਹੁਣ ਡਰੋਲੀ ਵਿਚ ਹੈ, ਮਹਾਨ ਕੋਸ਼ ਸਫਾ 722)

ਸੰਨ 1701 ਵਿਚ ਚੱਥੇ ਪਿੰਡ ਤਹਿਸੀਲ ਹਾਫਜ਼ਾਬਾਦ ਜ਼ਿਲਾ ਗੁਜਰਾਂਵਾਲਾ ਦੇ ਇਕ ਮਹੰਤ ਭਾਰਤੀ ਦਾਸ ਨੇ ਗੁਰੂ ਗੋਬਿੰਦ ਸਿੰਘ ਜੀ (36) ਨੂੰ ਆਨੰਦਪੁਰ ਜਾ ਕੇ ਇਕ ਸੁੰਦਰ ਘੋੜਾ ਭੇਟ ਕੀਤਾ। ਗੁਰੂ ਜੀ ਨੇ ਖੁਸ਼ ਹੋ ਕੇ ਇਕ ਦਸਤਾਰ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਬਖਸ਼ੇ। ਇਹ ਗ੍ਰੰਥ ਭਾਰਤੀ ਦਾਸ ਦੇ ਪਿੱਛੋਂ ਦੇ ਪੁਜਾਰੀਆਂ ਪਾਸ ਗੁਰਦੁਆਰਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਵਿਚ ਹਨ। ਇਸ ਗੁਰਦੁਆਰੇ ਦੇ ਨਾਮ 40 ਮੁਰੱਬੇ ਜ਼ਮੀਨ ਮਹਾਰਾਜਾ ਰਣਜੀਤ ਸਿੰਘ ਜੀ ਵਲੋਂ ਹੈ। ਮਹੰਤ ਉਦਾਸੀ ਹਨ। (ਪੜ੍ਹੋ ਮਹਾਨ ਕੋਸ਼ ਸਫਾ 832)

## ਗੁਰੂ ਜੀ ਨਾਲ ਸੰਨ 1701 ਤੋਂ 1704 ਤੱਕ ਦੀਆਂ ਲੜਾਈਆਂ

## ਰਾਜਾ ਬਲੀਆ ਚੰਦ ਤੇ ਰਾਜਾ ਆਲਮ ਸਿੰਘ ਦਾ ਝਗੜਾ

ਇਕ ਦਿਨ ਆਪ ਜੀ ਤੇ ਕੁਛ ਸਿੰਘ ਸ਼ਿਕਾਰ ਖੇਡਣ ਵਾਸਤੇ ਗਏ। ਰਾਜੇ ਬਲੀਆ ਚੰਦ ਤੇ ਆਲਮ ਸਿੰਘ ਦਾ ਝਗੜਾ ਹੋ ਗਿਆ। ਬਲੀਆ ਚੰਦ ਰਾਜੇ ਨਾਲ ਕੁਛ ਫੌਜ ਵੀ ਸੀ। ਏਥੇ ਜੰਗ ਸ਼ੁਰੂ ਹੋ ਗਈ। ਲੜਾਈ ਵਿਚ ਰਾਜੇ ਬਲੀਆ ਚੰਦ ਦੀ ਮੌਤ ਆਲਮ ਸਿੰਘ ਦੇ ਹੱਥੋਂ ਹੋ ਗਈ। ਬਲੀਆ ਚੰਦ ਦੇ ਨਾਲ ਆਏ ਰਾਜਾ ਆਲਮ ਚੰਦ ਨੇ ਫੇਰ ਹੱਲਾ ਕਰਕੇ ਕੁਝ ਸਿੰਘਾਂ ਦਾ ਨੁਕਸਾਨ ਕਰ ਦਿੱਤਾ। ਆਪ ਜੀ ਨੇ ਇਕ ਤੀਰ ਛੱਡਿਆ ਜੋ ਰਾਜਾ ਆਲਮ ਚੰਦ ਜ਼ਖਮੀ ਹੋ ਗਿਆ ਅਤੇ ਸਾਰੀ ਫੌਜ ਮੈਦਾਨ ਵਿਚੋਂ ਭੱਜ ਗਈ। ਆਪ ਜੀ ਸਮੇਤ ਸਿੰਘਾਂ ਅਨੰਦਪੁਰ ਆ ਗਏ।

ਰਾਜੇ ਅਜਮੇਰ ਚੰਦ ਨੇ ਰਾਜਿਆਂ ਦਾ ਇਕੱਠ ਕਰ ਔਰੰਗਜ਼ੇਬ ਨੂੰ ਚਿੱਠੀ ਲਿਖੀ।

ਅਜਮੇਰ ਚੰਦ ਰਾਜੇ ਕੋਲ ਕਈ ਰਾਜਿਆਂ ਨੇ ਇਕੱਠੇ ਹੋ ਕੇ ਸਲਾਹ ਕੀਤੀ ਕਿ ਹੁਣ ਤਾਂ ਅਜੇ ਪੰਜ-ਛੇ ਹਜ਼ਾਰ ਹੀ ਸਿੰਘ ਹਨ ਜੋ ਇਸ ਤਰ੍ਹਾਂ ਗੁਰੂ ਨੂੰ ਵਕਤ ਮਿਲ ਗਿਆ ਤਾਂ ਲੱਖਾਂ ਵਿਚ ਸਿੰਘ ਹੋ ਜਾਣਗੇ ਕਿਉਂ ਨਾ ਪਹਿਲਾਂ ਹੀ ਇੰਤਜ਼ਾਮ ਕੀਤਾ ਜਾਵੇ। ਇਹ ਸਲਾਹ ਕਰਕੇ ਪਹਾੜੀ ਰਾਜਿਆਂ ਨੇ ਸੂਬੇ ਸਰਹੰਦ ਪਾਸ ਅਰਜ਼ੀ ਲਿਖ ਭੇਜੀ ਕਿ ਗੁਰੂ ਨੇ ਖਾਲਸਾ ਪੰਥ ਕਾਇਮ ਕੀਤਾ ਹੈ ਤੇ ਅੰਮ੍ਰਿਤ ਛਕਾ-ਛਕਾ ਸਸਤ੍ਰਧਾਰੀ ਸਿੰਘ ਬਣਾਏ ਜਾਂਦੇ ਹਨ। ਸਾਨੂੰ ਤਾਂ ਇਹ ਖਤਰਾ ਹੈ ਕਿ ਸਾਡੀਆਂ ਹੀ ਰਿਆਸਤਾਂ ਨਾ ਦਬ ਲੈਣ। ਅਸੀਂ ਸਰਕਾਰ ਨੂੰ ਜੰਗ ਦਾ ਖਰਚ ਤੇ ਫੌਜੀ ਇਮਦਾਦ ਦੇ ਕੇ ਨਾਲ ਲੜਾਂਗੇ। ਸੂਬੇ ਸਰਹੰਦ ਨੇ ਇਹ ਅਰਜ਼ੀ ਔਰੰਗਜ਼ੇਬ ਨੂੰ ਭੇਜ ਦਿੱਤੀ। ਜੋ ਕਿ ਔਰੰਗਜ਼ੇਬ (83) ਔਰੰਗਾਬਾਦ ਸੀ।

## ਦੀਨਾ ਬੇਗ ਤੇ ਰਾਜਿਆਂ ਨੇ ਰਲ ਕੇ ਜੰਗ ਕਰਨਾ

ਔਰੰਗਜ਼ੇਬ (83) ਨੇ ਦੱਖਣ ਤੋਂ ਸਰਹੰਦ ਦੇ ਸੂਬੇ ਵਜ਼ੀਦ ਖਾਂ ਨੂੰ ਲਿਖ ਦਿੱਤਾ ਕਿ ਪਹਾੜੀ ਰਾਜਿਆਂ ਦੀ ਮਦਦ ਕਰੇ। ਵਜ਼ੀਦ ਖਾਂ ਸੂਬੇ ਸਰਹੰਦ ਨੇ ਦਸ ਹਜ਼ਾਰ ਫੌਜ ਦੇ ਕੇ ਸਰਦਾਰ ਦੀਨਾ ਬੇਗ ਅਤੇ ਪੈਂਦੇ ਖਾਂ ਮੁਗ਼ਲ ਨੂੰ ਰਾਜਿਆ ਦੀ ਸਹਾਇਤਾ ਅਤੇ ਇਮਦਾਦ ਲਈ ਭੇਜ ਦਿੱਤਾ। ਸ਼ਾਹੀ ਫੌਜ ਰੋਪੜ ਪੁੱਜੀ। ਇਥੇ ਰੋਪੜ ਰਾਜਾ ਬੀਰ ਸਿੰਘ ਜਸਪਾਲੀਆ, ਅਜਮੇਰ ਚੰਦ ਕਹਲੂਰੀ, ਮਦਨਪਾਲ ਕੁਹਲੇੜੀਆ, ਹਿੰਮਤ ਸਿੰਘ ਹੰਡੂਰੀ, ਹਰਪਾਲ ਕਟੀਲੀਆ ਆਦਿਕ ਖੁਸ਼ੀ ਨਾਲ ਆਪੋ-ਆਪਣੀ ਫੌਜ ਲੈ ਕੇ ਆ ਗਏ। ਤੀਜੇ ਦਿਨ ਜਦ ਇਹ ਸਾਰੀ ਫੌਜ ਅਨੰਦ ਪੁਰ ਦੇ ਨੇੜੇ ਜਾ ਪਹੁੰਚੀ ਤਾਂ ਰਣਜੀਤ ਨਗਾਰਾ ਬਜਵਾ ਸਿੰਘਾਂ ਨੇ ਜੰਗ ਵਾਸਤੇ ਤਿਆਰੇ ਕਰ ਲਏ। ਅਤ ਆਪ ਵੀ ਘੋੜੇ 'ਤੇ ਸਵਾਰ ਹੋ ਜੰਗ ਨੂੰ ਤਿਆਰ ਹੋਏ।

ਸਿੰਘਾਂ ਦੀ ਫੌਜ ਪੰਜ ਹਜ਼ਾਰ ਸੀ। ਦੁਸ਼ਮਣਾਂ ਦੇ ਹੱਲਾ ਕਰਨ ਤੋਂ ਪਹਿਲਾਂ ਹੀ ਸਿੰਘਾਂ ਨੇ ਹੱਲਾ ਕਰ ਦਿੱਤਾ। ਸ਼ਾਹੀ ਫੌਜ ਦਾ ਕਾਫੀ ਨੁਕਸਾਨ ਹੁੰਦਾ ਵੇਖਕੇ ਪੈਂਦੇ ਖਾਂ ਆਪ ਜੀ ਦਾ ਸਾਹਮਣਾ ਕਰਨ ਲਈ ਵਧਿਆ। ਪੈਂਦੇ ਖਾਂ ਆਪ ਜੀ ਦੇ ਹੱਥੋਂ ਮਾਰਿਆ ਗਿਆ। ਦੀਨਾ ਬੇਗ ਦੀ ਫੌਜ ਦਾ ਸਾਹਿਬਜ਼ਾਦਾ ਅਜੀਤ ਸਿੰਘ (14) ਨੇ ਬੜਾ ਨੁਕਸਾਨ ਕੀਤਾ। ਦੀਨਾ ਬੇਗ ਵੀ ਜ਼ਖਮੀ ਹੋ ਗਿਆ। ਪਹਾੜੀ ਫੌਜਾਂ ਨੂੰ ਭੱਜਦਿਆਂ ਵੇਖ ਕੇ ਇਹ ਵੀ ਹਾਰ ਖਾ ਕੇ ਭੱਜ ਗਿਆ। ਆਪ ਜੀ ਨੇ ਇਹ ਜੰਗ ਜਿੱਤਣ ਦੀ ਬੜੀ ਖੁਸ਼ੀ ਕੀਤੀ।

## ਪਹਾੜੀ ਰਾਜੇ ਜਮਤੁੱਲੇ ਦੀ ਸਹਾਇਤਾ ਲੈ ਚੜ੍ਹੇ

ਪਹਾੜੀ ਰਾਜਿਆਂ ਨੇ ਇਕੱਠ ਕਰਕੇ ਸਲਾਹ ਕੀਤੀ। ਜਮਤੁਲਾ ਗੁੱਜਰ ਜੋ ਆਪਣੇ ਭਾਈਚਾਰੇ ਗੁਜਰਾਂ ਵਿਚ ਬੜਾ ਮਸ਼ਹੂਰ ਸੀ। ਇਸ ਨੂੰ ਪਹਾੜੀ ਰਾਜਿਆਂ ਨੇ ਤਿਆਰ ਕਰ ਲਿਆ। ਇਹ ਵੀ ਆਪਣੀ ਫੌਜ ਲੈ ਪਹਾੜੀ ਰਾਜਿਆਂ ਨਾਲ ਹੋ ਗਿਆ। ਆਪ ਜੀ ਨੂੰ ਇਸ ਜੰਗ ਦੀ ਤਿਆਰੀ ਦਾ ਪਤਾ ਲੱਗ ਗਿਆ।

ਸਿੰਘਾਂ ਦੇ ਹੋਰ ਜਥੇ ਵੀ ਕਈ ਜਗ੍ਹਾ ਤੋਂ ਆ ਗਏ। ਆਪ ਜੀ ਨੇ ਇਸ ਜੰਗ ਵਾਸਤੇ ਅਨੰਦਗੜ੍ਹ ਕਿਲਾ ਕਾਇਮ ਕੀਤਾ। ਪਹਾੜੀ ਰਾਜਿਆਂ ਦੀ ਸੈਨਾ ਨੇੜੇ ਆ ਚੁੱਕੀ ਸੀ। ਸਾਹਿਬਜ਼ਾਦੇ ਅਜੀਤ ਸਿੰਘ ਦੀ ਕਮਾਨ ਹੇਠ ਚਾਰ ਹਜ਼ਾਰ ਜੱਥਾ ਕਾਇਮ ਕੀਤਾ। ਮਝੈਲਾਂ ਦਾ ਜਥਾ ਜੋ ਭਾਈ ਦੁਨੀ ਚੰਦ ਲੈ ਕੇ ਆਇਆ ਸੀ। ਇਸ ਨੂੰ ਅੱਗੇ ਲਾਇਆ। ਬੁਢਾ ਸਿੰਘ ਕਲਾਕੂਕਾ, ਬਹਲੋ ਦਾ ਪੋਤਰਾ ਗੁਰਦਾਸ, ਊ ਸਿੰਘ, ਆਲਮ ਸਿੰਘ, ਬਚਿਤ੍ਰ ਸਿੰਘ, ਕੇਹਰ ਸਿੰਘ, ਦਇਆ ਸਿੰਘ ਜੰਗ ਵਿਚ ਸ਼ਾਮਲ ਹੋਏ। ਜਸਵਾਲੀਆ ਕੇਸਰੀ ਚੰਦ ਪਹਾੜੀ ਰਾਜਾ ਸਭ ਤੋਂ ਪਹਿਲੇ ਅੱਗੇ ਨੂੰ ਵਧਿਆ। ਉਦੇ ਸਿੰਘ ਦੇ ਹੱਥੋਂ ਕੇਸਰੀ ਚੰਦ ਦੀ ਮੌਤ ਹੋ ਗਈ। ਅਜਮੇਰ ਚੰਦ ਰਾਜੇ ਨੇ ਜਮਤੁਲੇ ਨੂੰ ਲਲਕਾਰ ਅੱਗੇ ਕੀਤਾ। ਇਸ ਨੂੰ ਵੀ ਉਦੇ ਸਿੰਘ ਨੇ ਮਾਰ ਦਿੱਤਾ। ਜਮਤੁਲਾ ਦੀ ਮੌਤ ਹੁੰਦਿਆਂ ਹੀ ਗੁੱਜਰਾਂ ਤੇ ਰੰਘੜਾਂ ਦੀ ਫੌਜ ਭੱਜ ਗਈ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਘੋੜਾ ਮਾਰਿਆ ਗਿਆ। ਝਟਪਟ ਦੂਜੇ ਘੋੜੇ 'ਤੇ ਸਵਾਰ ਹੋ ਫੌਜਾਂ ਨਾਲ ਲੈ ਪਹਾੜੀ ਰਾਜਿਆਂ ਦੀ ਫੌਜ ਦਾ ਕਾਫੀ ਨੁਕਸਾਨ ਕੀਤਾ। ਪਹਾੜੀਏ ਹਾਰ ਖਾ ਕੇ ਭੱਜ ਗਏ।

## ਬਚਿਤ੍ਰ ਸਿੰਘ ਦਾ ਮਸਤ ਹਾਥੀ ਨਾਲ ਮੁਕਾਬਲਾ

ਰਾਤ ਨੂੰ ਪਹਾੜੀ ਰਾਜਿਆਂ ਨੇ ਫੇਰ ਇਕੱਠ ਕੀਤਾ ਅਤੇ ਸਵੇਰੇ-ਸਵੇਰੇ ਹੀ ਜੰਗ ਆਰੰਭਣ ਦਾ ਫੈਸਲਾ ਕੀਤਾ। ਕੇਸਰੀ ਚੰਦ ਜਸਵਾਲੀਏ ਨੇ ਆਪਣੇ ਮਸਤ ਹਾਥੀ ਨੂੰ ਸ਼ਰਾਬ ਪਿਆ, ਹਾਥੀ 'ਤੇ ਫੌਲਾਦੀ ਝੂਲ ਪਵਾ, ਸੁੰਡ ਵਿਚ ਚਾਰ ਹੱਥ ਲੰਮੀ ਤਲਵਾਰ ਫੜਾ, ਸਿਰ ਨੂੰ

ਤਦੋ ਕੈਨੂ ਅਨੰਦਗੜ੍ਹ ਕਿਲ੍ਹੇ ਨੂੰ ਤੋੜਨ ਵਾਸਤੇ ਅੱਗੇ ਕੀਤਾ ਅਤੇ ਆਪ ਕੇਸਰੀ ਚੰਦ ਬਹੁਤ ਸਾਰੀ ਸੈਨਾ ਲੈ ਕੇ ਮਗਰ ਵਧਿਆ। ਆਪ ਜੀ ਨੇ ਹੁਕਮ ਕੀਤਾ ਕਿ ਬਹਾਦਰ ਸ਼ੇਰ ਬਚਿੱਤ੍ਰ ਸਿੰਘ ਹੀ ਹਾਥੀ ਭਜਾ ਕੇ ਪਹਾੜੀਆਂ ਦੀ ਫੌਜ ਦਾ ਨਾਸ ਕਰੇਗਾ। ਆਪ ਜੀ ਦਾ ਹੁਕਮ ਸੁਣਦਿਆਂ ਹੀ ਬਚਿੱਤ੍ਰ ਸਿੰਘ ਨੇ ਕੁਛ ਫੌਜ ਲੈ ਜਾ ਹੱਲਾ ਕੀਤਾ। ਹਾਥੀ ਦੇ ਸਿਰ ਵਿਚ ਬਰਛਾ ਮਾਰਿਆ ਜੋ ਸਿਰ ਵਿਚ ਧੱਸ ਗਿਆ। ਹਾਥੀ ਚੀਕਾਂ ਮਾਰਦਾ ਬੇਹੋਸ਼ ਹੋਇਆ। ਪਿੱਛੇ ਪਹਾੜੀ ਫੌਜਾਂ ਨੂੰ ਲਤਾੜਦਾ ਹੋਇਆ ਭੱਜਿਆ। ਉਦੇ ਸਿੰਘ ਨੇ ਆਪਣਾ ਰਸਾਲਾ ਲੈ ਕੇਸਰੀ ਚੰਦ 'ਤੇ ਹਮਲਾ ਕਰ ਕੇ ਕੇਸਰੀ ਚੰਦ ਨੂੰ ਮਾਰ ਦਿੱਤਾ। ਉਦੇ ਸਿੰਘ ਦੇ ਰਸਾਲੇ ਨੇ ਪਹਾੜੀ ਫੌਜਾਂ ਦੀ ਬੜੀ ਤਬਾਹੀ ਕੀਤੀ। ਮੁਹਕਮ ਸਿੰਘ ਨੇ ਤੇਗ ਮਾਰਕੇ ਹਾਥੀ ਦਾ ਸੁੰਡ ਕੱਟ ਦਿੱਤਾ। ਹਾਥੀ ਦੀ ਮੌਤ ਹੋ ਗਈ। ਹਿੰਮਤ ਸਿੰਘ ਰਾਜੇ ਹੰਡੂਰੀਏ ਨੂੰ ਬਾਦਲ ਸਿੰਘ ਨੇ ਜ਼ਖਮੀ ਕਰ ਦਿੱਤਾ। ਅਜਮੇਰ ਚੰਦ ਨੂੰ ਤੀਰ ਦਾ ਘਾਉ ਵੱਜਿਆ। ਸਭ ਫੌਜ ਹਾਰ ਕੇ ਨੱਸ ਗਈ।

## ਰਾਜੇ ਘੁਮੰਡ ਚੰਦ ਦਾ ਪ੍ਰਸੰਗ

ਦੂਜੇ ਦਿਨ ਰਾਜੇ ਘੁਮੰਡ ਚੰਦ ਨੇ ਸਾਰੇ ਰਾਜਿਆਂ ਨੂੰ ਕਹਿ ਸੁਣਾਇਆ ਕਿ ਮੈਂ ਤਾਂ ਇਸ ਹਾਰ ਵਾਲੀ ਮੈਲ ਨੂੰ ਲਾਹ ਕੇ ਹੀ ਛੱਡਾਂਗਾ। ਘੁਮੰਡ ਚੰਦ ਨੇ ਕਾਫੀ ਫੌਜ ਲੈ ਹੱਲਾ ਕਰ ਦਿੱਤਾ। ਸਿੰਘ ਫੌਜ ਦਾ ਕਾਫੀ ਨੁਕਸਾਨ ਹੋਇਆ। ਸਿੰਘ ਭੱਜਕੇ ਲੋਹਗੜ੍ਹ ਕਿਲ੍ਹੇ ਵਿਚ ਧੱਸ ਗਏ। ਘੁਮੰਡ ਚੰਦ ਆਪਣੀ ਜਿੱਤ ਸਮਝਕੇ ਪਿੱਛੇ ਨੂੰ ਹਟਦਾ ਗਿਆ। ਸਿੰਘਾਂ ਨੇ ਕਿਲ੍ਹੇ ਵਿਚੋਂ ਨਿਕਲਕੇ ਹੱਲਾ ਕਰ ਦਿੱਤਾ। ਰਾਜੇ ਕਟੋਚੀਏ ਨੂੰ ਗੋਲੀ ਲੱਗੀ। ਫਿਰ ਸਭ ਰਾਜੇ ਮਿਲ ਕੇ ਵੀਹ ਹਜ਼ਾਰ ਫੌਜ ਲੈ ਆ ਪਏ। ਸਿੰਘਾਂ ਨੂੰ ਅਪਣਾ ਬਚਾ ਕਰਨ ਵਾਸਤੇ ਕਿਲ੍ਹੇ ਵਿਚ ਆਉਣਾ ਪਿਆ। ਇਸ ਤਰ੍ਹਾਂ ਇਸ ਲੜਾਈ ਨੂੰ 20 ਦਿਨ ਹੋ ਗਏ।

## ਪੰਮੇ ਪ੍ਰੋਹਤ ਦੀ ਚਾਲ

ਪਹਾੜੀ ਰਾਜਿਆਂ ਨੇ ਪੰਮੇ ਪ੍ਰੋਹਤ ਨਾਲ ਸਲਾਹ ਕੀਤੀ ਤਾਂ ਪੰਮੇ ਪ੍ਰੋਹਤ ਨੇ ਕਿਹਾ ਕਿ ਆਪਾਂ ਇਕ ਵਾਰੀ ਵਕਤ ਟਪਾ ਲਈਏ। ਫਿਰ ਸ਼ਾਹੀ ਫੌਜ ਮੰਗਾਵਾਂ ਕੇ ਅਨੰਦਪੁਰ 'ਤੇ ਘੇਰਾ ਕਰਾਂਗੇ। ਪ੍ਰੋਹਤ ਨੇ ਕਿਹਾ ਕਿ ਗੁਰੂ ਤੋਂ ਇਕ ਵਾਰੀ ਅਨੰਦਪੁਰ ਖਾਲੀ ਕਰਾ ਲਈਏ। ਭਾਵੇਂ ਦੂਜੇ ਦਿਨ ਹੀ ਕਿਉਂ ਨਾ ਆ ਜਾਣ।

## ਗਊ ਦੀ ਸੁਗੰਧ

ਪੰਮੇ ਪ੍ਰੋਹਤ ਨੇ ਕਿਹਾ ਕਿ ਹਿੰਦੂ ਧਰਮ ਵਿਚ ਗਊ ਦੀ ਸਗੰਧ ਸਭ ਤੋਂ ਵੱਡੀ ਹੈ। ਅਸੀਂ ਗਊ ਦੀ ਕਸਮ ਖਾ ਲਿਖ ਦੇਈਏ ਕਿ ਉਹ ਇਕ ਵਾਰੀ ਅਨੰਦਪੁਰ ਛੱਡ ਜਾਣ। ਭਾਵੇਂ ਦੂਜੇ ਦਿਨ ਹੀ ਆ ਜਾਣ, ਸਾਡੀ ਗੱਲ ਪੂਰੀ ਹੋ ਜਾਵੇਗੀ। ਸੋ ਪ੍ਰੋਹਤ ਨੇ ਪਹਾੜੀਆਂ ਨੂੰ ਏਸ ਗੱਲ 'ਤੇ ਲਾ ਕੇ ਇਕ ਗਊ ਆਟੇ ਦੀ ਬਣਾ ਕੇ ਥਾਲ ਵਿਚ ਰੱਖ ਦਿੱਤੀ। ਇਕ ਚਿੱਠੀ ਪਹਾੜੀਆਂ ਵਲੋਂ ਲਿਖੀ ਦਿੱਤੀ ਕਿ ਅਸੀਂ ਗਊ ਦੀ ਕਸਮ ਖਾ ਕੇ ਆਖਦੇ ਹਾਂ ਕਿ ਤੁਸੀਂ  ਇਕ ਵਾਰੀ ਅਨੰਦਪੁਰ ਖਾਲੀ ਕਰ ਦਿਉ ਫੇਰ ਭਾਵੇਂ ਦੂਜੇ ਦਿਨ ਹੀ ਆ ਜਾਣਾ। ਇਹ ਚਿੱਠੀ ਤੇ ਆਟੇ ਦੀ ਗਊ ਆਪ ਜੀ ਪਾਸ ਪੰਮੇ ਪ੍ਰੋਹਤ ਰਾਹੀ ਪਹੁੰਚੀ। ਆਪ ਜੀ ਤਾਂ ਇਹ ਗੱਲ ਨਾ ਮੰਨੇ ਪਰ ਸਿੰਘਾਂ ਨੇ  ਆਖਿਆ ਕਿ ਜੇ ਅਸੀਂ ਕਸਮ 'ਤੇ ਇਤਬਾਰ ਕਰਕੇ ਇਕ ਵਾਰੀ ਅਨੰਦਪੁਰ ਖਾਲੀ ਕਰ ਦੇਈਏ ਤਾਂ ਨਿੱਤ ਦਾ ਖਬੇੜਾ ਮਿਟ ਜਾਏਗਾ। ਮਾਤਾ ਗੁਜਰੀ ਜੀ ਤੇ ਸਿੰਘਾਂ ਨੇ ਆਪ ਜੀ ਨੂੰ ਇਸ ਗੱਲ 'ਤੇ ਮਨਾ ਹੀ ਲਿਆ।

## ਨਿਰਮੋਹ ਗੜ੍ਹ

ਆਪ ਜੀ ਅਨੰਦਪੁਰ ਖਾਲੀ ਕਰਕੇ ਅਨੰਦਪੁਰ ਤੋਂ ਡੇਢ ਕੋਹ 'ਤੇ ਇਕ ਉਚੇ ਥਾਂ 'ਤੇ ਜਾ ਬੈਠੇ । ਇਸ ਜਗ੍ਹਾ ਦਾ ਨਾਮ ਨਿਰਮੋਹ ਗੜ੍ਹ ਰਖਿਆ। ਇਕ ਦਿਨ ਆਪ ਜੀ ਖੁਲ੍ਹੇ ਮੈਦਾਨ ਵਿਚ ਬੈਠੇ ਸਨ। ਪਹਾੜੀ ਰਾਜੇ ਦੇ ਤੋਪਚੀਆਂ ਨੇ ਆਪ ਜੀ 'ਤੇ ਨਿਸ਼ਾਨਾ ਮਾਰਕੇ ਗੋਲਾ ਚਲਾਇਆ। ਆਪ ਜੀ ਤਾਂ ਬਚ ਗਏ ਪਰ ਭਾਈ ਰਾਮ ਸਿੰਘ ਜੀ ਜੋ ਚੌਰ ਕਰ ਰਹੇ ਸਨ ਸ਼ਹੀਦੀ ਪਾ ਗਏ। ਗੁਰੂ ਜੀ ਨੇ ਨਿਸ਼ਾਨਾ ਮਾਰਕੇ ਦੋਵੇਂ ਤੋਪਚੀ ਮਾਰ ਦਿੱਤੇ। (ਉਥੇ ਨਿਰਮੋਹ ਗੜ੍ਹ ਤੋਪਚੀਆਂ ਦੀਆਂ ਕਬਰਾਂ ਹਨ ਅਤੇ ਭਾਈ ਰਾਮ ਸਿੰਘ ਜੀ ਦਾ ਗੁਰਦੁਆਰਾ ਹੈ) ਆਪ ਜੀ ਪਹਾੜੀਆਂ ਦੀ ਬੁਰੀ ਨੀਤੀ ਨੂੰ ਤਾੜ ਗਏ । ਏਥੇ ਉਚੇ  ਟਿਲੇ 'ਤੇ ਕਿਲ੍ਹਾ ਬਣਾਇਆ।

## ਪਹਾੜੀ ਰਾਜਿਆਂ ਨੇ ਵਜੀਦ ਖਾਂ ਨਾਲ ਮਿਲਕੇ ਜੰਗ ਕਰਨੀ

ਪਹਾੜੀ ਰਾਜਿਆਂ ਨੇ ਮਿਲਕੇ ਇਕ ਚਿੱਠੀ ਸੂਬਾ ਸਰਹੰਦ ਵਜੀਦ ਖਾਂ ਨੂੰ ਲਿਖੀ ਕਿ ਗੁਰੂ ਜੀ ਇਸ ਵੇਲੇ ਇਕ ਮੈਦਾਨ ਵਿਚ ਹਨ ਜਿਥੇ ਕਿ ਕੋਈ ਖਾਸ ਫੌਜ ਨਹੀਂ ਹੈ ਤੇ ਨਾ ਹੀ ਕੋਈ ਖਾਸ ਇੰਤਜ਼ਾਮ ਹੈ। ਤੁਸੀ ਹਮਲਾ ਕਰ ਦਿਓ ਅਸੀ ਤੁਹਾਡੇ ਨਾਲ ਹੋਵਾਂਗੇ। ਵਜੀਦ ਖਾਂ ਨੇ ਫੌਜ ਤਿਆਰ ਕਰ ਲਈ ਤੇ ਪਹਾੜੀ ਰਾਜੇ ਫੌਜ ਲੈਕੇ ਰੋਪੜ ਜਾ ਮਿਲੇ। ਦੋ ਦਿਨ ਬੜਾ ਯੁੱਧ ਹੋਇਆ। ਆਪ ਜੀ ਦੀ ਫਤਹਿ ਹੋਈ।

## ਗੁਰੂ ਜੀ ਸਤਲੁਜ ਪਾਰ

ਆਪ ਜੀ ਕੁਛ ਸਿੰਘਾਂ ਸਮੇਂ ਸਤਲੁਜ ਪਾਰ ਹੋ ਗਏ ਇਥੋਂ ਦੇ ਬਿਲਾਸੀ ਦੇ ਰਾਜੇ ਨੇ ਆਪ ਜੀ ਦੀ ਬੜੀ ਸੇਵਾ ਕੀਤੀ (ਇਸ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਹੈ ਕੀਰਤਪੁਰ ਤੋਂ 5 ਮੀਲ ਉਤਰ ਵੱਲ) ਇਥੋਂ ਆਪ ਜੀ ਬਿਭੌਰ ਰਿਆਸਤ ਵਿਚ ਆ ਗਏ। ਇਥੋਂ ਦੇ ਰਾਜੇ ਦੀ ਅਰਜ਼ ਕਰਨ 'ਤੇ ਆਪ ਇਕ ਮਹੀਨਾ ਰਹੇ। (ਇਸ ਯਾਦ ਵਿਚ ਗੁਰਦੁਆਰਾ ਬਿਭੌਰ ਸਾਹਿਬ ਹੈ)

## ਅਨੰਦਪੁਰ

ਬਿਭੌਰ ਤੋਂ ਅਨੰਦਪੁਰ ਸਾਹਿਬ ਆ ਗਏ। ਸਭ ਤੋੜ-ਫੋੜ ਮੁਰੰਮਤ ਕਰਵਾ ਠੀਕ ਕਰਵਾਈ। ਸੰਗਤਾਂ ਦੀ ਆਵਜਾਈ ਸ਼ੁਰੂ ਹੋ ਗਈ।

## ਰਵਾਲਸਰ ਮੰਡੀ

ਆਪ ਜੀ ਨੇ ਰਵਾਲਸਰ ਸਮੇਤ ਪਰਿਵਾਰ ਪਹੁੰਚਕੇ ਵਿਸਾਖੀ ਦਾ ਮੇਲਾ ਕੀਤਾ। ਆਪ ਮੰਡੀ ਦੇ ਰਾਜੇ ਸੁਧਸੈਨ ਕੋਲ ਇਕ ਮਹੀਨਾ ਠਹਿਰੇ। ਫਿਰ ਅਨੰਦਪੁਰ ਆ ਗਏ।

## ਕੁਰਕਸ਼ੇਤ੍ਰ

ਆਪ ਜੀ ਨੇ ਅਨੰਦਪੁਰ ਤੋਂ ਬਹੁਤ ਸਾਰੇ ਸਿੰਘ ਨਾਲ ਲੈ ਕੁਰਕਸ਼ੇਤ੍ਰ ਸੂਰਜ ਗ੍ਰਹਿਣ ਦਾ ਮੇਲਾ ਵੇਖਿਆ। ਮੇਲੇ ਤੋਂ ਬਹੁਤ ਘੋੜੇ ਖਰੀਦੇ।

## ਚਮਕੌਰ (ਜੰਗ ਅਲਫ ਖਾਂ ਤੇ ਸੈਦ ਬੇਗ)

ਕੁਰਕਸ਼ੇਤ੍ਰ ਤੋਂ ਵਾਪਸੀ 'ਤੇ ਚਮਕੌਰ ਪਿੰਡ ਦੇ ਕੋਲ ਆ ਕੇ ਡੇਰਾ ਲਾ ਲਿਆ। ਪਹਾੜੀ ਰਾਜੇ ਹਰ ਵੇਲੇ ਕਿਸੇ ਤਾੜ ਵਿਚ ਰਹਿੰਦੇ ਸਨ। ਪਹਾੜੀ ਰਾਜਿਆਂ ਨੂੰ ਪਤਾ ਲੱਗਾ ਕਿ ਸੂਬਾ ਲਾਹੌਰ ਦੇ ਦੋ ਉਮਰਾਵ ਸੈਦ ਬੇਗ ਅਤੇ ਅਲਫ ਖਾਂ ਪੰਜ-ਪੰਜ ਹਜ਼ਾਰ ਦੀ ਫੌਜ ਲੈਕੇ ਦਿੱਲੀ ਜਾ ਰਹੇ ਹਨ। ਪਹਾੜੀ ਰਾਜਿਆਂ ਨੇ ਆਪਣਾ-ਆਪਣਾ ਏਲਚੀ ਲੁਧਿਆਣੇ ਭੇਜ ਦਿੱਤਾ। ਜਿਨ੍ਹਾਂ ਨੇ ਅਲਫ ਖਾਂ ਤੇ ਸੈਦ ਬੇਗ ਨੂੰ ਦੱਸਿਆ ਕਿ ਗੁਰੂ ਜੀ ਇਸ ਵੇਲੇ ਚਮਕੌਰ ਬੈਠੇ ਹਨ ਕੋਈ ਇਥੇ ਕਿਲ੍ਹਾ ਜਾਂ ਇੰਤਜ਼ਾਮ ਨਹੀਂ ਹੈ, ਤੁਸੀਂ ਹੱਲਾ ਕਰ ਦਿਉ।

ਇਹ ਪੱਤਰ ਪੜ੍ਹ ਕੇ ਉਮਰਾਵ ਬੜੇ ਖੁਸ਼ ਹੋਏ ਕਿ ਜੇ ਅਸੀ ਜਿੱਤ ਕਰਕੇ ਦਿੱਲੀ ਗਏ ਤਾ ਬਾਦਸ਼ਾਹ ਬਹੁਤ ਖੁਸ਼ ਹੋਵੇਗਾ। ਦੋਵੇਂ ਉਮਰਾਵ ਫੌਜ ਲੈਕੇ ਚਮਕੌਰ ਵੱਲ ਹੋ ਗਏ। ਆਪ ਜੀ ਨੂੰ ਇਹ ਖਬਰ ਮਿਲ ਗਈ। ਆਪ ਜੀ ਨੇ ਵੀ ਜੰਗ ਦੀ ਤਿਆਰੀ ਕਰ ਲਈ। ਦੋਨਾਂ ਤਰਫੋਂ ਟਕਰਾ ਹੋ ਗਿਆ। ਸੈਦ ਬੇਗ ਖੁਦ ਹੀ ਅੱਗੇ ਹੋ ਕੇ ਆਪ ਜੀ ਦਾ ਸਾਹਮਣਾ ਕਰਨ ਲੱਗਾ। ਆਪਣੀ ਮੌਤ ਹੁੰਦੀ ਵੇਖ ਕੇ ਆਪ ਜੀ ਦੀ ਚਰਨੀ ਆ ਲੱਗਾ ਅਤੇ ਆਪਣੀ ਕਮਾਨ ਦੀ ਫੌਜ ਲੈ ਸਿੱਖਾ ਵਿਚ ਆ ਮਿਲਿਆ। ਇਹ ਵੇਖਦਿਆ ਹੀ ਅਲਫ ਖਾ ਆਪਣੀ ਫੌਜ ਲੈਕੇ ਦਿੱਲੀ ਵੱਲ ਨੂੰ ਚਾਲੇ ਪਾ ਗਿਆ। ਆਪ ਜੀ ਖੁਸ਼ੀਆ ਮਨਾਉਂਦੇ ਅਨੰਦ ਪੁਰ ਪਹੁੰਚ ਗਏ।

## ਅਨੰਦ ਪੁਰ

ਪਹਾੜੀ ਰਾਜਿਆਂ ਨੇ ਇਕ ਪੱਤਰ ਦਿੱਲੀ ਸੂਬੇ ਵੱਲ ਲਿਖ ਭੇਜਿਆ ਕਿ ਗੁਰੂ ਜੀ ਨੂੰ ਅਨੰਦ ਪੁਰ ਤੋਂ ਕੱਢਣ ਵਾਸਤੇ ਪੂਰੀ ਸੈਨਾ ਭੇਜੋ। ਸੂਬਾ ਦਿੱਲੀ ਜੋ ਪਹਿਲੇ ਹੀ ਅਲਫ ਖਾਂ ਤੋਂ ,ਸਾਰੀ ਗੱਲਬਾਤ ਸੁਣ ਚੁੱਕਿਆ ਸੀ। ਪਹਾੜੀ ਰਾਜਿਆ ਦਾ ਪੱਤਰ ਪੜ੍ਹ ਆਪਣੀ ਫੌਜ ਸਰਦਾਰ ਸੈਦ ਖਾਂ ਦੀ ਕਮਾਨ ਹੇਠ ਭੇਜ ਦਿੱਤੀ।

ਮਾਰਚ 1702 ਨੂੰ ਜਦੋਂ ਇਹ ਫੌਜ ਸ਼ਾਹੀ ਸਰ ਪੁੱਜੀ ਤਾਂ ਆਪ ਜੀ (36) ਨੂੰ ਪਤਾ ਲੱਗਾ ਗਿਆ। ਇਸ ਵਕਤ ਆਪ ਜੀ ਕੋਲ 300 ਫੌਜੀ ਸੈਦ ਬੇਗ ਵਾਲੇ ਅਤੇ 500 ਹੋਰ ਸਿੱਖ ਸਨ। ਅਨੰਦ ਪੁਰ ਦੇ ਨੇੜੇ ਟਾਕਰਾ ਹੋ ਗਿਆ। ਸੈਦ ਬੇਗ ਅਤੇ ਕੁਛ ਹੋਰ ਸਾਥੀ ਸ਼ਹੀਦ ਹੋ ਗਏ। ਸ਼ਾਹੀ ਸੈਨਾ ਦਾ ਵੀ ਕਾਫੀ ਨੁਕਸਾਨ ਹੋਇਆ। ਸੈਦ ਖਾ ਡਰਦਾ ਫੌਜ ਦੀ ਕਮਾਨ ਛੱਡ ਨੱਠ ਗਿਆ। ਫੌਜ ਦੀ ਕਮਾਨ ਰਮਜਾਨ ਖਾਂ ਨੇ ਸੰਭਾਲੀ। ਰਮਜਾਨ ਖਾਂ ਦੀ ਮੌਤ ਆਪ ਜੀ ਦੇ ਇਕ ਤੀਰ ਨਾਲ ਹੀ ਹੋ ਗਈ। ਰਮਜਾਨ ਖਾਂ ਦੀ ਮੌਤ ਵੇਖਦਿਆਂ ਹੀ ਪਹਾੜੀ ਰਾਜਿਆ ਦੀ ਸੈਨਾ ਨੇ ਇਕਦਮ ਅਨੰਦਪੁਰ 'ਤੇ ਹਮਲਾ ਕੀਤਾ। ਆਪ ਜੀ ਦੀ ਬਹੁਤ ਸੈਨਾ ਸ਼ਹੀਦ ਹੋ ਚੁੱਕੀ ਸੀ, ਥੋੜ੍ਹੀ ਸੈਨਾ ਸੀ। ਆਪ ਜੀ ਸਿੱਖਾਂ ਦੇ ਜਥੇ ਨਾਲ ਬੱਚ ਕੇ ਨਿਕਲ ਗਏ। ਪਹਾੜੀ ਰਾਜਿਆਂ ਦੀ ਫੌਜ ਨੇ ਬੜੀ ਲੁੱਟਮਾਰ ਕੀਤੀ ਅਤੇ ਵਾਪਸ ਕੂਚ ਕਰ ਗਏ। ਫੌਜ ਨੇ ਰਸਤੇ ਵਿਚ ਡੇਰਾ ਕੀਤਾ। ਸਿੱਖਾਂ ਨੇ ਰਾਤ ਹੀ ਮੁੜੀ ਫੌਜ ਨੂੰ ਆ ਘੇਰਿਆ ਅਤੇ ਬੜਾ ਜਾਨੀ ਨੁਕਸਾਨ ਕਰਕੇ ਲੁਟਿਆ ਹੋਇਆ ਸਾਮਾਨ ਵਾਪਸ ਅਨੰਦ ਪੁਰ ਲੈ ਗਏ।

## ਸ਼ਹੀਦੀ ਪੀਰ ਬੁੱਧੂ ਸ਼ਾਹ (57)

ਸਢੌਰੇ (ਜ਼ਿਲਾ ਅੰਬਾਲਾ) ਦੇ ਹਾਕਮ ਉਸਮਾਨ ਖਾਂ ਨੇ ਔਰੰਗਜ਼ੇਬ (86) ਤੋਂ ਆਗਿਆ ਲੈਕੇ 21 ਮਾਰਚ, 1704 ਪੀਰ ਬੁੱਧੂ ਸ਼ਾਹ (57) ਨੂੰ ਪਿੰਡ ਸਢੌਰੇ ਦੂਰ ਜੰਗਲ ਵਿਚ ਲੈ ਜਾਕੇ

ਅੰਗ-ਅੰਗ ਜੁਦਾ ਕਰਕੇ ਸ਼ਹੀਦ, ਕਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ (38) ਨੂੰ ਇਹ ਖ਼ਬਰ ਸੁਣਕੇ ਬੜਾ ਦੁਖ ਹੋਇਆ।

## ਅਨੰਦਪੁਰ ਆਖਰੀ ਜੰਗ

ਸੰਨ 1704 ਵਿਚ ਔਰੰਗਜ਼ੇਬ ਨੇ ਅਹਿਮਦਪੁਰ ਦੱਖਣ ਤੋਂ ਤਿੰਨਾ ਸੂਬਿਆਂ, ਲਾਹੌਰ, ਸਰਹੰਦ ਅਤੇ ਦਿੱਲੀ ਨੂੰ ਲਿਖ ਭੇਜਿਆ ਕਿ ਤਿੰਨੇ ਸੂਬੇ ਮਿਲ ਕੇ ਪਹਾੜੀ ਰਾਜਿਆਂ ਦੀ ਮਦਦ ਕਰੋ ਤੇ ਅਨੰਦਪੁਰ ਦਾ ਨਾਮੋ ਨਿਸ਼ਾਨ ਮਿਟਾ ਦਿਓ। ਔਰੰਗਜ਼ੇਬ ਦੇ ਦਿੱਤੇ ਹੁਕਮ ਅਨੁਸਾਰ ਸੂਬਾ ਸਰਹੰਦ ਵਜੀਦ ਖਾਂ ਨੇ ਅਤੇ ਲਾਹੌਰ ਦੇ ਸੂਬੇ ਜਬਰਦਸਤ ਖਾਂ ਨੇ ਆਪਣੀਆਂ ਫੌਜਾਂ ਅਨੰਦਪੁਰ ਵਲ ਭੇਜ ਦਿੱਤੀਆਂ। ਸ਼ਾਹੀ ਫੌਜ ਨੂੰ ਪਹਾੜੀ ਰਾਜੇ ਵੀ ਆ ਕੇ ਮਿਲ ਗਏ। ਆਪ ਜੀ (38) ਨੇ ਆਪਣੀ ਫੌਜ ਦੇ ਪੰਜ ਜਥੇ ਕਾਇਮ ਕੀਤੇ 1- ਸਾਹਿਬਜ਼ਾਦਾ ਅਜੀਤ ਸਿੰਘ 2- ਭਾਈ ਆਲਮ ਸਿੰਘ 3- ਭਾਈ ਉਦੇ ਸਿੰਘ 4- ਭਾਈ ਦਇਆ ਸਿੰਘ 5- ਬਾਕੀ ਫੌਜ ਦੀ ਕਮਾਨ ਸ਼ੇਰ ਸਿੰਘ ਤੇ ਨਾਹਰ ਸਿੰਘ ਨੂੰ ਸੌਂਪ ਦਿੱਤੀ। ਇਨ੍ਹਾਂ ਨੂੰ ਆਪਣੇ ਕੋਲ ਅਨੰਦਗੜ੍ਹ ਕਿਲ੍ਹੇ ਵਿਚ ਰਖਿਆ। ਇਹ ਜੰਗ ਬੜਾ ਲੰਬਾ ਅਰਸਾ ਲੈ ਗਈ। ਪਹਾੜੀ ਰਾਜੇ ਵੀ ਸ਼ਾਹੀ ਸੈਨਾ ਦੇ ਖਰਚੇ ਤੋਂ ਤੰਗ ਆ ਗਏ। ਇਸ ਤਰ੍ਹਾਂ ਇਸ ਜੰਗ ਨੂੰ 7 ਮਹੀਨੇ ਹੋ ਗਏ। ਗੁਰੂ ਜੀ ਕੋਲੋਂ ਕੁਛ ਸਿੰਘ ਚਲੇ ਗਏ। ਕਈ ਬੇਦਾਵਾ ਲਿਖ ਗਏ ਅਤੇ ਅੰਦਰ ਖਾਣ-ਪੀਣ ਦੀ ਵੀ ਤੰਗੀ ਹੋ ਗਈ। ਸਿਰਫ 500 ਸਿੰਘ ਤੇ ਗੁਰੂ ਪਰਿਵਾਰ ਹੀ ਰਹਿ ਗਿਆ।

ਔਰੰਗਜ਼ੇਬ ਨੇ ਚਿੱਠੀ ਭੇਜੀ ਕਿ ਤੁਸੀ ਅਨੰਦਪੁਰ ਖਾਲੀ ਕਰ ਦਿਓ ਮੈਨੂੰ ਕੁਰਾਨ ਦੀ ਸੌਂਹ ਕਿ ਅਸੀ ਤੁਹਾਡਾ ਕੋਈ ਨੁਕਸਾਨ ਨਹੀਂ ਕਰਾਂਗੇ। ਅਤੇ ਪਹਾੜੀ ਰਾਜਿਆਂ ਵੀ ਗਊ ਦੀ ਸਹੁੰ ਖਾਧੀ। ਪਰ ਆਪ ਜੀ ਨੇ ਇਤਬਾਰ ਨਾ ਕੀਤਾ ਅਤੇ ਸਿੰਘਾਂ ਨੂੰ ਕਿਹਾ ਕਿ ਇਹ ਝੂਠੀਆਂ ਕਸਮਾਂ ਹਨ। ਪਰ ਸਿੰਘਾਂ ਅਤੇ ਮਾਤਾ ਗੁਜਰੀ ਦੇ ਜ਼ੋਰ ਦੇਣ 'ਤੇ ਆਪ ਅਨੰਦਪੁਰ ਖਾਲੀ ਕਰਨ ਵਾਸਤੇ ਮੰਨ ਗਏ।

## ਅਨੰਦ ਪੁਰ ਖਾਲੀ

ਦਸੰਬਰ, 1704 (6 ਪੋਹ ਦੀ ਰਾਤ ਸੰਮਤ 1761) ਨੂੰ ਗੁਰੂ ਗੋਬਿੰਦ ਸਿੰਘ ਜੀ (38) ਨੇ ਅਨੰਦਪੁਰ ਖਾਲੀ ਕੀਤਾ।

## ਛੇਵਾਂ ਭਾਗ — 6

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ

# ਤੋਂ

# ਤਲਵੰਡੀ ਸਾਬੋ ਕੀ (ਦਮਦਮਾ) ਤਕ

| | |
|---|---|
| ਦਸੰਬਰ 1704 | (6 ਪੋਹ ਦੀ ਰਾਤ ਸੰਮਤ 1761) ਨੂੰ ਗੁਰੂ ਜੀ (38) ਨੇ ਅਨੰਦਪੁਰ ਖਾਲੀ ਕੀਤਾ |
| ਜੂਨ 1706 | (ਹਾੜ 1763) ਵਿਚ ਗੁਰੂ ਜੀ (40) ਤਲਵੰਡੀ ਸਾਬੋ ਕੀ ਦਮਦਮੇ ਪਹੁੰਚੇ ਏਥੇ ਸਾਢੇ ਚਾਰ ਮਹੀਨੇ ਬਿਸ੍ਰਾਮ ਕਰ |
| ਅਕਤੂਬਰ 1706 | (20 ਕਤਕ ਸੰਮਤ 1763) ਨੂੰ ਦਮਦਮੇ ਤੋਂ ਦਖਣ ਵਲ ਨੂੰ ਚਾਲੇ ਪਾਏ। |

***ਸੰਨ 1704+2 ਸਾਲ =1706 ਤਕ***

# ਅਨੰਦਪੁਰ ਖਾਲੀ

ਦਸੰਬਰ 1704 (6 ਪੋਹ ਦੀ ਰਾਤ ਸੰਮਤ 1761) ਨੂੰ ਆਪ ਜੀ (38) ਨੇ ਅਨੰਦਪੁਰ ਖਾਲੀ ਕਰ ਦਿਤਾ।

ਆਪ ਜੀ (38) ਨੇ ਫੌਜੀ ਦਸਤਿਆਂ ਨੂੰ ਕੀਰਤਪੁਰ ਵਲ ਰਵਾਨਾ ਕੀਤਾ ਅਤੇ ਗੁਰਬਖਸ਼ ਸਿੰਘ ਉਦਾਸੀ ਸਾਧੂ ਨੂੰ ਗੁਰਦੁਆਰਾ ਸੀਸ ਗੰਜ ਦੀ ਸੇਵਾ ਸੰਭਾਲ ਦਿੱਤੀ ਰਾਜੇ ਅਜਮੇਰ ਚੰਦ ਬੇਈਮਾਨ ਨੇ ਵਜੀਦ ਖਾਂ ਨਾਲ ਸਲਾਹ ਕਰਕੇ ਅਨੰਦਪੁਰ ਤੋਂ 10-11 ਮੀਲ ਫੌਜ ਨੂੰ ਨਾਲ ਲੈ ਸਰਸਾ ਨਦੀ ਦੇ ਨਜ਼ਦੀਕ ਘੇਰਾ ਪਾ ਲਿਆ। ਆਪ ਜੀ ਨੇ ਇਕ ਜਥਾ ਨਦੀ ਦੇ ਕੋਲ ਹੀ ਰੋਕ ਦਿੱਤਾ ਜੋ ਦੁਸ਼ਮਨ ਨੂੰ ਰੋਕ ਪਾਉਣ। ਆਪ ਜੀ ਕੁਝ ਸਿੰਘਾਂ ਨਾਲ ਨਦੀ ਪਾਰ ਕਰ ਗਏ ਪਿਛੋਂ ਦੁਸ਼ਮਨਾਂ ਦੀ ਫੌਜ ਪਹੁੰਚਣ ਕਾਰਨ ਸਿੰਘਾਂ ਵਿਚ ਹਫੜਾ ਦਫੜੀ ਪੈ ਗਈ ਕੁਛ ਸਿੰਘ ਨਦੀ ਵਿਚ ਵਹਿ ਗਏ।

ਆਪ ਜੀ ਦੇ ਮਾਤਾ ਗੁਜਰੀ ਜੀ ਸਮੇਤ ਪੋਤਰੇ ਸਾਹਿਬਜ਼ਾਦੇ ਜੋਰਾਵਰ ਸਿੰਘ (8) ਅਤੇ ਫਤੇ ਸਿੰਘ (5) ਭੁਲ ਕੇ ਦੂਸਰੇ ਪਾਸੇ ਇਕ ਸਿਖ ਨਾਲ ਨਿਕਲ ਗਏ। ਇਨ੍ਹਾਂ ਨੂੰ ਖੇੜੀ ਦਾ ਇਕ ਬ੍ਰਾਹਮਣ ਗੰਗੂ ਆਪਣੇ ਘਰ ਲੈ ਗਿਆ। ਰਾਤ ਜੋ ਇਹਨਾਂ ਕੋਲ ਧਨ ਸੀ ਚੋਰੀ ਕਰ ਲਿਆ ਅਤੇ ਇਨ੍ਹਾਂ ਨੂੰ ਸ਼ਾਹੀ ਅਹਿਲਕਾਰਾਂ ਨੂੰ ਖਬਰ ਕਰ ਸੂਬਾ ਸਰਹੰਦ ਦੇ ਹਵਾਲੇ ਕਰ ਦਿੱਤਾ।

ਦਸੰਬਰ 1704 (13 ਪੋਹ 1761) ਨੂੰ ਸਾਹਿਬਜ਼ਾਦੇ ਸੂਬੇ ਸਰਹੰਦ ਨੇ ਸ਼ਹੀਦ ਕੀਤੇ। ਜਦ ਦਾਦੀ ਮਾਤਾ ਗੁਜਰੀ ਜੀ ਨੂੰ ਪੋਤਰਿਆਂ ਦੀ ਸ਼ਹੀਦੀ ਦਾ ਪਤਾ ਲਗਾ ਤਾਂ ਉਹ ਵੀ ਵਿਛੋੜੇ ਦੇ ਦੁਖ ਵਿਚ ਹੀ ਸਰੀਰ ਛੱਡ ਗਏ।

## ਰੋਪੜ

ਆਪ ਜੀ (38) ਨੇ ਰੋਪੜ ਆ ਕੇ ਆਪਣੇ ਮਹਿਲ ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਨੂੰ ਭਾਈ ਮਨੀ ਸਿੰਘ ਨਾਲ ਦਿੱਲੀ ਭੇਜ ਦਿਤਾ। ਰੋਪੜ ਦੇ [illegible] ਫੌਜ ਦਾ [illegible]

ਹੋ ਗਏ। ਆਪ ਜੀ ਥੋੜੇ ਹੀ ਸਿੰਘਾਂ ਨਾਲ ਬੂਰ ਮਾਜਰੇ ਜਾ ਠਹਿਰੇ।

## ਚਮਕੌਰ ਸਾਹਿਬ

ਦਸੰਬਰ 1704 (7 ਪੋਹ ਸੰਮਤ 1761) ਨੂੰ ਆਪ ਚਮਕੌਰ ਪਹੁੰਚ ਗਏ। ਆਪ ਜੀ ਦਾ ਵਿਚਾਰ ਲੁਧਿਆਣੇ ਦੇ ਰਸਤੇ ਮਾਲਵੇ ਨੂੰ ਨਿਕਲ ਜਾਣ ਦਾ ਸੀ। ਪਰ ਪਤਾ ਲੱਗਾ ਕਿ ਦਿੱਲੀ ਦਾ ਸੂਬਾ ਦਸ ਹਜ਼ਾਰ ਫ਼ੌਜ ਲੈ ਕੇ ਆ ਰਿਹਾ ਹੈ। ਆਪ ਜੀ ਨੇ ਚਮਕੌਰ ਹੀ ਠਹਿਰਨ ਦਾ ਫ਼ੈਸਲਾ ਕਰ ਲਿਆ। ਇਸ ਪਿੰਡ ਵਿਚ ਜਗਤ ਸਿੰਘ ਜੱਟ ਦੀ ਇਕ ਹਵੇਲੀ ਵਿਚ 40 ਸਿੰਘਾਂ ਸਮੇਤ ਡੇਰਾ ਕਰ ਲਿਆ। ਆਪ ਜੀ ਦੇ ਨਾਲ ਦੋ ਸਾਹਿਬਜ਼ਾਦੇ ਅਜੀਤ ਸਿੰਘ (17) ਤੇ ਜੁਝਾਰ ਸਿੰਘ (14) ਵੀ ਸਨ। ਦੁਸ਼ਮਨ ਨੂੰ ਆਪ ਜੀ ਦੇ ਟਿਕਾਣੇ ਦਾ ਪਤਾ ਲਗ ਗਿਆ ਤੇ ਇਹ ਵੀ ਪਤਾ ਲੱਗਾ ਕਿ ਥੋੜੇ ਹੀ ਸਿੰਘ ਨਾਲ ਹਨ। ਸ਼ਾਹੀ ਫ਼ੌਜ ਅਤੇ ਪਹਾੜੀਆਂ ਦੀ ਫ਼ੌਜ ਨੇ ਘੇਰਾ ਪਾ ਲਿਆ।

ਦਸੰਬਰ 1704 (8 ਪੋਹ ਸੰਮਤ 1761) ਸਵੇਰੇ ਹੀ ਦੁਸ਼ਮਨਾਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿਤੀਆਂ। ਸਿੰਘਾਂ ਨੇ ਸ਼ਾਹੀ ਫ਼ੌਜ ਦਾ ਬੜਾ ਨੁਕਸਾਨ ਕੀਤਾ। ਸਾਹਿਬ ਅਜੀਤ ਸਿੰਘ ਜੀ (17) ਤੇ ਜੁਝਾਰ ਸਿੰਘ ਜੀ (14) ਵੀ ਸ਼ਹੀਦ ਹੋ ਗਏ। ਪੰਜਾਂ ਪਿਆਰਿਆਂ ਵਿਚੋਂ ਤਿੰਨ ਹਿੰਮਤ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਜੀ ਵੀ ਸ਼ਹੀਦ ਹੋ ਗਏ। ਆਪ ਜੀ (38) ਕੋਲ ਪੰਜ ਪਿਆਰਿਆਂ ਵਿਚੋਂ ਭਾਈ ਦਇਆ ਸਿੰਘ ਧਰਮ ਸਿੰਘ ਦੋ ਅਤੇ ਸਿਰਫ ਹੋਰ ਤਿੰਨ ਸਿੰਘ, ਮਾਨ ਸਿੰਘ, ਸੰਗਤ ਸਿੰਘ, ਸੰਤ ਸਿੰਘ ਰਹਿ ਗਏ। ਆਪ ਜੀ ਨੂੰ ਸਿੰਘਾਂ ਨੇ ਰਾਤ ਹੀ ਨਿਕਲ ਜਾਣ ਦੀ ਅਰਜ਼ ਕੀਤੀ।

੯ ਪੋਹ ਦੀ ਰਾਤ ਆਪ ਜੀ ਨੇ ਆਪਣੇ ਸ਼ਸਤ੍ਰ, ਬਸਤਰ, ਜਿਗ੍ਹਾ ਕਲਗੀ ਭਾਈ ਸੰਗਤ ਸਿੰਘ ਬੰਗਸੀ ਨੂੰ ਪਹਿਨਾ ਦਿਤੇ। ਆਪ ਰਾਤੋ ਰਾਤ ਭਾਈ ਦਇਆ ਸਿੰਘ ਧਰਮ ਸਿੰਘ, ਮਾਨ ਸਿੰਘ ਨਾਲ ਨਿਕਲੇ। ਭਾਈ ਸੰਗਤ ਸਿੰਘ ਤੇ ਸੰਤ ਸਿੰਘ ਉਥੇ ਹੀ ਸ਼ਹੀਦ ਹੋ ਗਏ ਆਪ ਜੀ ਦੀ ਹਨੇਰੇ ਵਿਚ ਤਿੰਨਾਂ ਸਿੰਘਾਂ ਨਾਲੋਂ ਨਿਖੜ ਗਏ।

(ਨੋਟ) :- ਭਾਈ ਸੰਤੋਖ ਸਿੰਘ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਸੰਗਤ ਸਿੰਘ ਦੀ ਬਜਾਏ ਸੰਤ ਸਿੰਘ ਅਰੋੜੇ ਮਾਝੇ ਦੇ ਪੱਟੀ ਨਗਰ ਦੇ ਵਸਨੀਕ ਦਾ ਨਾਮ ਲਿਖਦੇ ਹਨ।

## ਮਾਛੀ ਵਾੜੇ

ਦਸੰਬਰ 1704 (10 ਪੋਹ ਸੰਮਤ 1761) ਨੂੰ ਸਵੇਰੇ ਹੀ ਪਹੁ ਫੁਟਦੀ ਨਾਲ ਆਪ ਜੀ ਇੱਕਲੇ ਹੀ ਪਿੰਡ ਚੂਹੜ ਵਾਲ ਦੇ ਜੰਗਲ ਵਿਚ ਪਹੁੰਚ ਗਏ। (ਇਥੇ ਹੀ ਮਿਤ੍ਰ ਪਿਆਰੇ ਨੂੰ ਹਾਲ ਮਰੀਦਾਂ ਦਾ ਉਚਾਰਿਆ) (ਯਾਦ ਵਿਚ ਗੁਰਦੁਆਰਾ ਝਾੜ ਸਾਹਿਬ ਹੈ।) ਇਥੋਂ ਆਪ ਜੀ ਪਿੰਡ ਮਾਛੀਵਾੜੇ ਤੋਂ ਬਾਹਰ ਗੁਲਾਬੇ ਮਸੰਦ ਦੇ ਬਾਗ਼ ਵਿਚ ਜਾ ਪਹੁੰਚੇ। ਭਾਈ ਸੰਗਤ ਸਿੰਘ ਜਿਸ ਨੂੰ ਕਲਗੀ ਪਹਿਨਾਈ ਸੀ ਗੜ੍ਹੀ ਵਿਚ ਸ਼ਹੀਦ ਹੋ ਗਏ। ਪਹਿਲੋਂ ਤਾਂ ਕਲਗੀ ਦੇਖ ਦੁਸ਼ਮਨਾਂ ਨੇ ਸਮਝਿਆ ਕਿ ਗੁਰੂ ਸ਼ਹੀਦ ਹੋ ਗਏ ਹਨ ਪਰ ਫੇਰ ਇਹ ਹੀ ਨਿਸਚੇ ਹੋਇਆ ਕਿ ਗੁਰੂ ਜੀ ਨਹੀਂ ਹਨ। ਗੁਰੂ ਜੀ ਦੀ ਭਾਲ ਕਰਕੇ ਪਕੜਨਾ ਚਾਹੀਦਾ ਹੈ।

ਗੁਲਾਬੇ ਦੇ ਬਾਗ਼ ਵਿਚ ਹੀ ਆਪ ਤੋਂ ਨਿਖੜੇ ਹੋਏ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਆ ਮਿਲੇ। ਗੁਲਾਬੇ ਨੂੰ ਪਤਾ ਲੱਗਾ ਬਾਗ਼ ਵਿਚ ਆਕੇ ਦਰਸ਼ਨ ਕਰ ਬਚਨ ਬਿਲਾਸ ਕੀਤੇ ਅਤੇ ਸਭ ਨੂੰ ਘਰ ਲੈ ਗਿਆ।

ਗੁਲਾਬੇ ਨੇ ਪ੍ਰਸ਼ਾਦ ਤਿਆਰ ਕਰਦਾ ਛਕਾਇਆ। ਆਪ ਜੀ ਬਾਗ਼ ਵਿਚ ਆ ਗਏ। ਮਾਛੀਵਾੜੇ ਪਿੰਡ ਦੇ ਰਹਿਣ ਵਾਲੇ ਗਨੀ ਖਾਂ ਤੇ ਨਬੀ ਖਾਂ ਪਠਾਣ ਆਪ ਜੀ ਕੋਲ ਆਨੰਦਪੁਰ ਘੋੜਿਆਂ ਦਾ ਬਿਉਪਾਰ ਕਰਕੇ ਜਾਂਦੇ ਸਨ। ਆਪ ਜੀ ਵੀ ਇਹਨਾਂ ਤੋਂ ਘੋੜੇ ਖਰੀਦਿਆਂ ਕਰਦੇ ਸਨ। ਇਹ ਦੋਵੇਂ ਭਰਾ ਆਪ ਜੀ ਕੋਲ ਬਾਗ਼ ਵਿਚ ਗਏ। ਆਪ ਜੀ ਨਾਲ ਬਚਨ ਬਿਲਾਸ ਕੀਤੇ ਤੇ ਕਈ ਹਾਲਤਾਂ ਦਾ ਪਤਾ ਲੱਗਿਆ। ਇਨ੍ਹਾਂ ਨੇ ਆਪ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਾਨੂੰ ਕੋਈ ਸੇਵਾ ਦੱਸੋ ਤਾਂ ਆਪ ਜੀ ਨੇ ਬਚਨ ਕੀਤਾ ਕਿ ਜੇ ਤੁਸੀਂ ਸੱਚੇ ਦਿਲੋਂ ਸੇਵਾ ਕਰਨਾ ਚਾਹੁੰਦੇ ਹੋ ਸਾਨੂੰ ਕਿਸੇ ਤਰ੍ਹਾਂ ਮਾਲਵੇ ਦੇਸ ਪਹੁੰਚਾ ਦਿਉ। ਪਠਾਨਾਂ ਨੇ ਕਿਹਾ ਕਿ ਸ਼ਾਹੀ ਫੌਜ ਦਾ ਡਰ ਹੈ, ਭੇਸ ਬਦਲਕੇ ਉਚ ਦੇ ਪੀਰ ਬਣਕੇ ਜਾਓ ਅਸੀਂ ਛਡ ਆਵਾਂਗੇ। ਆਪ ਜੀ ਅਤੇ ਸਿੰਘ ਮੰਨ ਗਏ। ਆਪ ਜੀ ਤੇ ਸਿੱਖਾਂ ਨੇ ਨੀਲੇ ਚੋਲੇ ਰੰਗਵਾ ਪਾ ਲਏ ਅਤੇ ਕੇਸ ਪਿਛੇ ਨੂੰ ਸੁੱਟ ਲਏ। ਆਪ ਜੀ ਨੂੰ ਮੰਜੇ ਪੁਰ ਬਿਠਾ ਕੇ ਗਨੀ ਖਾਂ - ਨਬੀ ਖਾਂ, ਧਰਮ ਸਿੰਘ, ਮਾਨ ਸਿੰਘ ਚਾਰਾਂ ਨੇ ਮੰਜੇ ਨੂੰ ਚੁਕ ਲਿਆ। ਭਾਈ ਦਇਆ ਸਿੰਘ ਮੋਰਾਂ ਦਾ ਪੰਖ ਦਾ ਮੁੱਠਾ ਫੜੀ ਚੌਰ ਕਰਨ ਲਗ ਪਿਆ।

## ਪਿੰਡ ਆਲਮਗੀਰ

ਇਸਤਰ੍ਹਾਂ ਆਪ ਜੀ ਨੂੰ ਗਨੀ ਖਾਂ ਤੇ ਨਬੀ ਖਾਂ ਨੇ ਪਿੰਡ ਆਲਮਗੀਰ ਮਾਲਵੇ ਵਿਚ ਪਹੁੰਚਾ ਦਿੱਤਾ। ਇਥੇ ਭਾਈ ਮਨੀ ਸਿੰਘ ਦੇ ਵੱਡੇ ਭਰਾ ਦਾ ਪੁੱਤਰ ਘੋੜਿਆਂ ਦਾ ਬਿਉਪਾਰ ਕਰਦਾ ਆਇਆ।

ਇਸ ਨੇ ਆਪ ਜੀ ਦੇ ਆ ਦਰਸ਼ਨ ਕੀਤੇ। ਉਹ ਦੇ ਪੀਰ ਬਣਨ ਦਾ ਪ੍ਰਸੰਗ ਸੁਣਿਆ। ਇਸ ਨੇ ਆਪ ਜੀ ਨੂੰ ਇਕ ਘੋੜਾ ਪਸੰਦ ਕਰਵਾ ਮੱਥਾ ਟੇਕਿਆ।

## ਰਾਏ ਕੋਟ ਰਾਏ ਕੱਲੇ ਪਾਸ
## ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ

ਗਨੀ ਖਾਂ ਤੇ ਨਬੀ ਖਾਂ ਨੂੰ ਵਾਪਸ ਭੇਜ ਦਿਤਾ। ਆਪ ਘੋੜੇ ਤੇ ਸਵਾਰ ਹੋ ਇੱਕੋ ਲੋਗ ਵਿਚ ਸਿਖਾਂ ਸਮੇਤ ਰਾਏ ਕੋਟ ਰਾਏ ਕੱਲੇ ਪਾਸ ਆ ਗਏ। ਰਾਏ ਕੱਲੇ ਨੇ ਆਪ ਜੀ ਨੂੰ ਮੱਥਾ ਟੇਕਿਆ ਬੜੀ ਸੇਵਾ ਕੀਤੀ ਬਚਨ ਬਿਲਾਸ ਹੁੰਦੇ ਰਹੇ। ਰਾਏ ਕੱਲੇ ਦੀ ਸ਼ਰਧਾ ਵੇਖ ਆਪ ਜੀ ਨੇ ਰਾਏ ਨੂੰ ਕਹਿਆ ਕਿ ਤੂੰ ਕਿਸੇ ਪੱਕੇ ਆਦਮੀ ਨੂੰ ਸਰਹੰਦ ਭੇਜਕੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦਾ ਸਾਰਾ ਪਤਾ ਕਰਾਦੇ। ਰਾਏ ਕੱਲੇ ਨੇ ਮਾਹੀ ਨੂੰ ਸਾਂਝਾ ਸਰਹੰਦ ਭੇਜਿਆ। ਦੂਜੇ ਦਿਨ ਨੂਰੇ ਮਾਹੀ ਨੇ ਸਾਰਾ ਪਤਾ ਆ ਕੇ ਦੱਸਿਆ ਕਿ ਸਾਹਿਬਜ਼ਾਦੇ 13 ਪੋਹ ਨੂੰ ਸ਼ਹੀਦ ਕੀਤੇ ਗਏ। ਤੇ ਮਾਤਾ ਗੁਜਰੀ ਜੀ ਉਹਨਾਂ ਦੇ ਵਿਜੋਗ ਵਿਚ ਹੀ ਠੰਡੇ ਬੁਰਜ ਵਿਚ ਚਲਾਣਾ ਕਰ ਗਏ।

## ਕਾਂਗੜ ਦੀਨੇ ਪਿੰਡ – ਜ਼ਫਰਨਾਮਾ

ਰਾਏ ਕੋਟ ਤੋਂ ਆਪ ਕਾਂਗੜ ਦੀਨੇ ਪਿੰਡ ਵਿਚ ਆ ਗਏ। ਏਥੇ ਗੁਰੂ ਹਰਗੋਬਿੰਦ ਜੀ ਦੇ ਸਮੇਂ ਦੇ ਸੇਵਕ ਜੋਧ ਰਾਏ ਦੇ ਪੋਤਰੇ ਸਮੀਰਾ ਤੇ ਲਖਮੀਰਾ ਰਹਿੰਦੇ ਸਨ। ਏਹਨਾਂ ਨੇ ਆਪ ਜੀ ਦੀ ਬੜੀ ਸੇਵਾ ਕੀਤੀ। ਏਥੇ ਆਪ ਬਹੁਤ ਸਮਾਂ ਰਹੇ। ਏਥੇ ਹੀ ਆਪ ਜੀ ਨੇ ਬੈਠ ਕੇ ਔਰੰਗਜ਼ੇਬ ਨੂੰ ਪੱਤ੍ਰ ਲਿਖਿਆ। ਜਿਸ ਦਾ ਨਾਮ ਜ਼ਫਰਨਾਮਾ ਰਖਿਆ। ਇਹ ਲਿਖਤ ਜ਼ਫਰਨਾਮਾ ਆਪ ਜੀ ਨੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਦੇ ਹੱਥ ਔਰੰਗਜ਼ੇਬ ਨੂੰ ਅਹਿਮਦ ਨਗਰ ਦਖਨ ਵਿਚ ਭੇਜੀ। (ਜ਼ਫਰਨਾਮਾ ਪੜ੍ਹੋ ਦਸਮ ਗ੍ਰੰਥ ਦੇ ਅੰਤ ਵਿਚ ਅੰਕ 1389 ਤੋਂ 1428 ਤਕ = 39 ਅੰਕ)

## ਢਿਲਵਾਂ ਕਲਾਂ

(ਸੋਢੀ ਕੌਲ ਅੰਸ ਸ੍ਰੀ ਗੁਰੂ ਰਾਮਦਾਸ ਜੀ)

ਦੀਨੇ ਕਾਂਗੜ ਤੋਂ ਨੇੜੇ ਨੇੜੇ ਪਿੰਡਾਂ ਵਿਚੋਂ ਸਿੰਘਾਂ ਦੀ ਭਰਤੀ ਕਰਦੇ ਹੋਏ ਕੋਟਕਪੂਰੇ ਚੌਧਰੀ ਕਪੂਰੇ ਕੋਲੋਂ ਹੁੰਦੇ ਢਿੱਲਵਾਂ ਕਲਾਂ ਵਿਚ ਸੋਢੀ ਕੌਲ ਪਾਸ ਪਹੁੰਚੇ। ਕੌਲ ਜੀ ਦੀ ਬੇਨਤੀ ਮੰਨ ਕੇ ਮਾਛੀਵਾੜੇ ਵਾਲਾ ਨੀਲਾ ਬਾਣਾ ਉਤਾਰ ਕੇ ਕੌਲ ਜੀ ਵਲੋਂ ਭੇਟਾ ਕੀਤੇ ਚਿੱਟੇ

ਸ਼ਮਤ੍ਰ ਧਾਰਨ ਕੀਤੇ। ਆਪ ਜੀ ਨੇ ਨੀਲੀ ਚਾਦਰ ਅੱਗ ਵਿਚ ਸਾੜਨ ਸਮੇਂ ਬਚਨ ਕੀਤਾ -'ਨੀਲ ਬਸਤ੍ਰ ਲੈ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਇਆ" (ਇਸ ਯਾਦ ਵਿਚ ਗੁਰਦੁਆਰਾ ਗੁਰੂ ਸਰ ਨਾਮ ਤੇ ਹੈ ਗੁਰੂ ਜੀ ਦਾ ਨੀਲਾ ਚੋਲਾ ਇਥੇ ਹੈ।) ਦਿਲਵਾਂ ਤੋਂ ਪਿੰਡ ਮਲੂਕ, (ਕੋਠਾ ਗੁਰੂ) ਜੈਤੋ ਹੋਂਦੇ ਜਦ ਵਾਪਸ ਦਿਲਵਾਂ ਆਏ ਤਾਂ ਆਪ ਜੀ ਨੂੰ ਪਤਾ ਲਗਿਆ ਕਿ ਸ਼ਾਹੀ ਫੌਜ ਦੇ ਦਸਤੇ ਆਉਣਗੇ।

ਇਸ ਸਮੇਂ ਚੌਧਰੀ ਕਪੂਰਾ ਵੀ ਆਪ ਜੀ ਦੇ ਪਾਸ ਦਿਲਵਾਂ ਸੀ

## ਸੁਰੱਖਿਅਤ ਥਾਂ ਦੀ ਭਾਲ ਅਤੇ ਮਾਝੇ ਦੀ ਸੰਗਤ ਦਾ ਆਉਣਾ

ਆਪ ਜੀ ਨੇ ਚੌਧਰੀ ਕਪੂਰੇ ਨੂੰ ਕਿਹਾ ਕਿ ਸਾਨੂੰ ਕਈ ਅਜਿਹੀ ਥਾਂ ਦੱਸੋ ਜਿਥੇ ਅਸੀਂ ਸ਼ਾਹੀ ਫੌਜ ਦਾ ਟਾਕਰਾ ਕਰ ਸਕੀਏ। ਕਪੂਰੇ ਇਸ ਮਨੋਰਥ ਵਾਸਤੇ ਖਿਦਰਾਣੇ ਦੀ ਢਾਬ ਨੂੰ ਯੋਗ ਥਾਂ ਦੱਸਿਆ ਜਿਸ ਵਿਚ ਥੋੜ੍ਹਾਂ ਜਿਹਾ ਪਾਣੀ ਹੈ ਤੇ ਵਿਚੋਂ ਡੂੰਘੀ ਹੈ ਅਤੇ ਚਾਰ ਚੁਫੇਰੇ ਝਾੜ ਦਰਖਤ ਹਨ। ਆਪ ਜੀ ਨੇ ਇਸ ਜਗ੍ਹਾ ਨੂੰ ਠੀਕ ਸਮਝਿਆ। ਕਪੂਰੇ ਨੇ ਇਕ ਘੋੜ ਸਵਾਰ ਆਪ ਜੀ ਨਾਲ ਟੋਰ ਦਿੱਤਾ। ਆਪ ਸਿੰਘਾਂ ਨੂੰ ਲੈ ਕੇ ਟੁਰ ਪਏ। ਜਦੋਂ ਅਜੇ ਆਪ ਜੀ ਪਿੰਡ ਰਾਮੇਆਣੇ ਤੋਂ ਅਗੇ ਰਸਤੇ ਵਿਚ ਖਿਦਰਾਣੇ ਤੋਂ ਉਰੇ ਹੀ ਸਨ ਕਿ ਮਾਝੇ ਦੇ ਸਿੰਘਾਂ ਦਾ ਜੱਥਾ ਮਿਲ ਗਿਆ ਇਸ ਜੱਥੇ ਵਿਚ ਕੁਝ ਉਹ ਸਿੰਘ ਸਨ ਜੋ ਅਨੰਦਪੁਰ ਆਪ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਸਨ ਅਤੇ ਕੁਝ ਸਿੰਘ ਮਾਝੇ ਦੀ ਪੰਚੈਤ ਵਲੋਂ ਸਨ ਜੋ ਅਨੰਦਪੁਰ ਦਾ ਸਾਰਾ ਹਾਲ ਸੁਣ ਕੇ ਆਪ ਜੀ ਕੋਲ ਆ ਰਹੇ ਸਨ। ਸਾਰੇ ਮਾਝੇ ਦੇ ਸਿਖਾਂ ਨੇ ਇਹਨਾ ਦੇ ਭੇਜੇ ਸਿਖਾਂ ਨੂੰ ਕਿਹਾ ਸੀ ਕਿ ਆਪ ਗੁਰੂ ਜੀ ਨੂੰ ਜਾ ਕੇ ਅਰਜ਼ ਕਰੋ ਕਿ ਔਰੰਗਜ਼ੇਬ ਨਾਲ ਸੁਲਾਹ ਕਰ ਲਈਏ। ਇਹਨਾਂ ਆਇਆਂ ਸਿੰਘਾਂ ਨੇ ਆਪ ਜੀ ਕੋਲ ਇਹੋ ਜਿਹੀਆਂ ਅਰਜਾਂ ਆ ਕੀਤੀਆਂ। ਆਪ ਜੀ ਨੇ ਬਚਨ ਕੀਤਾ ਕਿ ਇਹ ਸਭ ਕੁਝ ਅਕਾਲ ਪੁਰਖ ਦੇ ਹੁਕਮ ਵਿਚ ਹੋ ਰਿਹਾ ਹੈ। ਮੈਂ ਔਰੰਗੀ ਨਾਲ ਕਿਵੇਂ ਸੁਲਾਹ ਕਰ ਸਕਦਾ ਹਾਂ। ਤੁਸੀਂ ਵੀ ਅਕਾਲ ਪੁਰਖ ਦੀ ਰਜਾ ਮੰਨੋ। ਇਹਨਾਂ ਭੇਜੇ ਸਿਖਾਂ ਨੂੰ ਪੰਚੈਤਾਂ ਨੇ ਕਹਿ ਭੇਜਿਆ ਸੀ ਕਿ ਜੇ ਗੁਰੂ ਜੀ ਨਾ ਮੰਨਣ ਤਾਂ ਬੇਦਾਵਾ ਲਿਖ ਕੇ ਦੇ ਆਉਣਾ। ਇਸਤਰ੍ਹਾਂ ਇਹਨਾਂ ਸਿੰਘਾਂ ਨੇ ਆਪ ਜੀ ਨੂੰ ਬੇਦਾਵੇ ਲਿਖ ਦਿਤੇ 'ਕਿ' ਤੂੰ ਸਾਡਾ ਗੁਰੂ ਨਹੀਂ ਅਸੀਂ ਤੇਰੇ ਸਿੱਖ ਨਹੀਂ।

## ਖਿਦਰਾਣੇ ਦੀ ਢਾਬ ਤੇ ਜੰਗ

ਜਦ ਇਹ ਸਿੰਘ ਬੇਦਾਵਾ ਦੇ ਕੇ ਖਿਦਰਾਣੇ ਦੀ ਢਾਬ ਤੇ ਪਹੁੰਚੇ ਤਾਂ ਪਿਛੋਂ ਤੁਰਕ ਸੈਨਾਂ ਵੀ ਇਨ੍ਹਾਂ ਨੂੰ ਮਿਲ ਪਈ। ਸਿੰਘਾਂ ਨੇ ਢਾਬ ਉਤੇ ਮੋਰਚਾ ਲਾ ਲਿਆ। ਸਿੰਘ ਬੇਅੰਤ ਦੁਸ਼ਮਨਾਂ ਨੂੰ ਮਾਰ ਕੇ ਸ਼ਹੀਦੀਆਂ ਪਾ ਗਏ।

ਇਸ ਸਮੇਂ ਆਪ ਜੀ ਨੇ ਢਾਬ ਤੋਂ ਅਗੇ ਤਿੰਨ ਕੁ ਫਰਲਾਂਗ ਦੂਰ ਇਕ ਉੱਚੀ ਟਿੱਬੀ ਉਤੇ ਖੜੇ ਹੋ ਕੇ ਦੁਸ਼ਮਣਾਂ ਉਤੇ ਬਾਣਾਂ ਦੀ ਵਰਖਾ ਕੀਤੀ। ਕਈਆਂ ਨੂੰ ਮੌਤ ਦੇ ਘਾਟ ਉਤਾਰਿਆ। ਸ਼ਾਹੀ ਸੈਨਾ ਬੜੀ ਮਾਰੀ ਗਈ। ਗਰਮੀ ਦਾ ਪੱਖ, ਜੰਗਲ ਦੇਸ਼, ਪਾਣੀ ਕਿਤੇ ਪੀਣ ਨੂੰ ਨਹੀਂ ਮਿਲਦਾ ਸੀ। ਜੁਆਨ ਤੇ ਘੋੜੇ ਗਰਮੀ ਨਾਲ ਤਿਹਾਏ ਮਰ ਰਹੇ ਸਨ। ਇਸਤਰ੍ਹਾਂ ਸ਼ਾਹੀ ਸੈਨਾ ਮੁਰਦਿਆਂ ਤੇ ਜ਼ਖਮੀਆਂ ਨੂੰ ਵਿਚੇ ਹੀ ਛੱਡ ਕੋਟ ਕਪੂਰੇ ਵਲ ਭੱਜ ਗਈ।

## *ਟੁੱਟੀ ਗੰਢੀ – 40 ਮੁਕਤੇ*

ਮਈ 1706 (21 ਵਿਸਾਖ 1763) ਨੂੰ ਇਹ ਜੰਗ ਹੋਈ। ਆਪ ਜੀ ਆਪਣੇ ਸ਼ਹੀਦ ਸਿੰਘ ਨੂੰ ਵੇਖਦੇ ਅਤੇ ਉਸਦਾ ਮੂੰਹ ਆਪਣੇ ਜਾਮੇ ਨਾਲ ਪੂੰਝਦੇ, ਕਿਸੇ ਨੂੰ 5 ਹਜ਼ਾਰੀ ਕਿਸੇ ਨੂੰ ਦਸ ਹਜ਼ਾਰੀ ਕਹਿ-ਕਹਿ ਪਿਆਰ ਬਖਸ਼ਦੇ। ਭਾਈ ਮਹਾਂ ਸਿੰਘ ਸਹਿਕਦਾ ਸੀ। ਉਸ ਦਾ ਸੀਸ ਆਪਣੀ ਗੋਦ ਵਿਚ ਰਖ ਆਪ ਜੀ ਨੇ ਹੁਕਮ ਕੀਤਾ ਕਿ ਮਹਾਂ ਸਿੰਘ ਕੁਝ ਮੰਗ ਲੈ ਤਾਂ ਮਹਾਂ ਸਿੰਘ ਨੇ ਅਰਜ਼ ਕੀਤੀ, ਗੁਰੂ ਜੀ ਬੇਦਾਵਾ ਪਾੜ ਦਿਉ ਤੇ ਸਭ ਨੂੰ ਮੁਕਤੀ ਬਖਸ਼ੋ। ਆਪ ਜੀ ਨੇ ਬੇਦਾਵਾ ਪਾੜ ਕੇ ਪੁਰਜੇ ਪੁਰਜੇ ਕਰ ਦਿੱਤਾ। ਇਸ ਤਰ੍ਹਾਂ ਅਸੀਸ ਲੈ ਮਹਾਂ ਸਿੰਘ ਪ੍ਰਲੋਕ ਗਮਨ ਕਰ ਗਏ। ਏਥੇ ਵਾਲੀ ਸਿੰਘਾਂ ਦਾ ਸਸਕਾਰ ਕਰ ਨਾਮ ਮੁਕਤਸਰ ਰਖਿਆ। ਗੁਰੂ ਜੀ ਨੇ ਵਰ ਦਿੱਤਾ ਕਿ ਜੋ ਏਥੇ ਇਸ਼ਨਾਨ ਕਰੇਗਾ ਉਸਨੂੰ ਮੁਕਤੀ ਮਿਲੇਗੀ। (ਇਸ ਯਾਦ ਵਿਚ ਹਰ ਸਾਲ ਮਾਘੀ ਦਾ ਮੇਲਾ ਲਗਦਾ ਹੈ ਸਰੋਵਰ ਦੇ ਇਸ਼ਨਾਨ ਕਰਨ ਦਾ ਬੜਾ ਮਹਾਤਮ ਹੈ)

## ਮਾਈ ਭਾਗੋ

ਭਾਈ ਮਹਾਂ ਸਿੰਘ ਤੋਂ ਅਗੇ ਹੋ ਕੇ ਆਪ ਜੀ ਨੇ ਮਾਈ ਭਾਗੋ ਨੂੰ ਵੇਖਿਆ ਜੋ ਜੰਗ ਵਿਚ ਸਖਤ ਫੱਟੜ ਹੋ ਗਈ ਸੀ। ਮਾਈ ਭਾਗੋ ਭਾਈ ਲੰਗਾਹ ਦੇ ਖਾਨਦਾਨ ਵਿਚੋਂ ਝਬਾਲ ਪਿੰਡ ਦੀ ਰਹਿਣ ਵਾਲੀ ਸੀ। ਇਹ ਵੀ ਮਾਝੇ ਦੇ ਸਿੰਘਾਂ ਨਾਲ ਆਪ ਜੀ ਦੇ ਦਰਸ਼ਨ ਕਰਨ ਆਈ ਸੀ। ਆਪ ਜੀ ਨੇ ਇਸ ਨੂੰ ਮਰਹਮ ਪੱਟੀ ਕਰ ਰਾਜ਼ੀ ਕੀਤਾ।

(ਇਸ ਤੋਂ ਪਿਛੋਂ ਇਹ ਘਰ ਨਹੀ ਗਈ। ਹਜ਼ੂਰ ਸਾਹਿਬ ਦੇ ਸਮੇਂ ਤਕ ਰਹੀ ਇਸ ਦੇ ਨਾਮ ਤੇ ਹਜ਼ੂਰ ਸਾਹਿਬ ਬੁੰਗਾ ਮਾਈ ਭਾਗੋ ਪ੍ਰਸਿੱਧ ਹੈ)

## ਗੁਪਤਸਰ

ਖਿਦਰਾਣੇ (ਮੁਕਤਸਰ) ਤੋਂ ਚਲ ਕੇ ਆਪ ਜੀ ਕਈ ਪਿੰਡਾਂ ਵਿਚੋਂ ਦੀ ਹੁੰਦੇ ਹੋਏ ਛਤਿਆਣੇ ਪਿੰਡ ਤੋਂ ਇਕ ਮੀਲ ਦੂਰ ਡੇਰਾ ਕੀਤਾ। ਏਥੇ ਬੈਰਾੜਾਂ ਤੇ ਡੋਗਰੇ ਨੌਕਰਾਂ ਨੂੰ ਤਨਖਾਹਾਂ ਵੰਡੀਆਂ। ਜੋ ਤਨਖਾਹਾਂ ਦੇ ਕੇ ਮਾਇਆ ਬਚੀ ਉਹ ਇਥੇ ਹੀ ਟੋਆ ਪੁੱਟ ਕੇ ਦਬਵਾ ਦਿੱਤੀ। ਦਾਨ ਸਿੰਘ ਨੇ ਤਨਖਾਹ ਨਹੀਂ ਲਈ ਜੋ ਬਖਸ਼ਸ਼ ਦਾ ਵਰ ਲੈ ਸੇਵਾ ਵਿਚ ਹੀ ਰਿਹਾ। ਜਿਥੇ ਮਾਇਆ ਦੱਬੀ ਸੀ ਥੋੜੇ ਦਿਨ ਪਿਛੋਂ ਸਿੰਘ ਪੁੱਟਣ ਲਗੇ ਤਾਂ ਵਿਚ ਕੁਝ ਵੀ ਨਹੀਂ ਸੀ। ਏਥੇ ਹੀ ਛਤਿਆਣੇ ਪਿੰਡ ਦਾ ਇਬਰਾਹੀਮ ਆਪ ਜੀ ਦਾ ਸੇਵਕ ਬਣਿਆ।

(ਯਾਦ ਵਿਚ ਗੁਪਤਸਰ ਗੁਰਦੁਆਰਾ ਹੈ)

## ਲੱਖੀ ਜੰਗਲ

ਛਤਿਆਣੇ ਤੋਂ ਹੀ ਭਾਈ ਦਾਨ ਸਿੰਘ ਆਪ ਜੀ ਨੂੰ ਆਪਣੇ ਪਿੰਡ ਮਹਿਮਾ ਸਰਜਾ ਲੈ ਗਿਆ। ਆਪ ਜੀ ਨੇ ਪਿੰਡ ਤੋਂ ਬਾਹਰ ਹੀ ਹਰਿਆਵਲੀ ਜਗ੍ਹਾ ਦੇਖ ਡੇਰਾ ਲਾਇਆ ਏਥੇ ਆਪ ਜੀ ਦੇ ਦਰਸ਼ਨਾਂ ਵਾਸਤੇ ਬਹੁਤ ਸੰਗਤਾਂ ਦੂਰੋਂ ਨੇੜਿਓਂ ਆਈਆਂ।

ਇਸ ਅਸਥਾਨ ਦਾ ਨਾਮ ਲੱਖੀ ਜੰਗਲ ਰੱਖਿਆ।

ਏਥੇ ਆਪ ਕੁਛ ਦਿਨ ਠਹਿਰ ਕੇ ਪਿੰਡ ਸਾਹਿਬ ਚੰਦ ਕੋਟ ਭਾਈ ਅਤੇ ਬਾਜਕ ਆਦਿ ਪਿੰਡਾਂ ਵਿਚ ਦਰਸ਼ਨ ਦੇਂਦੇ ਹੋਏ ਅੱਗੇ ਸਾਬੋ ਕੀ ਤਲਵੰਡੀ ਪਹੁੰਚੇ।

## ਸਾਬੋਂ ਕੀ ਤਲਵੰਡੀ (ਦਮਦਮਾ)

ਜੂਨ 1706 ਨੂੰ ਆਪ ਜੀ ਨੇ ਸਾਬੋ ਕੀ ਤਲਵੰਡੀ ਚੌਧਰੀ ਡੱਲੇ ਪਾਸ ਜਾ ਬਿਸ੍ਰਾਮ ਕੀਤਾ। ਇਥੇ ਆਪ ਜੀ (40) ਨੇ ਡੱਲੇ ਨਾਲ ਸਲਾਹ ਕਰਕੇ ਬਰਾੜ ਜਿਹੜੇ ਰੋਜ਼ੀਨਾ ਲੈਂਦੇ ਸਨ ਉਹਨਾਂ ਨੂੰ ਹਿਸਾਬ ਚੁਕਾ ਘਰੋ ਘਰੀ ਤੋਰ ਦਿੱਤਾ। ਬਾਕੀ ਸਿਰਫ ਸੇਵਾਦਾਰ ਰਹਿ ਗਏ।

## ਮਹਿਲਾਂ ਦਾ ਆਉਣਾ

ਦਿੱਲੀ ਮਾਤਾ ਸੁੰਦਰੀ ਜੀ ਅਤੇ ਸਾਹਿਬ ਦੇਵਾਂ ਨੂੰ ਆਪ ਜੀ (40) ਦੇ ਸਾਬੋ ਕੀ ਤਲਵੰਡੀ ਠਹਿਰਨ ਦੀ ਖਬਰ ਮਿਲੀ। ਦੋਵੇਂ ਭਾਈ ਮਨੀ ਸਿੰਘ (33) ਅਤੇ ਮਾਮੇ ਕ੍ਰਿਪਾਲ ਚੰਦ ਨਾਲ

ਦਿੱਲੀ ਤੋਂ ਏਥੇ ਪਹੁੰਚ ਗਈਆਂ । ਮਾਤਾਵਾਂ ਨੇ ਜਦੋਂ ਸਾਹਿਬਜ਼ਾਦਿਆਂ ਦੀ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਬਾਰੇ ਸੁਣਿਆ ਤਾਂ ਬੇਹੋਸ਼ ਹੋ ਗਈਆਂ। ਆਪ ਜੀ ਨੇ ਧੀਰਜ ਦਿੱਤਾ। ਮਾਤਾਵਾਂ ਦਾ ਡੇਰਾ ਆਪ ਜੀ ਦੇ ਕੋਲ ਹੀ ਤੰਬੂ ਲਗਾਵਾ ਕੇ ਕਰਵਾਇਆ ਗਿਆ।

## ਮਾਤਾਵਾਂ ਦਿੱਲੀ

ਅਕਤੂਬਰ 1706 ਵਿਚ ਆਪ ਜੀ (40) ਨੇ ਆਪਣੇ ਮਹਿਲਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਨੂੰ ਭਾਈ ਮਨੀ ਸਿੰਘ (33) ਨਾਲ ਦਿੱਲੀ ਭੇਜ ਦਿੱਤਾ।

## ਗੁਰੂ ਜੀ ਦੱਖਣ ਵਲ

ਅਕਤੂਬਰ 1706 (20 ਕੱਤਕ 1763 ਨੂੰ ਆਪ (40) ਕੁਝ ਸਿੰਘਾਂ ਸਮੇਤ ਸਵਾਰੇ ਲੈ ਦੱਖਣ ਵਲ ਨੂੰ ਚਲੇ।

ਆਪ ਜੀ ਨੇ ਜੂਨ 1706 (ਹਾੜ 1763) ਤੋਂ ਅਕਤੂਬਰ 1706 (20 ਕੱਤਕ 1763) ਤਕ ਦਮਦਮੇ (ਸਾਬੋ ਕੀ ਤਲਵੰਡੀ) ਤਕਰੀਬਨ ਸਾਢੇ ਚਾਰ ਮਹੀਨੇ ਬਿਸਰਾਮ ਕੀਤਾ।

# ਇਤਿਹਾਸਕਾਰਾਂ ਦੀਆਂ ਲਿਖਤਾਂ

## ਦਮਦਮੇ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਰਚਣ ਬਾਰੇ

### ਨਦੇੜ ਦੇ ਕੌਤਕ ਤੋਂ ਬਾਦ

89 | 1 ਸੰਨ 1797 ਵਿਚ ਕਵੀ ਸੁੱਖਾ ਸਿੰਘ ਜੀ (29) ਜੋ ਕੇਸਗੜ੍ਹ ਆਨੰਦਪੁਰ ਸਾਹਿਬ ਦੇ ਗਿਆਨੀ ਸਨ। ਇਹਨਾਂ ਨੇ ਗੁਰਬਿਲਾਸ ਪਾਤਸ਼ਾਹੀ ਦਸਵੀ ਲਿਖਿਆ।

ਜਨਮ 1768 ਆਯੂ 70 ਦੇਹਾਂਤ 1838

135 | 2 ਸੰਨ 1843 ਵਿਚ ਭਾਈ ਸੰਤੋਖ ਸਿੰਘ (56) ਜੀ ਚੂੜਾਮਣਿ ਜੋ ਮਹਾਰਾਜਾ ਉਦੇ ਸਿੰਘ (35) ਕੈਥਲ ਦੇ ਦਰਬਾਰੀ ਸਨ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਲਿਖਿਆ।

ਜਨਮ 1787 ਆਯੂ 56 ਦੇਹਾਂਤ 1843

171 | 3 ਸੰਨ 1879 ਵਿਚ ਗਿਆਨੀ ਗਿਆਨ ਸਿੰਘ (57) ਪਿੰਡ ਲੌਂਗੋਵਾਲ ਤਹਸੀਲ ਸੁਨਾਮ ਜਿਲਾ ਸੰਗਰੂਰ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਲਿਖਿਆ ਜੋ ਪਹਿਲੀ ਵਾਰ ਹਾਫਜ ਅਜ਼ੀਜ਼ਦੀਨ ਦੇ ਪ੍ਰਬੰਧ ਹੇਠ ਦਿੱਲੀ ਛਪਵਾਇਆ।

ਜਨਮ 1822 ਆਯੂ 99 ਦੇਹਾਂਤ 1921

173 | 4 ਸੰਨ 1881 ਵਿਚ ਮਹੰਤ ਸੁਮੇਰ ਸਿੰਘ ਗੁਰਦੁਆਰਾ ਪਟਨਾ ਸਾਹਿਬ ਜੀ ਨੇ ਗੁਰਬਿਲਾਸ ਪਾਤਸ਼ਾਹੀ ਦਸਵੀ ਲਿਖਿਆ।

### "ਕੋਈ ਜ਼ਿਕਰ ਨਹੀ"

ਉਪਰ ਲਿਖੇ ਇਹਨਾਂ ਚੌਹਾਂ ਲਿਖਾਰੀਆਂ ਨੇ ਆਪਣੇ ਆਪਣੇ ਰਚਿਤ ਗ੍ਰੰਥ ਵਿਚ ਇਸ ਪ੍ਰਸੰਗ ਦਾ ਕੋਈ ਜਿਕਰ ਨਹੀਂ ਕੀਤਾ ਕਿ ਧੀਰਮਲ (80) ਦੇ ਤਾਹਨੇ ਦੇਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) ਨੇ ਦਮਦਮੇ (ਸਾਬੋ ਕੀ ਤਲਵੰਡੀ) ਸਮੇਂ ਈ: 1706 (ਸੰਮਤ 1763) ਨੂੰ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਉਚਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ।

## "ਇਹ ਇਕ ਮਨ ਘੜਤ ਸਾਖੀ ਹੈ।"

ਪੜ੍ਹੋ "ਖਾਲਸਾ ਗੁਰਮਤ ਖੋਜ ਪ੍ਰਕਾਸ਼" ਸਿੰਘ ਸਾਹਿਬ ਬਾਬਾ ਸੰਤਾ ਸਿੰਘ 96 ਕ੍ਰੋੜੀ ਬੁੱਢਾ ਦਲ, ਪੰਜਵਾਂ ਤਖਤ (ਚਲਦਾ ਵਹੀਰ)

ਖੋਜ ਕਰਤਾ ਮਾਸਟਰ ਗਿਆਨ ਸਿੰਘ ਜੀ ਨਿਹੰਗ – ਸੁਤੰਤ੍ਰ

ਇਹ "ਖਾਲਸਾ ਗੁਰਮਤ ਪ੍ਰਕਾਸ਼ ਦੇ ਸਫਾ 25 ਤੋਂ 28 ਵਿਚ ਲਿਖਦੇ ਹਨ ਕਿ

ਨਦੇੜ ਦੇ ਕੌਤਕ ਤੋਂ ਬਾਦ

178 ਸਾਲ ਸੰਨ 1886 (ਸੰਮਤ 1943) ਨੂੰ ਸ੍ਰੀ ਅਕਾਲ ਤਖਤ ਬੁੰਗਾ (ਅੰਮ੍ਰਿਤਸਰ) ਅਤੇ ਗੁਰੂ ਕਾਸ਼ੀ ਦਮਦਮਾ (ਸਾਬੋ ਕੀ ਤਲਵੰਡੀ) ਦੇ ਪੁਜਾਰੀਆਂ ਨੇ ਰਲ ਮਿਲਕੇ 'ਇਹ ਸਾਖੀ ਘੜੀ' ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਮੇਂ ਸਿਖਾਂ ਨੂੰ ਕਰਤਾਰਪੁਰ ਭੇਜਕੇ ਧੀਰਮਲ ਪਾਸੋਂ ਸ੍ਰੀ ਗੁਰੂ ਅਰਜਨ ਦੇਵ ਜੀ ਵਾਲੀ ਰਚੀ ਬੀੜ ਮੰਗਾ ਭੇਜੀ। ਧੀਰਮਲ ਨੇ ਬੀੜ ਨਾ ਦਿਤੀ ਤੇ ਸਿੱਖਾਂ ਨੂੰ ਕਈ ਤਰ੍ਹਾਂ ਦੇ ਤਾਹਨੇ ਮਾਰੇ। ਧੀਰਮਲ ਦੇ ਤਾਹਨੇ ਧੋਣ ਵਾਸਤੇ ਗੁਰੂ ਜੀ ਨੇ ਦਮਦਮੇ ਸਮੇਂ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ੧ਓ ਸਫਾ । ਤੋਂ ਲੈਕੇ ਅਠਾਰਹ ਦਸ ਬੀਸ ਸਫਾ 1430 ਅੰਤ ਤਕ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ। ਇਹ ਦਮਦਮੀ ਬੀੜ ਹੋਈ। ਇਸ 'ਇਕ ਘੜੀ ਸਾਖੀ" ਨੂੰ ਗਿਆਨੀ ਗਿਆਨ ਸਿੰਘ (67) ਨੇ ਆਪਣੇ ਰਚਿਤ ਪੰਥ ਪ੍ਰਕਾਸ਼ ਈ: 1889 ਵਿਚ ਹਕੀਕਤ ਬਣਾ ਧਰਿਆ ਹੈ।

## *ਗਿਆਨੀ ਗਿਆਨ ਸਿੰਘ 67 ਨੇ "ਪੰਥ ਪ੍ਰਕਾਸ਼" ਵਿਚ ਵਾਧੇ ਕੀਤੇ*

ਗਿਆਨੀ ਜੀ (67) ਨੇ ਪੰਥ ਪ੍ਰਕਾਸ਼ ਵਿਚ ਹੋਰ ਵਾਧੇ ਤੇ ਸੋਧਾਂ ਕੀਤੀਆਂ ਜੋ ਇਹ ਗ੍ਰੰਥ ਪਹਿਲੇ ਨਾਲੋਂ ਡਿਓਢਾ ਹੋ ਗਿਆ। ਇਹ ਗ੍ਰੰਥ :

181 | ਮਈ 1889 ਨੂੰ ਦੀਵਾਨ ਬੂਟਾ ਸਿੰਘ ਦੇ ਪ੍ਰੈਸ ਵਿਚ ਛਾਪਾ ਪੱਥਰ ਵਿਚ ਲਾਹੌਰ ਛਪਵਾਇਆ ਗਿਆ। ਇਹ ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਹੋਈ ਅਤੇ ਏਸੇ ਹੀ ਸਾਲ ਗਿਆਨੀ ਜੀ (67) ਦੇ ਉਤਰਾਧਿਕਾਰੀ ਕਾਕਾ ਸਿੰਘ ਨੇ ਪੰਥ ਪ੍ਰਕਾਸ਼ ਅੰਮ੍ਰਿਤਸਰ ਵਿਚ ਛਪਵਾਇਆ। ਇਹ ਤੀਜੀ ਐਡੀਸ਼ਨ ਹੋਈ।

266 | ਨਵੰਬਰ 1974 ਨੂੰ ਇਸ ਸ੍ਰੀ ਗੁਰੂ ਪੰਥ ਪ੍ਰਕਾਸ਼ ਪੱਥਰ ਛਾਪ ਦੀ ਪ੍ਰਸਤਾਵਨਾ ਛਾਪਾ ਪ੍ਰੇਮ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ (56) ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੇ ਕੀਤੀ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) ਨੇ ਦਮਦਮੇਂ ਸਮੇਂ ਕੋਈ ਬੀੜ ਸ੍ਰੀ ਆਦਿ ਗ੍ਰੰਥ ਸਾਹਿਬ ਆਤਮਕ ਸ਼ਕਤੀ ਨਾਲ ਕੰਠ ਤੋਂ ਉਚਾਰਨ ਕਰਕੇ ਭਾਈ ਮਨੀ ਸਿੰਘ (33) ਤੋਂ ਨਹੀਂ ਲਿਖਵਾਈ।**

## *"ਇਹ ਇਕ ਮਨਘੜਤ ਕਹਾਣੀ ਹੈ"*

ਪੜ੍ਹੋ ਨਾਮਧਾਰੀ ਨਿਤਨੇਮ ਗੁਟਕੇ ਦੀ ਭੂਮਿਕਾ ਸਫਾ 25 ਸੰਨ 1978 (ਸੰਮਤ 2035)

ਆਦਿ ਗ੍ਰੰਥ ਨੂੰ ਨਦੇੜ ਵਿਚ ਗੁਰ ਗੱਦੀ ਦਿਤੇ ਜਾਣ ਦਾ ਪਰਚਾਰ ਕਰਨ ਵਾਲੇ ਇਤਿਹਾਸਕਾਰਾ ਤੇ ਪਰਚਾਰਕਾਂ ਨੇ ਇਹ ਕਹਾਣੀ ਘੜੀ ਕਿ :

ਗੁਰੂ ਗੋਬਿੰਦ ਸਿੰਘ ਜੀ ਨੇ ਧੀਰ ਮਲੀਆਂ ਕੋਲੋਂ ਬੀੜ ਮੰਗੀ। ਉਹਨਾਂ ਨੇ ਬੀੜ ਦੇਣ ਤੋਂ ਨਾਹ ਹੀ ਨਹੀਂ ਕੀਤੀ ਸਗੋਂ ਮੇਹਣਾ ਵੀ ਮਾਰਿਆ ਕਿ ਜੇ ਗੁਰੂ ਹੈ ਤਾਂ ਆਪ ਬੀੜ ਰਚ ਲਵੇ।

ਇਸ ਤੇ ਦਸਮੇਸ਼ ਜੀ ਨੇ ਸਾਬੋ ਕੀ ਤਲਵੰਡੀ (ਦਮਦਮਾ ਵਿਚ) ਆਪਣੇ ਕਿਆਮ ਸਮੇਂ ਆਪਣੀ ਦੈਵੀ ਤੇ ਅਲੌਕਿਕ ਸ਼ਕਤੀ ਨਾਲ ਸੰਨ 1706 (ਸੰਮਤ 1762-63) ਵਿਚ ਆਦਿ ਗ੍ਰੰਥ ਦੀ ਨਵੀਂ ਬੀੜ ਉਚਾਰੀ ਜਿਸ ਦੀ ਲਿਖਾਈ ਭਾਈ ਮਨੀ ਸਿੰਘ ਸ਼ਹੀਦ ਨੇ ਕੀਤੀ। ਏਸੇ ਪ੍ਰਸੰਗ ਦੇ ਲੇਖਕਾਂ ਨੇ ਆਮ ਲੋਕਾਂ ਵਿਚ ਇਹ ਵੀ ਪ੍ਰਸਿੱਧ ਕੀਤਾ ਹੋਇਆ ਹੈ ਕਿ ਗੁਰੂ

ਸਾਹਿਬ ਨੇ ਇਸ ਨਵੀਂ ਉਚਾਰੀ ਬੀੜ ਵਿਚ ਕਬੀਰ ਦੇ ਇਕ ਸ਼ਬਦ 'ਕਹੁ ਕਬੀਰ ਜਨ ਭਏ ਖਲਾਸੇ" ਦੇ ਸ਼ਬਦ ਨੂੰ ਬਦਲ ਕੇ 'ਕਹੁ ਕਬੀਰ ਜਨ ਭਏ ਖਾਲਸੇ'' ਕਰ ਦਿੱਤਾ ਹੈ। ਜਿਸ ਨਾਲ ਦੋਹਾਂ ਬੀੜਾਂ ਵਿਚ ਸਿਰਫ ਇਕ ਕੰਨੇ ਦਾ ਫਰਕ ਪੈ ਗਿਆ।

ਪਹਿਲੀ ਗੱਲ ਤਾਂ ਇਹੋ ਝੂਠੀ ਤੇ ਬਣਾਉਟੀ ਹੈ ਕਿ ਦਸਮੇਸ਼ ਜੀ ਨੇ ਕਦੇ ਬੀੜ ਧੀਰ ਮਲੀਆਂ ਤੋਂ ਮੰਗੀ ਹੋਵੇ।

ਸਵਾਮੀ ਹਰਨਾਮ ਦਾਸ ਜੀ ਵੀ ਇਸੇ ਨਾਲ ਸਹਿਮਤ ਹਨ। ਕਿਉਂਕਿ ਜਦੋਂ ਸੰਨ 1675 (1732 ਬਿਕ੍ਰਮੀ) ਵਿਚ ਦਸ਼ਮੇਸ਼ ਜੀ (9) ਗੁਰ-ਗੱਦੀ ਤੇ ਬਿਰਾਜੇ ਹਨ ਤਾਂ ਉਸੇ ਸਾਲ ਦੀਆਂ ਲਿਖਤੀ ਬੀੜਾਂ ਮੌਜੂਦ ਹਨ। ਜਿਨ੍ਹਾਂ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਮੌਜੂਦ ਹੈ। ਤਦ ਗੁਰੂ ਸਾਹਿਬ ਨੂੰ ਬੀੜ ਧੀਰ ਮਲੀਆਂ ਤੋਂ ਮੰਗ ਕੇ ਸਿਹਣੇ ਸਣਨ ਦੀ ਕੀ ਲੋੜ ਸੀ?

ਉਦਾਹਰਣ ਵਜੋਂ ਸ਼੍ਰੋਮਣੀ ਕਮੇਟੀ ਦੀ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਇਕ ਬੀੜ ਸੰਨ 1675 (23 ਪੋਹ 1732 ) ਬਿਕ੍ਰਮੀ ਦੀ ਲਿਖੀ ਹੋਈ ਪਈ ਹੈ ਜਿਸ ਵਿਚ ਨਾਵੇਂ ਮਹੱਲੇ ਦੇ ਸਲੋਕ ਦਰਜ ਹਨ।

ਸੋ ਹਥ ਕੰਗਣ ਨੂੰ ਆਰਸੀ ਕੀ ਦੀ ਲੋੜ। ਸੋ ਨਾ ਗੁਰੂ ਸਾਹਿਬ ਨੇ ਕੋਈ ਬੀੜ ਧੀਰ ਮਲੀਆਂ ਤੋਂ ਮੰਗੀ, ਨਾ ਸੋਹਣਾ ਮਾਰਿਆ, ਤੇ ਨਾ ਹੀ ਗੁਰੂ ਸਾਹਿਬ ਨੂੰ ਦਮਦਮੇ ਵਿਚ ਬੀੜ ਰਚਣ ਦੀ ਕੋਈ ਲੋੜ ਹੀ ਪਈ।

(ਨੋਟ) ਉਪਰ ਲਿਖੀ ਲਿਖਿਤ ਦਾ ਹਿਸਾਬ ਇਸ ਤਰ੍ਹਾਂ ਬਣਦਾ ਹੈ:

(1) ਦਸੰਬਰ 1621 (21 ਮਘਰ ਸੰਮਤ 1678) ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਜਨਮ
(2)ਦਸੰਬਰ 1666 (ਪੋਹ ਸੁਦੀ 7 ਸੰਮਤ 1723 ) ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਗ੍ਰਿਹਿ
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ

(3) ਜਨਵਰੀ 1675 ( 23 ਪੋਹ ਸੰਮਤ 1732) ਦੀ ਲਿਖੀ ਬੀੜ ਜੋ ਸਿਖ ਰੈਫਰੈਂਸ ਲਾਇਬ੍ਰੇਰੀ ਵਿਚ ਹੈ

(4) ਨਵੰਬਰ 1675 ( ਮਘਰ ਸੁਦੀ 5 ਸੰਮਤ 1732) ਸ੍ਰੀ ਗੁਰੂ ਤੇਗ਼ ਬਹਾਦਰ ਜੀ (54) ਸ਼ਹੀਦ ਹੋਏ ਸ੍ਰੀ ਗੁਰ ਗੋਬਿੰਦ ਸਿੰਘ ਜੀ (9) ਗੱਦੀ ਤੇ ਬੈਠੇ (ਪਾਠਕਾਂ ਦੀ ਜਾਣਕਾਰੀ ਲਈ)।

## ਸਤਵਾਂ ਭਾਗ –7–

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

**ਅਕਤੂਬਰ 1706 (ਸੰਮਤ 1763 ਕਤਕ 20) ਨੂੰ ਗੁਰੂ ਜੀ (40) ਦਮਦਮੇ ਤੋਂ ਚੱਲੇ।**

**ਅਪ੍ਰੈਲ 1708 (ਜੇਠ ਸੰਮਤ 1765) ਨੂੰ ਗੁਰੂ ਜੀ (42) ਨਦੇੜ ਪਹੁੰਚੇ**

**7 ਅਕਤੂਬਰ 1708**

**(ਕਤਕ ਸੁਦੀ 5 ਸੰਮਤ 1765)**

**ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਨਦੇੜ ਹਜ਼ੂਰ ਸਾਹਿਬ ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕੀਤਾ**

**ਸੰਨ 1706+2 ਸਾਲ = 1708 ਤਕ**

## *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਮਦਮੇ ਤੋਂ ਦੱਖਨ ਵਲ*

ਅਕਤੂਬਰ 1706 — (20 ਕਤਕ 1763) ਨੂੰ ਆਪ (40) ਦਮਦਮੇ ਤੋਂ ਚੱਲੇ ਕੁਝ ਦਿਨਾ ਵਿਚ ਸਿੰਘਾਂ ਸਮੇਤ ਪਿੰਡਾ ਤੋਂ ਹੋਦੇ ਸਰਸੇ ਪਹੁੰਚੇ।

ਸਰਸੇ ਤੋਂ ਚੱਲ ਕੇ ਆਪ ਜੀ ਮਾਧੋ ਸਿੰਘਾਨਾ, ਭਾਦਰਾ, ਨੌਹਰ, ਸੁਹਾਵਾ ਸਾਹਿਬ ਪਿੰਡਾਂ ਤੋਂ ਵਿਚਰਦੇ ਹੋਏ ਅਜਮੇਰ ਪਾਸ ਪੁਸ਼ਕਰ ਤੀਰਥ ਜਾ ਠਹਿਰੇ।

ਇਥੋਂ ਆਪ ਜੀ ਨਾਰਾਇਣਾ ਦਾਦੂ ਦੁਆਰੇ ਪਹੁੰਚੇ। ਇੱਥੇ ਉਸ ਵੇਲੇ ਮਹੰਤ ਦਾਦੂ ਦਾ ਚੇਲਾ ਜੈਤ ਰਾਮ ਸੀ ਇਸ ਨੇ ਲੰਗਰ ਪਾਣੀ ਦੀ ਬਹੁਤ

ਸੇਵਾ ਕੀਤੀ। ਇਥੋਂ ਚੱਲ ਕੇ ਲਾਲੀ ਤੇ ਘਮਰੋਦਾ ਦੇ ਰਸਤੇ ਕਲਾਇਤ ਪਹੁੰਚੇ।

ਏਥੇ ਭਾਈ ਧਰਮ ਸਿੰਘ ਤੇ ਦਇਆ ਸਿੰਘ ਜੋ ਔਰੰਗਜ਼ੇਬ ਕੋਲ ਅਹਿਮਦ ਨਗਰ ਜ਼ਫਰਨਾਮਾ ਲੈ ਕੇ ਗਏ ਸਨ, ਜ਼ਫਰਨਾਮਾ ਔਰੰਗਜ਼ੇਬ ਨੂੰ ਦੇ ਕੇ ਆ ਮਿਲੇ। ਔਰੰਗਜ਼ੇਬ ਨਾਲ ਹੋਈ ਵਾਰਤਾ ਆਪ ਜੀ ਨੂੰ ਸੁਣਾਈ। ਏਥੇ ਆਪ ਕਈ ਦਿਨ ਠਹਿਰੇ। ਏਥੋਂ ਬਘੌਰ ਪਹੁੰਚੇ।

## ਔਰੰਗਜ਼ੇਬ ਦੀ ਮੌਤ

2 ਮਾਰਚ 1707 ਨੂੰ ਔਰੰਗਜ਼ੇਬ (89) ਅਹਿਮਦ ਨਗਰ ਵਿਚ ਮਰ ਗਿਆ। ਏਹ ਖਬਰ ਆਪ ਜੀ (41) ਨੂੰ ਇੱਥੇ ਬਘੌਰ ਵਿਚ ਮਿਲੀ। ਇਹ ਵੀ ਖਬਰ ਮਿਲੀ ਕਿ ਔਰੰਗਜ਼ੇਬ ਦੇ ਪੁਤਰਾਂ ਬਹਾਦਰ ਸ਼ਾਹ (64) ਅਤੇ ਤਾਰਾ ਆਜ਼ਮ ਵਿਚ ਦਿੱਲੀ ਦੇ ਤਖਤ ਤੇ ਬੈਠਣ ਦਾ ਰੌਲਾ ਪੈ ਗਿਆ ਹੈ।

ਬਹਾਦਰ ਸ਼ਾਹ (64) ਨੇ ਆਪਣੇ ਇਕ ਮਜ਼ੀਰ ਨੂੰ ਆਪ ਜੀ ਪਾਸ ਭੇਜ ਬੇਨਤੀ ਕਰ ਭੇਜੀ ਕਿ ਮੇਰੀ ਸਹਾਇਤਾ ਕਰੋ। ਆਪ ਜੀ ਨੇ ਸਮੇਂ ਅਨੁਸਾਰ ਵਿਚਾਰ ਕਰਕੇ ਬਹਾਦਰ ਸ਼ਾਹ ਦੀ ਬੇਨਤੀ ਪ੍ਰਵਾਨ ਕਰ ਲਈ। ਭਾਈ ਧਰਮ ਸਿੰਘ ਤੇ ਦਇਆ ਸਿੰਘ ਨੂੰ ਇਕ ਤਕੜਾ ਜਥਾ ਦੇ ਕੇ ਇਮਦਾਦ ਲਈ ਭੇਜ ਦਿਤਾ ਅਤੇ ਕਿਹਾ ਕਿ ਅਸੀ ਵੀ ਜੁੱਧ ਸਮੇਂ ਪਹੁੰਚ ਜਾਵਾਂਗੇ।

ਤਾਰਾ ਆਜ਼ਮ ਨੂੰ ਵੀ ਬਹਾਦਰ ਸ਼ਾਹ ਦੇ ਆਗਰੇ ਪਹੁੰਚਣ ਦਾ ਪਤਾ ਲਗ ਗਿਆ। ਉਹ ਵੀ ਮਾਰੋ ਮਾਰ ਕਰਦਾ ਆਗਰੇ ਵਲ ਚਲ ਪਿਆ। ਏਧਰ ਬਹਾਦਰ ਸ਼ਾਹ ਤਾਰਾ ਆਜ਼ਮ ਨੂੰ ਆਗਰੇ ਤੋਂ ਅਗੇ ਹੋ ਕੇ ਰੋਕਨ ਵਾਸਤੇ ਚੰਬਲ ਨਦੀ ਦੇ ਕਿਨਾਰੇ ਪਹੁੰਚ ਗਿਆ। ਇਥੋਂ ਆਗਰੇ ਤੋਂ 16 ਮੀਲ ਉੱਤਰ ਪੱਛਮ ਵਲ ਜਾਜੂ ਦੇ ਮਕਾਨ ਤੇ ਦੋਹਾਂ ਭਰਾਵਾਂ ਦੀ ਤਿੰਨ ਦਿਨ ਘਮਸਾਨ ਦੀ ਲੜਾਈ ਹੁੰਦੀ ਰਹੀ।

## ਤਾਰਾ ਆਜ਼ਮ ਦੀ ਮੌਤ

8 ਜੂਨ 1707 ਨੂੰ ਆਪ ਜੀ (41) ਵੀ ਬਹਾਦਰ ਸ਼ਾਹ (64) ਦੀ ਸਹਾਇਤਾ ਤੇ ਪਹੁੰਚ ਗਏ।

ਆਪ ਜੀ ਦੇ ਇਕ ਤੀਰ ਚਲਾਣ ਨਾਲ ਹੀ ਤਾਰਾ ਆਜ਼ਮ ਦੀ ਮੌਤ ਹੋ ਗਈ। ਬਹਾਦਰ ਸ਼ਾਹ ਨੇ ਆਪਣੀ ਜਿੱਤ ਦੇ ਕਾਰਨ ਆਪ ਜੀ ਦਾ ਧੰਨਵਾਦ ਕਰਨ ਵਾਸਤੇ ਆਪ ਜੀ ਨੂੰ ਆਗਰੇ ਦਰਸ਼ਨ ਦੇਣ ਦੀ ਅਰਜ਼ ਕੀਤੀ। ਆਪ ਸਿੰਘਾਂ ਸਮੇਤ ਆਗਰੇ ਆ ਗਏ। ਬਹਾਦਰ ਸ਼ਾਹ ਨੇ ਬੜਾ ਸਤਿਕਾਰ ਕੀਤਾ ਅਤੇ ਧੰਨਵਾਦ ਵਜੋਂ ਬਹੁਤ ਕੀਮਤੀ ਸੁਗਾਤਾਂ ਤੇ ਨਜ਼ਰਾਨੇ ਭੇਟਾ ਕੀਤੇ। ਕੁਝ ਦਿਨ ਠਹਿਰਕੇ ਬਹਾਦਰ ਸ਼ਾਹ ਨੇ ਆਪ ਜੀ ਨੂੰ ਅਰਜ਼ ਕੀਤੀ ਕਿ ਤੁਸੀਂ ਹੁਣ ਮੇਰੇ ਨਾਲ ਹੀ ਦਿੱਲੀ ਚਲੋ ਤਾਂ ਉਥੋਂ ਦਾ ਬੰਦੋਬਸਤ ਕਰਕੇ ਫੇਰ ਦੱਖਨ ਦਾ ਦੌਰਾ ਕਰਾਂਗੇ। ਆਪ ਜੀ ਨੇ ਇਹ ਅਰਜ਼ ਪ੍ਰਵਾਨ ਕਰ ਲਈ।

## ਗੁਰੂ ਜੀ ਆਗਰੇ ਤੋਂ ਦਿੱਲੀ

ਆਪ ਜੀ ਦੇ ਦਿੱਲੀ ਪਹੁੰਚਣ ਵਾਸਤੇ ਬਹਾਦਰ ਸ਼ਾਹ ਨੇ ਪਾਲਕੀ ਹਾਥੀ ਸ਼ਸਤ੍ਰ ਬਹੁਤ ਸਾਰੀ ਮਾਇਆ ਭੇਟ ਕੀਤੀ। ਬਹਾਦਰ ਸ਼ਾਹ ਦਿੱਲੀ ਨੂੰ ਚਲ ਪਿਆ।

ਆਪ ਆਪਣਾ ਪ੍ਰੋਗਰਾਮ ਵੱਖਰਾ ਕਰਕੇ ਆਗਰੇ ਤੋਂ ਮਥਰਾ ਬਿੰਦ੍ਰਾਬਨ ਦਾ ਸੈਲ ਕਰ ਇਸ਼ਨਾਨ ਕਰਦੇ ਵੱਖ-ਵੱਖ ਜਗ੍ਹਾ ਤੇ ਸੰਗਤ ਦਾ ਉਧਾਰ ਕਰਦੇ ਰਹੇ। ਬਹਾਦਰ ਸ਼ਾਹ ਤਾਂ ਦਿੱਲੀ ਪਹੁੰਚ ਗਿਆ ਪਰ ਆਪ ਪੰਜ ਦਿਨ ਮਗਰੋਂ ਪੁਜੇ।

ਜੂਨ 1707 ਨੂੰ ਆਪ ਜੀ (41) ਦੇ ਦਿੱਲੀ ਪਹੁੰਚਣ ਤੇ ਬਹਾਦਰ ਸ਼ਾਹ ਨੇ ਬੜਾ ਸਵਾਗਤ ਕੀਤਾ ਅਤੇ ਮੋਤੀ ਬਾਗ਼ ਉਤਾਰਾ ਕਰਾ ਦਿੱਤਾ। ਉਸ ਸਮੇਂ ਆਪ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਜੀ ਏਥੇ ਜਵਾਹਰ ਸਿੰਘ ਅਰੋੜੇ ਦੀ ਹਵੇਲੀ ਵਿਚ ਰਿਹਾ ਕਰਦੇ ਸਨ। ਦਿੱਲੀ ਦੀ ਸੰਗਤ ਨਾਲ ਲੈ ਦਰਸ਼ਨ ਕਰਨ ਆਏ। ਮਾਤਾ ਸੁੰਦਰੀ ਜੀ ਨੇ ਇਕ ਲੜਕਾ ਸੁਨਿਆਰੇ ਦਾ ਆਪਨੇ ਸਾਹਿਬਜ਼ਾਦੇ ਅਜੀਤ ਸਿੰਘ ਜੈਸਾ ਦੇਖ ਕੇ ਪਾਲ ਰੱਖਿਆ ਸੀ। ਉਸ ਬੱਚੇ ਤੋਂ ਵੀ ਆਪ ਜੀ ਨੂੰ ਮੱਥਾ ਟਿਕਵਾਇਆ। ਮਾਤਾ ਸੁੰਦਰੀ ਜੀ ਨੇ ਪੁੱਤਰ ਬਨਾਉਣ ਦੀ ਕਥਾ ਆਪ ਜੀ ਨੂੰ ਸੁਣਾਈ। ਆਪ ਜੀ ਨੇ ਬਚਨ ਕੀਤਾ ਕਿ ਤੁਸਾਂ ਮੋਹ ਦੇ ਅਧੀਨ ਹੋ ਕੇ ਇਹ ਕੰਮ ਚੰਗਾ ਨਹੀਂ ਕੀਤਾ। ਪਰਾਏ ਪੁੱਤਰ ਆਪਣੇ ਨਹੀਂ ਬਣਦੇ। ਇਹ ਅੰਤ ਨੂੰ ਦੁੱਖ ਦੇਵੇਗਾ।

(ਇਸ ਅਜੀਤ ਸਿੰਘ ਨੇ ਵੱਡੇ ਹੋ ਕੇ ਮਾਤਾ ਸੁੰਦਰੀ ਜੀ ਦੀ ਸਾਰੀ ਦੌਲਤ ਬਦਚਲਨੀ ਵਿਚ ਬਰਬਾਦ ਕਰ ਦਿੱਤੀ। ਜਿਸ ਕਰਕੇ ਅੰਤ ਨੂੰ ਕਤਲ ਹੋਇਆ। ਅਜੀਤ ਸਿੰਘ ਦਾ ਪੁੱਤਰ ਹੱਠੀ ਸਿੰਘ ਬੁਰਹਾਨਪੁਰ ਵਿਚ ਜਾ ਗੁਜ਼ਰਿਆ ਜਿਸ ਦੀ ਸਮਾਧ ਉਥੇ ਮੰਨੀ ਜਾਂਦੀ ਹੈ।)

ਬਹਾਦਰ ਸ਼ਾਹ ਆਪ ਜੀ ਕੋਲ ਆਇਆ ਕੁਝ ਬਚਨ ਬਿਲਾਸ ਕੀਤੇ। ਆਪ ਜੀ ਨੂੰ ਕਿਸ਼ਤੀ ਵਿਚ ਬਿਠਾ ਕੇ ਜਮਨਾ ਵਿਚ ਸੈਲ ਕਰਾਉਂਦਾ ਰਿਹਾ। ਹੁਕਮ ਰਾਏ, ਈਮਾਨ ਬੇਗ ਆਪ ਜੀ ਕੋਲ ਬਹਾਦਰ ਸ਼ਾਹ ਵਲੋਂ ਬਹੁਤ ਤਰ੍ਹਾਂ ਦੀਆਂ ਭੇਟਾ ਲੈ ਕੇ ਆਏ। ਆਪ ਜੀ ਨੇ ਬਹਾਦਰ ਸ਼ਾਹ ਨੂੰ ਕਿਹਾ ਕਿ ਮੇਰੇ ਸਰਕਾਰੀ ਮੁਲਜ਼ਮ ਜਿਨ੍ਹਾਂ ਨੇ ਪੰਜਾਬ ਵਿਚ ਜ਼ੁਲਮ ਕੀਤੇ ਹਨ ਦੇ ਦੇ। ਅਸੀਂ ਉਹਨਾਂ ਨਾਲ ਜੋ ਵਰਤਾ ਕਰਨਾ ਹੈ ਕਰ ਲਈਏ।

ਬਾਦਸ਼ਾਹ ਹੱਕਾ ਬੱਕਾ ਰਹਿ ਗਿਆ ਤੇ ਆਖਣ ਲੱਗਾ, ਮੈਨੂੰ ਵਾਇਦਾ ਯਾਦ ਹੈ ਪਰ ਮੈਨੂੰ ਪੰਜ ਸੱਤ ਸਾਲ ਆਪਣਾ ਅਹਿਦ ਬਿਠਾ ਲੈਣ ਦਿਓ। ਉਦੋਂ ਇਹ ਕੰਮ ਕਰ ਲਵਾਂਗੇ। ਹੁਣ ਤੁਸੀ ਜੋ ਭੀ ਜਾਗੀਰ ਲੈਣੀ ਹੈ ਅਤੇ ਜੋ ਭੀ ਸਿੰਘਾਂ ਨੂੰ ਜਾਗੀਰਾਂ ਦਿਵਾਉਣੀਆਂ ਹਨ ਮੇਰੇ ਕੋਲੋਂ ਦਿਵਾ ਲਵੋ। ਆਪ ਜੀ ਨੇ ਬਚਨ ਕੀਤਾ ਕਿ ਕੋਈ ਗੱਲ ਨਹੀਂ ਵਕਤ ਨਾਲ ਖਾਲਸਾ ਆਪੇ ਹੀ ਜ਼ਾਲਮਾਂ ਕੋਲੋਂ ਬਦਲੇ ਲੈ ਲਏਗਾ। ਖਾਲਸੇ ਨੂੰ ਜਗੀਰਾਂ ਦੀ ਭੁੱਖ ਵੀ ਨਹੀ ਰਵੇਗੀ ਬਹਾਦਰ ਸ਼ਾਹ ਨੇ ਪੰਜ ਲੱਖ ਰੁਪਏ ਕੁਝ ਮੋਹਰਾਂ ਭੇਜੀਆਂ। ਭਾਈ ਦਇਆ ਸਿੰਘ ਤੇ ਮਨੀ ਸਿੰਘ (34) ਜੀ ਨੇ ਇਹ ਸਿੰਘਾਂ ਨੂੰ ਵੰਡ ਦਿੱਤੀਆਂ। ਬਹੁਤ ਸਾਰੇ ਸਿੰਘ ਖੁਸ਼ੀ ਨਾਲ ਘਰੋ ਘਰੀ ਭੇਜ ਦਿੱਤੇ। ਥੋੜੇ ਹੀ ਸਿੰਘ ਆਪ ਜੀ ਨੇ ਕੋਲ ਰੱਖ ਲੈ। ਇਕ ਲੱਖ ਰੁਪੇ ਦਾ ਸੋਨਾ ਜ਼ੇਵਰ ਮਾਤਾਵਾਂ ਨੂੰ ਬਹਾਦਰ ਸ਼ਾਹ ਨੇ ਮੱਥਾ ਟੇਕਿਆ। ਮਾਤਾਵਾਂ ਦੇ ਲੰਗਰ ਵਾਸਤੇ ਰਸਦ ਪਰਸ਼ਾਦ ਘੋੜਿਆਂ ਦਾ ਦਾਣਾ ਘਾਸ ਆਦਿ ਤੇ ਬਾਰਾ ਹਜ਼ਾਰ ਨਕਦ ਕਾਇਮ ਕਰ ਦਿੱਤੇ।

ਮਾਰਚ 1708 ਤਕ ਗੁਰੂ ਜੀ ਦਿੱਲੀ ਰਹੇ।

## *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਿੱਲੀ ਤੋਂ ਨਦੇੜ*

ਮਾਰਚ 1708 ਤਕ ਬਹਾਦਰ ਸ਼ਾਹ ਨੇ ਦਿੱਲੀ ਦਾ ਸਾਰਾ ਬੰਦੋਬਸਤ ਕਰ ਦੱਖਣ ਵੱਲ ਜਾਣ ਦੀ ਤਿਆਰੀ ਕੀਤੀ। ਇਸ ਨੇ ਸੋਚਿਆ ਕਿ ਮੈਂ ਗੁਰੂ ਜੀ ਨਾਲ ਵਾਇਦੇ ਪੂਰੇ ਨਹੀਂ ਕਰ ਸਕਿਆ। ਹੋ ਸਕਦਾ ਹੈ ਕਿ ਗੁਰੂ ਜੀ ਮਰਹਟਿਆਂ ਨਾਲ ਮਿਲ ਕੇ ਮੇਰੇ ਖਿਲਾਫ਼ ਕੋਈ ਗੱਲ ਕਰਨ। ਇਹ ਸੋਚ ਕੇ ਬਹਾਦਰ ਸ਼ਾਹ ਨੇ ਆਪ ਜੀ ਨੂੰ ਅਰਜ਼ ਕੀਤੀ ਕਿ ਤੁਸੀਂ ਮੇਰੇ ਨਾਲ ਹੀ ਦੱਖਣ ਵਲ ਚਲੋ। ਆਪ ਜੀ ਨੇ ਕਿਹਾ ਕਿ ਤੁਸੀ ਚਲੋ ਅਸੀਂ ਦਸ ਬਾਰਾ ਦਿਨ ਪਿੱਛੋਂ … ਅਗਾਰੇ ਮਿਲਾਂਗੇ।

ਹੋ ਗਿਆ।

ਮਾਰਚ 1708 ਨੂੰ ਜਦੋਂ ਆਪ ਜੀ ਨੇ ਦਿੱਲੀ ਤੋਂ ਚਲਣ ਦੀ ਤਿਆਰੀ ਕੀਤੀ ਤਾਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਬੜਾ ਵਿਰਲਾਪ ਕਰਨ ਲਗੀ ਜੋ ਅਸਾਂ ਵੀ ਨਾਲ ਹੀ ਜਾਣਾ ਹੈ। ਆਪ ਜੀ ਦੇ ਰੋਕਣ ਤੇ ਮਾਤਾ ਸੁੰਦਰੀ ਜੀ ਤਾਂ ਰੁਕ ਗਏ ਪਰ ਮਾਤਾ ਸਾਹਿਬ ਦੇਵਾਂ ਜੀ ਚਰਨਾਂ ਤੇ ਹੀ ਡਿੱਗੇ ਰਹੇ। ਆਪ ਜੀ ਨੇ ਮਾਤਾ ਸਾਹਿਬ ਦੇਵਾਂ ਜੀ ਦੀ ਅਰਜ਼ ਮੰਨ ਲਈ ਜੋ ਨਾਲ ਹੀ ਚਲਣ। ਇਸ ਤਰ੍ਹਾਂ ਆਪ ਜੀ ਕੁਝ ਸਿੰਘਾਂ ਸਮੇਤ ਦਿੱਲੀ ਤੋਂ ਚਲ ਕੇ ਆਗਰੇ ਬਹਾਦਰ ਸ਼ਾਹ ਨੂੰ ਜਾ ਮਿਲੇ।

ਆਗਰੇ ਤੋਂ ਬਹਾਦਰ ਸ਼ਾਹ ਦੇ ਅੱਗੇ ਪਿੱਛੇ ਹੋ ਕੇ ਚਿਤੌੜ ਗੜ੍ਹ ਫੇਰ ਨਰਬਦਾ ਨਦੀ ਕਿਨਾਰੇ ਜਾ ਉਤਰੇ। ਏਥੋਂ ਉਜੈਨ, ਅਜਮੇਰ ਹੋਂਦੇ ਬੁਰਹਾਨਪੁਰ ਇਕੱਠੇ ਹੋ ਗਏ। ਬਹਾਦਰ ਸ਼ਾਹ ਬੁਰਹਾਨਪੁਰ ਤੋਂ ਗੋਲ ਕੁੰਡੇ ਵਲ ਚਲਾ ਗਿਆ ਜਿੱਥੇ ਕਿ ਬਹੁਤ ਚਿਰ ਤੋਂ ਜੰਗ ਲਗ ਰਹੀ ਸੀ। ਆਪ ਜੀ ਬੁਰਹਾਨਪੁਰ ਜੀਵਨ ਦਾਸ ਬੈਰਾਗੀ ਦੀ ਅਰਜ਼ ਕਰਨ ਤੇ ਠਹਿਰ ਗਏ। ਥੋੜ੍ਹੇ ਦਿਨਾਂ ਪਿਛੋਂ ਬੁਰਹਾਨਪੁਰ ਤੋਂ ਰਵਾਨਾ ਹੋ ਕੇ ਨਾਗਪੁਰ ਵਲੋਂ ਹੋਂਦੇ ਹੋਏ ਅਮਰਾਵਤੀ ਪਾਸ ਬਹਾਦਰ ਸ਼ਾਹ ਨੂੰ ਮਿਲੇ। ਬਹਾਦਰ ਸ਼ਾਹ ਨੇ ਮੋਹਰਾਂ ਦੀ ਥੈਲੀ ਧਰ ਮੱਥਾ ਟੇਕਿਆ। ਏਥੋਂ ਬਹਾਦਰ ਸ਼ਾਹ ਨਾਲ ਹੀ ਸਵਾਰ ਹੋ ਕੇ ਪਾਤਰੂ ਬਸਪਤ ਆਦਿਕ ਸ਼ਹਿਰਾਂ ਵਿਚੋਂ ਹੋਂਦੇ ਹੰਗੋਲ ਪਹੁੰਚੇ।

ਹੰਗੋਲ ਤੋਂ ਬਹਾਦਰ ਸ਼ਾਹ ਸਿੱਧਾ ਗੁਲਬਰਗੇ ਨੂੰ ਚਲਾ ਗਿਆ। ਆਪ ਜੀ ਨਦੇੜ ਸ਼ਹਿਰ ਵਲ ਹੋ ਗਏ।

## *ਗੁਰੂ ਜੀ (42) ਨਦੇੜ ਸ਼ਹਿਰ*

ਅਪ੍ਰੈਲ 1708 ਨੂੰ ਆਪ ਨਦੇੜ ਸ਼ਹਿਰ ਪਹੁੰਚ ਗਏ। ਨਦੇੜ ਪਹੁੰਚ ਕੇ ਸਭ ਸਿੰਘਾਂ ਨੇ ਚਾਰ ਪੰਜ ਦਿਨ ਵਿਚ ਚੰਗੀ ਤਰ੍ਹਾਂ ਡੇਰੇ ਜਮਾ ਲਏ।

## ਬੰਦੇ ਬਹਾਦਰ ਦਾ ਮੇਲ

ਆਪ ਜੀ ਨੂੰ ਬੁਰਹਾਨਪੁਰ ਜੀਵਨ ਦਾਸ ਬੈਰਾਗੀ ਨੇ ਦੱਸਿਆ ਸੀ ਕਿ ਨਾਦੇੜ ਗੋਦਾਵਰੀ ਦੇ ਕਿਨਾਰੇ ਮਾਧੋ ਦਾਸ ਬੈਰਾਗੀ ਬੜਾ ਕਰਾਮਾਤੀ ਹੈ। ਆਪ ਕੁਝ ਸਿੰਘਾਂ ਨੂੰ ਨਾਲ ਲੈ

ਕੇ ਇਸ ਦੇ ਡੇਰੇ ਗਏ। ਆਪ ਡੇਰੇ ਦੇ ਅੰਦਰ ਉਸ ਦੇ ਸਜੇ ਹੋਏ ਪਲੰਘ ਤੇ ਜਾ ਬੈਠੇ। ਇਹ ਵੇਖ ਕੇ ਚੇਲਿਆਂ ਨੂੰ ਕ੍ਰੋਧ ਆਇਆ। ਮਾਧੋ ਦਾਸ ਜੋ ਥੋੜੀ ਦੂਰ ਸੀ ਚੇਲਿਆਂ ਨੇ ਜਾ ਦੱਸਿਆ। ਮਾਧੋ ਦਾਸ ਆ ਕੇ ਆਪ ਜੀ ਨੂੰ ਅਤੇ ਸਿੱਘਾਂ ਨੂੰ ਸ਼ਕਤੀਆਂ ਦਿਖਾਉਣ ਲੱਗਾ। ਥੋੜਾ ਜਿਹਾ ਪਲੰਘ ਹਿੱਲਿਆ ਤਾਂ ਆਪ ਜੀ ਨੇ ਤੀਰ ਨਾਲ ਦਬਾ ਲਿਆ। ਫੇਰ ਤਾਂ ਮਾਧੋ ਦਾਸ ਆਪਦੇ ਸਾਰੇ ਟਿੱਲ ਲਾ ਲੈ ਕੋਈ ਵਾਹ ਨਾ ਚੱਲੀ। ਹਾਰ ਕੇ ਆਪ ਜੀ ਦੀ ਚਰਨੀ ਲੱਗ ਗਿਆ। ਆਪ ਜੀ ਨੇ ਉਸ ਨੂੰ ਪਿਆਰ ਸਤਿਕਾਰ ਨਾਲ ਬਿਠਾ ਲਿਆ। ਮਾਧੋਦਾਸ ਨੇ ਬੜੇ ਬਚਨ ਬਿਲਾਸ ਕੀਤੇ ਅਤੇ ਹੱਥ ਜੋੜ ਕਹਿਣ ਲੱਗਾ ਕਿ ਮੈਂ ਤਾਂ ਆਪ ਜੀ ਦਾ ਹੀ ਬੰਦਾ ਹਾਂ। ਜਿਵੇਂ ਰੱਖੋਗੇ ਤਿਵੇਂ ਰਵਾਂਗਾ।

ਸਿੰਘਾਂ ਦਾ ਤੇ ਮਾਧੋ ਦਾਸ ਦਾ ਆਪਸ ਵਿਚ ਬੜਾ ਮੇਲ ਹੋ ਗਿਆ ਤੇ ਪਿਆਰ ਸਤਿਕਾਰ ਵਿਚ ਵਾਧਾ ਹੋ ਗਿਆ। ਮਾਧੋ ਦਾਸ ਨੇ ਸਿੰਘਾਂ ਪਾਸੋਂ ਗੁਰੂ ਜੀ ਦੇ ਜੰਗਾਂ ਬਾਰੇ ਤੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਬਾਰੇ ਪ੍ਰਸੰਗ ਸੁਣੇ। ਗੁਰੂ ਜੀ ਦੇ ਚਰਨਾਂ ਦਾ ਭੌਰਾ ਬਣ ਗਿਆ ਅਤੇ ਰੋਜ ਹੀ ਕਹਿੰਦਾ ਕਿ ਮੈਂ ਤੁਹਾਡਾ ਬੰਦਾ ਹਾਂ ਮੈਨੂੰ ਬੰਦਗੀ ਦਸੋ।

ਹੁਣ ਜਦ ਆਪ ਜੀ ਨੇ ਉਸ ਦੀ ਸਾਰੀ ਸੱਚੀ ਬਿਦਿਆ, ਸ਼ਕਤੀ, ਸ਼ਰਧਾ ਦੇਖੀ ਤਾਂ ਉਸ ਨੂੰ ਆਖਿਆ ਤੂੰ ਪੰਜਾਬ ਨੂੰ ਜਾਹ, ਸਾਹਿਬਜ਼ਾਦਿਆਂ ਦੇ ਵੈਰ ਲੈ, ਦੁਸ਼ਟਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਚਖਾ। ਅਸੀਂ ਤੈਨੂੰ ਸਾਰੇ ਪੰਥ ਦਾ ਬੰਦਾ ਬਹਾਦਰ ਬਣਾ ਮੁਖੀਆ ਕੀਤਾ ਹੈ। ਬੰਦੇ ਬਹਾਦਰ (38) ਨੇ ਬੇਨਤੀ ਕੀਤੀ ਕਿ ਗੁਰੂ ਜੀ ਮੈਨੂੰ ਕੋਈ ਸਹਾਇਤਾ ਮਿਲੇ। ਆਪ ਜੀ (42) ਨੇ ਉਸ ਨੂੰ ਆਪਣੀ ਨੌਕਾਂ ਦੀ ਸਬਜ਼ ਕਮਾਨ ਤੇ ਪੰਜ ਤੀਰ ਬਖਸ਼ੇ। ਪੰਨਾ ਇਕ ਨਗਾਰਾ, ਇਕ ਨਿਸ਼ਾਨ 25 ਸਿੰਘ ਦਿੱਤੇ। ਜਿਨ੍ਹਾਂ ਵਿਚ ਬਾਬਾ ਬਨੋਦ ਸਿੰਘ, ਕਾਨ ਸਿੰਘ, ਬਾਜ ਸਿੰਘ, ਰਾਮ ਸਿੰਘ, ਵਿਜੈ ਸਿੰਘ ਪੰਜ ਮੁਖੀ ਕੀਤੇ।

ਆਪ ਜੀ ਨੇ ਥਾਪੀ ਦੇ ਕੇ ਅਖਿਆ ਜਾ ਵੈਰੀਆਂ ਤੇ ਫਤਹਿ ਪਾ। ਇਹਨਾਂ ਗੱਲਾ ਦਾ ਖਿਆਲ ਰਖੀਂ।

1. ਖਾਲਸੇ ਨਾਲ ਨਾ ਬਿਗਾੜੀ ਇਹਨਾਂ ਦੀ ਤੂੰ ਇਕ ਮੰਨੇਗਾ ਇਹ ਤੇਰੀਆਂ ਪੰਜ ਮੰਨਣਗੇ।
2. ਲੰਗੋਟੇ ਦਾ ਪੱਕਾ ਰਹੀਂ।
3. ਗੁਰੂ ਕੇ ਸਥਾਨ ਪਰ ਗਦੇਲੇ ਪਰ ਨਾ ਬੈਠੀ ਤੇ ਨਾ ਹੀ ਗੁਰੂ ਸਦਾਈਂ।
4. ਆਪਣਾ ਪੰਥ ਨਾ ਚਲਾਈ।
5. ਝੂਠੀ ਸੌਂਹ ਨਾ ਖਾਈਂ। ਇਸ ਤਰ੍ਹਾਂ ਆਪ ਜੀ ਨੇ ਬੰਦੇ ਬਹਾਦਰ ਨੂੰ ਨਦੇੜ ਤੋਂ ਪੰਜਾਬ ਵਲ ਟੋਰ ਦਿੱਤਾ।

## ਬੰਦਾ ਬਹਾਦਰ

ਨਵੰਬਰ 1670 (ਕਤਕ ਸੁਦੀ 13 ਸੰਮਤ 1727) ਨੂੰ ਬੰਦੇ ਬਹਾਦਰ ਦਾ ਜਨਮ ਜੰਮੂ ਰਿਆਸਤ ਪੁਣਛ ਇਲਾਕਾ ਪਿੰਡ ਰਾਜੌਰੀ ਵਿਚ ਰਾਮ ਦੇਵ ਰਾਜਪੂਤ ਦੇ ਘਰ ਹੋਇਆ ਨਾਮ ਲਛਮਣ ਦਾਸ ਰੱਖਿਆ। ਇਸ ਨੂੰ ਸ਼ਿਕਾਰ ਖੇਡਣ ਦਾ ਬੜਾ ਸ਼ੌਕ ਸੀ। ਇਕ ਦਿਨ ਸ਼ਿਕਾਰ ਖੇਲਦਿਆਂ ਇਸ ਪਾਸੋਂ ਗਰਭਵਤੀ ਹਰਨੀ ਮਰ ਗਈ। ਉਸ ਦੇ ਪੇਟ ਵਿਚ ਬੱਚਾ ਵੇਖ ਕੇ ਬਹੁਤ ਵੈਰਾਗ ਹੋਇਆ ਉਪ੍ਰੰਤ ਇਹ ਜਾਨਕੀ ਪ੍ਰਸ਼ਾਦ ਵੈਸ਼ਨੂੰ ਸਾਧ ਦਾ ਚੇਲਾ ਬਣ ਗਿਆ। ਸਾਧ ਨੇ ਇਸ ਦਾ ਨਾਮ ਬਦਲ ਕੇ ਮਾਧੋ ਦਾਸ ਰਖਿਆ। ਵੈਰਾਗੀ ਹੋ ਕੇ ਸਾਧਨ ਕਰਕੇ ਇਕ ਸਿੱਧ ਪੁਰਸ਼ ਬਣ ਗਿਆ।

ਤੀਰਥ ਯਾਤਰਾ ਕਰਦਾ ਹੋਇਆ ਜਦ ਇਹ ਨਦੇੜ ਪਾਸ ਗੋਦਾਵਰੀ ਦੇ ਕੰਢੇ ਪੁੱਜਾ ਤਾ ਇਹ ਇਕਾਂਤ ਤੇ ਰਮਣੀਕ ਥਾਂ ਬਹੁਤ ਪਸੰਦ ਆਈ। ਇਥੇ ਹੀ ਆਪਣਾ ਆਸ਼੍ਰਮ ਬਣਾ ਕੇ ਰਹਿਣ ਲੱਗ ਪਿਆ।

## ਬੰਦੇ ਬਹਾਦਰ ਦੀ ਕਾਰਵਾਈ

ਮਈ 1708 ਵਿਚ ਬੰਦਾ ਬਹਾਦਰ (38) ਗੁਰੂ ਜੀ (42) ਤੋਂ ਅਗਿਆ ਲੈ ਨਦੇੜ ਤੋਂ ਪੰਜਾਬ ਵਲ।

ਬੰਦੇ ਬਹਾਦਰ ਨੇ ਸੇਹਰ ਖੰਡੇ ਡੇਰਾ ਰਖ ਕੇ ਦਸ ਕੁ ਸਿੰਘ ਗੁਰੂ ਜੀ ਦੇ ਹੁਕਮਨਾਮੇ ਦੇ ਕੇ ਪੰਜਾਬ ਵਿਚ ਭੇਜ ਦਿੱਤੇ ਜਿਨ੍ਹਾਂ ਨੂੰ ਪੜ੍ਹਦੇ ਸਾਰ ਵਾਈ ਤਿੰਨ ਸੌ ਸਿੰਘ ਬੰਦੇ ਬਹਾਦਰ ਪਾਸ ਪਹੁੰਚ ਗਏ। ਸਭ ਤੋਂ ਪਹਿਲਾ ਸਮਾਣੇ ਤੇ ਹੱਲਾ ਕਰਨ ਵਾਸਤੇ ਤੁਰੇ ਰਸਤੇ ਵਿਚ ਸੈਂਕੜੇ ਬਾਗੀ ਲੋਕ ਧਾੜਵੀ ਸਾਥੀ ਹੋ ਗਏ। ਖਬਰ ਮਿਲੀ ਕਿ ਬਾਦਸ਼ਾਹੀ ਖਜ਼ਾਨਾ ਦਿੱਲੀ ਜਾ ਰਿਹਾ ਹੈ। ਹੱਲਾ ਕਰਕੇ ਕਹੂਨੀ ਪਿੰਡ ਪਾਸ ਜਾ ਲੁੱਟਿਆ ਅਤੇ ਸਭ ਲੋਕਾਂ ਨੂੰ ਵੰਡ ਦਿੱਤਾ। ਸਮਾਣੇ ਪਰ ਜਾ ਪਏ ਲੁਟ ਮਾਰ ਕਰਕੇ ਕਤਲੇਆਮ ਕੀਤਾ। ਸ਼ਹਿਰ ਵਿਚ ਭਾਜੜ ਪੈ ਗਈ। ਤਿੰਨ ਦਿਨ ਵਿਚ ਨਾਲ ਦੇ ਪਿੰਡ, ਸਮਾਣਾ ਲੁੱਟ ਕੇ ਲੈ ਗਏ।

(ਉਸ ਸਮੇਂ ਦਾ ਸਮਾਣਾ ਬਰਬਾਦ ਕੀਤਾ ਹੋਇਆ ਹੁਣ ਤੀਕ ਉਜੜਿਆ ਪਿਆ ਹੈ)

ਏਸੇ ਤਰ੍ਹਾਂ ਸੈਂਕੜੇ ਪਿੰਡ ਮੁਸਲਮਾਨਾਂ ਦੇ ਲੁੱਟ ਘਸੁਟ ਕਰਕੇ ਉਜਾੜ ਦਿੱਤੇ। ਕਸਬੇ ਕੁੰਜਪੁਰੇ ਵਿਚ ਗਊ ਬੱਧ ਹੁੰਦਾ ਸੁਣ ਕੇ ਉਸ ਨੂੰ ਵੀ ਜਾ ਲੁੱਟਿਆ ਕਾਤਲਾ ਕਸਾਈਆਂ ਨੂੰ ਕਤਲ ਕਰ ਦਿੱਤਾ। ਮੁਸਤਫਾਬਾਦ ਪਿੰਡ ਵਿਚ ਮੁਸਲਮਾਨੀ ਫੌਜ ਦੇ ਦੋ ਹਜਾਰ ਸਵਾਰ

ਦੇ ਤੋਪਾਂ ਲੈ ਕੇ ਉਤਰੇ ਹੋਏ ਸਨ। ਬੰਦਾ ਬਹਾਦਰ ਨੇ ਇਹਨਾਂ ਤੇ ਹੱਲਾ ਬੋਲਕੇ ਬੜੀ ਭਾਰੀ ਲੜਾਈ ਕੀਤੀ। ਸਿੰਘਾਂ ਨੇ ਤੋਪਾਂ ਜਾ ਖੋਹੀਆਂ ਜਿਸ ਤੋਂ ਉਹਨਾਂ ਨੂੰ ਭਾਜੜ ਪੈ ਗਈ। ਸਿੰਘਾਂ ਨੇ ਘੋੜੇ ਹਥਿਆਰ ਖੋਹ ਸੈਂਕੜੇ ਕਤਲ ਕਰ ਦਿੱਤੇ। ਸਢੌਰੇ ਪਿੰਡ ਦੀ ਲੁੱਟ ਮਾਰ ਸ਼ੁਰੂ ਕਰ ਦਿੱਤੀ। ਸਢੌਰੇ ਦੇ ਸਯੱਦਾਂ ਨੇ ਮੁਸਲਮਾਨ ਇਕੱਠੇ ਕਰ ਜੰਗ ਅਰੰਭ ਦਿੱਤੀ। ਮੁਸਤਫਾਬਾਦ ਤੋਂ ਜੋ ਤੋਪਾਂ ਖੋਹੀਆਂ ਸਨ ਬੀੜ ਦਿੱਤੀਆਂ। ਸੈਂਕੜੇ ਤੁਰਕ ਮਾਰ ਦਿੱਤੇ ਅਤੇ ਕਬਰਾਂ ਪੁੱਟ-ਪੁੱਟ ਕੇ ਹੱਡੀਆਂ ਜਲਾ ਦਿੱਤੀਆਂ। ਸਾਰੀ ਮੁਸਲਮਾਨੀ ਕੌਮ ਉੱਠੀ। ਸਭ ਦੌੜੇ ਫੜੇ ਮਾਰ ਦਿੱਤੇ ਤੇ ਗ਼ਰੀਬ ਲੋਕਾਂ ਨੂੰ ਉੱਥੇ ਵਸਾ ਦਿੱਤਾ। ਵਜ਼ੀਦ ਖਾਂ ਸੂਬੇ ਸਰਹੰਦ ਨੂੰ ਇਹ ਸਾਰੀ ਖਬਰ ਮਿਲ ਗਈ। ਉਸ ਨੇ ਆਪਣੀ ਪੂਰੀ ਤਕੜਾਈ ਕਰ ਲਈ। ਪਰ ਬੰਦੇ ਬਹਾਦਰ ਨੇ ਹਮਲਾ ਕਰ ਹੀ ਦਿੱਤਾ। ਸਿੰਘਾਂ ਅੱਗੇ ਵਜ਼ੀਦ ਖਾਂ ਦੀ ਕੋਈ ਪੇਸ਼ ਨਾ ਗਈ। ਵਜ਼ੀਦ ਖਾਂ ਸਾਹਿਬਜ਼ਾਦਿਆਂ ਦੇ ਕਾਤਲ ਨੂੰ ਮਾਰ ਦਿੱਤਾ ਅਤੇ ਸੁੱਚਾ ਨੰਦ ਦੀਵਾਨ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਕੋਈ ਹਾਕਮ ਸਰਹੰਦ ਵਿਚ ਨਾਂ ਛੱਡਿਆ ਸਭ ਨੂੰ ਕਤਲ ਕਰ ਦਿੱਤਾ।

ਬੰਦੇ ਦੇ ਪ੍ਰਤਾਪ ਨਾਲ ਸਿੰਘਾਂ ਨੇ ਸਰਹੰਦ ਤੇ ਕਬਜ਼ਾ ਕਰ ਲਿਆ। ਥਾਂ ਪਰ ਥਾਂ ਸਿੰਘਾਂ ਨੂੰ ਹਾਕਮ ਕਾਇਮ ਕਰ ਦਿੱਤਾ।

ਸਤੰਬਰ 1708 (ਅਸੂ ਦੀ ਅਮਾਵਸ 1765) ਨੂੰ ਭਾਈ ਦਇਆ ਸਿੰਘ ਜੀ ਜੋ ਪੰਜਾਂ ਪਿਆਰਿਆਂ ਵਿਚੋਂ ਸਨ ਹਜ਼ੂਰ ਸਾਹਿਬ ਚਲਾਣਾ ਕਰ ਗਏ। ਪੰਜਾਂ ਪਿਆਰਿਆਂ ਵਿਚੋਂ ਸਿਰਫ ਧਰਮ ਸਿੰਘ ਜੀ ਹੀ ਰਹਿ ਗਏ।

ਸਤੰਬਰ 1708

## ਬਹਾਦਰ ਸ਼ਾਹ ਦਾ ਨਦੇੜ ਆਉਣਾ

ਇਹ ਸਾਰੀ ਖਬਰ ਪੰਜਾਬ ਦੀ ਤਬਾਹੀ ਤੇ ਕਤਲਾਂ ਦੀ ਆਪ ਜੀ ਕੋਲ ਨਦੇੜ ਅਤੇ ਅਹਿਮਦ ਨਗਰ ਬਹਾਦਰ ਸ਼ਾਹ ਕੋਲ ਪਹੁੰਚ ਚੁੱਕੀ ਸੀ। ਬਹਾਦਰ ਸ਼ਾਹ ਅਹਿਮਦ ਨਗਰ ਤੋਂ ਗੋਲ ਕੁੰਡੇ ਨੂੰ ਜਾਂਦਾ ਹੋਇਆ ਨਦੇੜ ਆਪ ਜੀ ਪਾਸ ਪੁੱਜਿਆ। ਬਹਾਦਰ ਸ਼ਾਹ ਨੇ ਅਨੇਕ ਤਰ੍ਹਾਂ ਦੀਆਂ ਭੇਟਾ ਆਪ ਜੀ ਦੇ ਅੱਗੇ ਮੱਥਾ ਟੇਕ ਕੇ ਰਖੀਆਂ। ਬਹਾਦਰ ਸ਼ਾਹ ਨਾਲ ਆਪ ਜੀ ਦੇ ਬਚਨ ਬਿਲਾਸ ਸ਼ੁਰੂ ਹੋਏ। ਬਹਾਦਰ ਸ਼ਾਹ ਵਾਰ ਵਾਰ ਇਹ ਹੀ ਆਖੇ ਕਿ ਮੇਰੇ ਵੱਲ ਨਾ ਵੇਖੋ ਜੇ ਮੈਂ ਆਪ ਜੀ ਦੇ ਨਾਲ ਕੀਤੇ ਵਾਹਿਦੇ ਪੂਰੇ ਨਹੀਂ ਕਰ ਸਕਿਆ। ਹੁਣ ਕ੍ਰਿਪਾ ਕਰੋ ਤੇ ਬੰਦੇ ਬਹਾਦਰ ਨੂੰ ਤਬਾਹੀ ਤੇ ਕਤਲੇਆਮ ਤੋਂ ਰੋਕੋ। ਆਪ ਜੀ (42) ਨੇ ਬਚਨ ਕੀਤਾ ਕਿ "ਬਹਾਦਰ

ਸ਼ਾਹ" (65) ਇਹ ਸਭ ਕੁਝ ਅਕਾਲ ਪੁਰ ਦੇ ਹੁਕਮ ਅੰਦਰ ਹੋ ਰਿਹਾ ਹੈ। ਜਿਸ ਵੇਲੇ ਜ਼ੁਲਮੀਆਂ ਨੂੰ ਕੀਤੇ ਜ਼ੁਲਮਾਂ ਦੀ ਸਜ਼ਾ ਮਿਲ ਜਾਵੇਗੀ ਆਪੇ ਹੀ ਗ਼ਦਰ ਮਿਟ ਜਾਏਗਾ। ਇਹ ਬਚਨ ਸੁਣ ਕੇ ਬਹਾਦਰ ਸ਼ਾਹ ਨਿਰਾਸ ਹੋ ਕੇ ਗੋਲ ਕੁੰਡੇ ਵਲ ਚਲਾ ਗਿਆ। ਆਪ ਜੀ ਨੇ ਬਹਾਦਰ ਸ਼ਾਹ ਨੂੰ ਸਿਰੋਪਾਉ ਦਿੱਤੇ।

ਸਤੰਬਰ 1708 ਵਿਚ ਗੁਰੂ ਜੀ ਦੇ ਮਹਿਲ ਸਾਹਿਬ ਦੇਵਾ ਜੀ ਜੋ ਕਿ ਨਦੇੜ ਗੁਰੂ ਜੀ ਕੋਲ ਰਹੇ ਰਹਿ ਸਨ ਉਨ੍ਹਾਂ ਨੂੰ ਰਾਮ ਕੁੰਵਰ (ਗੁਰਬਖਸ਼ ਸਿੰਘ) (36) ਨਾਲ ਦਿੱਲੀ ਭੇਜ ਦਿੱਤਾ ਤੇ ਹੁਕਮ ਕੀਤਾ ਕਿ ਤੁਸੀ ਦਿੱਲੀ ਸੁੰਦਰੀ ਜੀ ਪਾਸ ਜਾ ਕੇ ਰਹੋ। ਸੋ ਸਾਹਬ ਦੇਵਾ ਜੀ ਦਿੱਲੀ ਆ ਗਏ।

ਸਤੰਬਰ 1708 ਵਿਚ

## ਗੁਰੂ ਜੀ (42) ਤੇ ਛੁਰੇ ਦਾ ਵਾਰ

ਇਕ ਦਿਨ ਆਪ ਜੀ ਨੇ ਗੋਦਾਵਰੀ ਕਿਨਾਰੇ ਮੈਦਾਨ ਵਿਚ ਨਿਸ਼ਾਨੇ ਗੱਡੇ। ਤੀਰਾਂ ਦੇ ਚਲਾਣੀਏ ਪੂਰੇ ਨੇੜਿਓਂ ਆਏ। ਸਭ ਨੇ ਤੀਰ ਛੱਡੇ। ਇਕ ਪੰਜਾਬੀ ਪਠਾਨ ਦੇ ਚੰਗੇ ਤੀਰ ਚਲਦੇ ਦੇਖ ਕੇ ਨਿਸ਼ਾਨੇ ਬਾਜ਼ੀ ਦੇ ਕੰਮ ਤੋਂ ਬਾਦ ਆਪ ਜੀ ਨੇ ਉਸ ਨੂੰ ਪੁੱਛਿਆ ਤਾਂ ਉਸਨੇ ਦੱਸਿਆ ਕਿ ਮੈਂ ਗੁਲ ਖਾਂ (ਜਮਸ਼ੇਦ ਖਾਂ) ਮੇਰਾ ਭਰਾ ਅਤਾਉੱਲਾ ਖਾਂ ਪੰਜਾਬੀ ਪਠਾਣ ਜਾਲੰਧਰ ਦੇ ਨੇੜੇ ਬੜਮੀਰ ਪਿੰਡ ਦੇ ਹਾਂ। ਏਥੇ ਅਸੀਂ ਦੋਵੇਂ ਭਰਾ ਸ਼ਾਹੀ ਨੌਕਰ ਉਨ੍ਹਾਂ ਸਵਾਰਾਂ ਵਿਚ ਹਾਂ ਜੇਹੜੇ ਨਦੇੜ ਸ਼ਹਿਰ ਦੇ ਸੂਬੇ ਪਾਸ ਰਹਿੰਦੇ ਹਨ। ਆਪ ਜੀ ਨੇ ਪੰਜ ਮੋਹਰਾਂ ਦਿੱਤੀਆਂ ਅਤੇ ਕਿਹਾ ਕਿ ਤੁਸੀਂ ਸਾਡੇ ਪਾਸ ਆਇਆ ਕਰੋ। ਉਸ ਦਿਨ ਤੋਂ ਉਹ ਪਠਾਣ ਆਉਣ ਜਾਣ ਲੱਗ ਪਏ ਜੋ ਆਪ ਉਹਨਾਂ ਦਾ ਆਦਰ ਕਰਦੇ। ਇਕ ਦਿਨ ਗੁਰੂ ਜੀ ਆਪਣੇ ਤੰਬੂ ਵਿਚ ਇਕੱਲੇ ਹੀ ਉਹਨਾਂ ਪਠਾਣਾਂ ਨਾਲ ਚੌਪੜ ਖੇਡਦੇ ਰਹੇ। ਸੰਧਿਆ ਵੇਲੇ ਚੌਪੜ ਖੇਲ ਕੇ ਪਠਾਣ ਬਾਹਰ ਨੂੰ ਚਲੇ ਗਏ। ਬਾਹਰ ਹੀ ਤਾਕ ਲਾ ਕੇ ਖੜੇ ਹੋ ਗਏ। ਆਪ ਜੀ ਆਰਾਮ ਕਰਨ ਲੱਗੇ ਕੋਈ ਸਿੰਘ ਕੋਲ ਨਹੀ ਸੀ। ਐਨ ਠੀਕ ਸਮਾਂ ਵੇਖ ਕੇ ਅਤਾਉਲਾ ਤੰਬੂ ਤੋਂ ਬਾਹਰ ਖੜ੍ਹਾ ਹੋ ਗਿਆ। ਜੋ ਉਸਦੇ ਭਾਈ ਗੁਲ ਖਾਂ (ਜਮਸ਼ੇਦ ਖਾਂ) ਨੇ ਝਟ ਪਟ ਅੰਦਰ ਜਾ ਕੇ ਖੰਜਰ ਆਪ ਜੀ ਦੇ ਪੇਟ ਵਿਚ ਮਾਰ ਦਿੱਤਾ। ਆਪ ਜੀ ਨੇ ਤੱਤੇ ਤਾ ਹੀ ਉੱਠ ਕੇ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਆਪ ਜੀ ਵਲ ਦੇਖਕੇ ਸਿੰਘ ਬਿਆਕੁਲ ਹੋਏ ਪਰ ਆਪ ਜੀ ਬੜੇ ਹੌਸਲੇ ਤੇ ਧੀਰਜ ਨਾਲ ਬੋਲੇ ਤੁਸੀਂ ਘਬਰਾਓ ਨਾ ਜ਼ਖਮ ਬਹੁਤ ਥੋੜ੍ਹਾ ਹੈ ਅਸੀਂ ਰਾਜੀ ਹਾਂ। ਅਮਰ ਸਿੰਘ ਜਰਾਹ ਨੂੰ ਸੱਦੇ ਜ਼ਖਮ ਸੀਤੇ। ਆਪ ਜੀ ਨੇ ਬੜੇ ਧੀਰਜ ਨਾਲ ਜ਼ਖਮ ਸਿਲਾਇਆ। ਅਮਰ ਸਿੰਘ ਰੋਜ਼ ਮਲ੍ਹਮ ਪੱਟੀ ਕਰਨ ਲੱਗਾ ਜੋ ਜ਼ਖਮ ਠੀਕ ਹੋ ਜਾਵੇ।

## ਗੁਰੂ ਜੀ ਦੇ ਜ਼ਖਮ ਦੇ ਟਾਂਕੇ ਟੁੱਟ ਜਾਣੇ

4 ਅਕਤੂਬਰ 1708 (ਕਤਕ ਸੁਦੀ 2 ਸੰਮਤ 1765) ਨੂੰ ਦੀਪ ਮਾਲਾ ਮਨਾਈ ਗਈ। ਦੂਰੋਂ ਨੇੜਿਓਂ ਬਹੁਤ ਸਾਰੇ ਅਮੀਰ ਗਰੀਬ ਆਏ। ਆਪ ਜੀ ਦੇ ਪਲੰਘ ਉੱਤੇ ਸ਼ਸਤ੍ਰ ਕਮਾਣ ਭੱਥੇ ਤੀਰਾਂ ਦੇ ਭਰੇ ਹੋਏ ਪਏ ਸਨ। ਏਹਨਾਂ ਸ਼ਸਤ੍ਰਾਂ ਨੂੰ ਵੇਖ ਕੇ ਇਕ ਅਮੀਰ ਨੇ ਕਿਹਾ ਕਿ ਇਹਨਾਂ ਕਮਾਨਾਂ ਨੂੰ ਅੱਜਕਲ ਚਲਾਉਣ ਵਾਲਾ ਹੈ? ਦੂਜੇ ਨੇ ਆਖਿਆ ਏਹੋ ਜਿਹੇ ਹਥਿਆਰ ਦੇਖਾਵੇ ਦੇ ਹੁੰਦੇ ਹਨ। ਤੀਜੇ ਨੇ ਅਰਜ਼ ਕੀਤੀ ਕਿ ਮਹਾਰਾਜ ਇਸ ਕਮਾਨ ਨੂੰ ਚੜ੍ਹਾ ਕੇ ਦਿਖਾਓ। ਜੋ ਸਾਡੀ ਇੱਛਾ ਪੂਰੀ ਹੋਵੇ। ਆਪ ਜੀ ਨੇ ਸਾਰੇ ਧਨੁਖਾਂ ਵਿਚੋਂ ਜੋ ਬੜਾ ਕਠੋਰ ਸੀ ਉਨਾ ਲਿਆ। ਇਸ ਧਨੁਖ ਦੇ ਦੋਵੇਂ ਗੋਸ਼ੇ ਅਜਿਹੇ ਖਿੱਚੇ ਕਿ ਕੜਕ-ਮੜਕ ਕਰਨ ਲੱਗ ਪਏ। ਉਸ ਸਮੇਂ ਬਹੁਤ ਜ਼ੋਰ ਲੱਗਣ ਨਾਲ ਜ਼ਖਮ ਦੇ ਅੱਲੇ ਟਾਂਕੇ ਖੁਲ੍ਹ ਗਏ। ਪੁਸ਼ਾਕ ਲਹੂ ਲੁਹਾਨ ਹੋ ਗਈ। ਕੇਸੂ ਦੇ ਫੁਲਾਂ ਨਾਲ ਧੋ ਕੇ ਪਟੀ ਕਰ ਦਿੱਤੀ।

## ਇਸ ਤੋਂ ਅੱਗੇ ਪੜ੍ਹੋ

## ਇਤਿਹਾਸਕਾਰਾਂ ਦੀਆਂ ਲਿਖਤਾਂ ਕਿ ਕਿਸਤ੍ਰਾਂ

7 ਅਕਤੂਬਰ 1708 (ਕਤਕ ਸੁਦੀ 5 ਸੰਮਤ 1765) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਚਿਖਾ ਬਣਾਉਣ ਦਾ ਹੁਕਮ ਕੀਤਾ ਤੇ ਕਿਸਤ੍ਰਾਂ ਨਰ ਨਾਟਕ ਤਥਾ ਕਮੇਤ ਘੋੜੇ ਤੇ ਸਵਾਰ ਹੋ ਚਲੇ ਗਏ। ਜੰਗਲ ਵਿਚ ਸਾਧਾਂ ਨੂੰ ਮਿਲੇ। ਸਾਧਾਂ ਨੇ ਸੰਗਤ ਨੂੰ ਗੁਰੂ ਜੀ ਦੇ ਨਾਲ ਕੀਤੇ ਬਚਨ ਸੁਣਾਉਣੇ। ਸਿੰਘਾਂ ਨੂੰ ਨਿਸਚਾ ਹੋਣਾ ਕਿ ਗੁਰੂ ਜੀ ਸਣਦੇਹ ਚਲੇ ਗਏ ਹਨ। ਬਾਲਾ ਰਾਓ ਤੇ ਰੁਸਤਮ ਰਾਓ ਦੀ ਸਤਾਰੇ ਦੇ ਕਿਲ੍ਹੇ ਵਿਚੋਂ ਬੰਦ ਖਲਾਸੀ ਕੀਤੀ।

## ਇਸ ਤੋਂ ਅੱਗੇ

## ਨਾਮਧਾਰੀ ਪੰਥ ਦਾ ਇਹ ਨਿਸਚਾ ਹੈ ਕਿ

### ਬਾਲਾ ਰਾਇ ਤੇ ਰੁਸਤਮ ਰਾਇ ਦੀ ਬੰਦ ਖਲਾਸੀ ਕਰਨ ਤੋਂ ਉਪ੍ਰੰਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸੇ ਦੇਹ ਵਿਚ ਅਜਾਪਾਲ ਸਿੰਘ ਦੇ ਨਾਮ ਤੇ 104 ਸਾਲ ਵਿਚਰਦੇ ਰਹੇ 146 ਸਾਲ ਦੀ ਆਯੂ ਵਿਚ ਨਾਭੇ ਜੋੜੀ ਜੋਤ ਸਮਾਏ।

ਮਈ 1812 (ਵੈਸਾਖ ਸੁਦੀ 10 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਨੇ ਸ੍ਰੀ ਗੁਰੂ ਬਾਲਕ ਸਿੰਘ ਜੀ (28) ਨੂੰ ਗੱਦੀ ਦਿੱਤੀ। ਗੱਦੀ ਦੇਣ ਤੋਂ 25 ਦਿਨ ਬਾਦ ਆਪ ਨਾਭੇ ਡੇਰੇ ਵਿਚ ਆ ਕੇ ਵੱਖੀ ਦੇ ਲੱਗੇ ਤਪੇ ਜੋ ਛੁਰਾ ਦੱਖਣ ਵਿਚ ਪਠਾਣ ਨੇ ਮਾਰਿਆ ਸੀ ਟੁੱਟ ਜਾਣ ਕਾਰਨ 4 ਜੂਨ 1812 (ਜੇਠ ਸੁਦੀ 5 ਸੰਮਤ 1869) ਨੂੰ ਨਾਭੇ ਜੋੜੀ ਜੋਤ ਸਮਾ ਗਏ।

## ਬਾਦਸ਼ਾਹ ਬਹਾਦਰ ਸ਼ਾਹ (65) ਵਲੋਂ

## ਪਠਾਣ ਨੂੰ ਮਾਤਮੀ ਖਿਲੱਅਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਮਸ਼ੇਦ ਖਾਂ ਪਠਾਣ ਨੇ ਨਦੇੜ (ਹਜ਼ੂਰ ਸਾਹਿਬ) ਛੁਰਾ ਮਾਰਿਆ। ਗੁਰੂ ਜੀ ਨੇ ਜਮਸ਼ੇਦ ਖਾਂ ਨੂੰ ਦੁਰੰਜੀ ਨਾਲ ਉੱਠ ਓਥੇ ਹੀ ਮਾਰ ਦਿੱਤਾ ਤੇ ਇਸ ਦੇ ਦੂਜੇ ਸਾਥੀ ਨੂੰ ਜੋ ਬਾਹਰ ਖੜ੍ਹਾ ਸੀ ਸਿੰਘਾਂ ਨੇ ਦੌੜਦੇ ਹੋਏ ਨੂੰ ਮਾਰ ਦਿੱਤਾ। ਇਸ ਜਮਸ਼ੇਦ ਖਾਂ ਦੇ ਪੁੱਤਰ ਨੂੰ ਬਹਾਦਰ ਸ਼ਾਹ ਨੇ ਅਫਸੋਸ ਵਜੋਂ ਮਾਤਮੀ ਖਿਲੱਅਤ ਭੇਜੀ।

28 ਅਕਤੂਬਰ 1708 ਈ : 24 ਸ਼ਾਬਾਨ 2 ਬਹਾਦਰ ਸ਼ਾਹੀ - ਬਅਰਜ਼ ਰਸੀਦ ਕਿ ਗੁਰੂ ਗੋਬਿੰਦ ਰਾਏ ਜਮਸ਼ੇਦ ਖਾਂ ਅਫਗਾਨ ਰਾ

'ਬਜਾਂ ਕਸ਼ਤਾ ਬੂਦ ਖਿਲਅਤ ਮਾਤਮੀ

ਬਿ ਪਿਸਰ ਖਾਨ ਮਜ਼ਕੂਰ ਮੁਰਸਤ ਸ਼ੁਦ।'

(ਪੜ੍ਹੋ। "ਮਾਖ਼ਜ਼ੇ ਤਵਾਰੀਖ ਸਿਖਾਂ" ਵਲੋਂ ਪ੍ਰੋਫੈਸਰ ਗੰਡਾ ਸਿੰਘ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ ਈ:- 1949 ਸੰਮਤ 2006 ਸਫ਼ਾ 83 (ਇਹ ਲਿਖਤ ਜਮਾ ਦਾਈਲ ਜੈਪੁਰ ਤੋਂ ਲਈ ਗਈ)

(ਪੜ੍ਹੋ) ਪੁਸਤਕ "ਸ੍ਰੀ ਗੁਰ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਅਦ ਦਾ ਜੀਵਨ ਲੇਖਕ

ਰਤਨ ਸਿੰਘ ਜੀ 'ਰਹਿਮੀ' ਸੰਮਤ 2019 ਈ: 1962

## ਬਹਾਦਰ ਸ਼ਾਹ (65) ਵਲੋਂ ਮਾਤਮੀ ਖਿਲੱਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42 ਦੇ ਜੋਤੀ ਜੋਤ ਸਮਾਉਣ ਤੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਬਾਦਸ਼ਾਹ ਬਹਾਦਰ ਸ਼ਾਹ ਨੂੰ ਜਫਰਾਬਾਦ (ਬਿਦਰ) ਦੇ ਮੁਕਾਮ ਤੇ ਮਿਲੀ ਬਹਾਦਰ ਸ਼ਾਹ ਵਲੋਂ ਪਾਲਕ ਪੁਤਰ ਅਜੀਤ ਸਿੰਘ ਨੂੰ ਅਫਸੋਸ ਵਜੋ' ਮਾਤਮੀ ਖਿਲੱਅਤ ਭੇਜੀ ਗਈ।

30 ਅਕਤੂਬਰ 1708 ਈ 26 ਸ਼ਬਾਨ 2 ਬਹਾਦਰ—ਸ਼ਾਹੀ ਹੁਕਮ। ਗੁਰ

ਬਪਿਸਰ ਗੁਰੂ ਗੋਬਿੰਦ ਰਾਏ ਨਾਨਕ ਪੰਥੀ

ਖਿਲੱਅਤ ਮਾਤਮੀ ਦਿਹੰਦ।

(ਅਖਬਾਰਾਤ ਦਰਬਾਰ ਮੁਅਲਾ ਬਅਹਿਦ ਬਾਦਸ਼ਾਹ ਬਹਾਦਰ ਸ਼ਾਹ)

ਇਹ ਅਖਬਾਰ ਜੈ ਪੁਰੀਆ ਦੀ ਲਾਇਬਰੇਰੀ ਵਿਚ ਸੁਰਖਿਅਤ ਹੈ।

(ਪੜ੍ਹੋ) ਗੁਰਮਤ ਪ੍ਰਕਾਸ਼ ਸਫਾ 38 ਅਗਸਤ 1975

## ਇਤਿਹਾਸਕਾਰਾਂ ਦੀਆਂ ਲਿਖਤਾਂ

ਨਾਦੇੜ ਦੇ ਕੌਤਕ ਤੋਂ ਬਾਅਦ

89 ਸਾਲ 1- 1797 ਵਿਚ ਕਵੀ ਸੁੱਖਾ ਸਿੰਘ ਜੀ (29) ਜੋ ਕੇਸ ਗੜ੍ਹ ਅਨੰਦਪੁਰ ਸਾਹਿਬ ਦੇ ਗਿਆਨੀ ਸਨ। ਇਹਨਾਂ ਨੇ ਗੁਰਬਿਲਾਸ ਪਾਤਸ਼ਾਹੀ ਦਸਵੀਂ ਲਿਖਿਆ

ਜ: 1768 ਆਯੂ 70 ਦੇਹਾਂਤ 1838

135 -2- 1843 ਵਿਚ ਭਾਈ ਸੰਤੋਖ ਸਿੰਘ ਜੀ (56) ਚੂੜਾਮਣਿ ਜੋ ਮਹਾਰਾਜਾ ਉਦੇ ਸਿੰਘ (35) ਕੈਥਲ ਦੇ ਦਰਬਾਰੀ ਕਵੀ ਸਨ। ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਲਿਖਿਆ।

ਜ: 1787 ਆਯੂ 56 ਦੇਹਾਂਤ 1843

171 -3- 1879 ਵਿਚ ਗਿਆਨੀ ਗਿਆਨ ਸਿੰਘ (57) ਪਿੰਡ ਲੌਂਗੋਵਾਲ ਤਹਸੀਲ ਸੁਨਾਮ ਜਿਲਾ ਸੰਗਰੂਰ ਜੀ ਨੇ ਸ੍ਰੀ ਗੁਰੂਪੰਥ ਪ੍ਰਕਾਸ਼ ਲਿਖਿਆ। ਜੋ ਪਹਿਲੀ ਵਾਰ ਹਾਫਜ਼ ਅਜ਼ੀਜ਼ੂਦੀਨ ਦੇ ਪ੍ਰਬੰਧ ਹੇਠ ਦਿੱਲੀ ਛਪਵਾਇਆ।

ਜ: 1822 ਆਯੂ 99 ਦੇਹਾਂਤ 1921

173 -4- 1881 ਨੂੰ ਮਹੰਤ ਸੁਮੇਰ ਸਿੰਘ ਗੁਰਦੁਆਰਾ ਪਟਨਾ ਸਾਹਿਬ ਜੀ ਨੇ ਗੁਰਬਿਲਾਸ ਪਾਤਸ਼ਾਹੀ ਦਸਵੀਂ ਲਿਖਿਆ

## *"ਕੋਈ ਜ਼ਿਕਰ ਨਹੀ"*

ਉੱਪਰ ਲਿਖੇ ਇਹਨਾਂ ਚੌਹਾਂ ਲਿਖਾਰੀਆਂ ਨੇ ਆਪਣੇ ਰਚਿਤ ਗ੍ਰੰਥ ਵਿਚ ਹੇਠ ਲਿਖੀਆਂ ਤਿੰਨੋਂ ਗੱਲਾਂ ਦਾ ਕੋਈ ਜ਼ਿਕਰ ਨਹੀ ਕੀਤਾ।

1. ਸੰਨ 1706 (ਸੰਮਤ 1763) ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) ਨੇ ਦਮਦਮੇ (ਸਾਬੋ ਕੀ ਤਲਵੰਡੀ) ਮਹਿ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਕੇ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ। ਜੋ ਦਮਦਮੀ ਬੀੜ ਕਹੀਦੀ ਹੈ।
2. 5 ਅਕਤੂਬਰ 1708 (ਕਤਕ ਸੁਦੀ 3 ਸੰਮਤ 1765) ਨੂੰ ਜੋਤੀ ਜੋਤ ਸਮਾਣ ਦਾ ਕੌਤਕ ਰਚਾਉਣ ਤੋਂ ਪਹਿਲਾਂ (ਸ੍ਰੀ ਆਦਿ ਗ੍ਰੰਥ ਸਾਹਿਬ, ਦਮਦਮੀ ਬੀੜ) ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਗੁਰਿਆਈ ਦਿੱਤੀ।
3. ਸ੍ਰੀ ਆਦਿ ਗ੍ਰੰਥ ਜੀ ਨੂੰ ਗੁਰਿਆਈ ਦੇਣ ਸਮੇ ਗੁਰੂ ਗੋਬਿੰਦ ਸਿੰਘ ਜੀ ਨੇ 'ਦੋਹਿਰਾ' ਆਗਿਆ ਭਈ ਅਕਾਲ ਕੀ ਦਾ ਮੁਖ ਤੋਂ ਉਚਾਰਨ ਕੀਤਾ।

## *ਚਾਰੋਂ ਲਿਖਾਰੀ ਇਹ ਲਿਖਦੇ ਹਨ ਕਿ*

7 ਅਕਤੂਬਰ 1708 (ਕਤਕ ਸੁਦੀ 5 ਸੰਮਤ 1765) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਸਿੰਘਾਂ ਨੂੰ ਚਿਖਾ ਬਨਾਉਣ ਦਾ ਹੁਕਮ ਕੀਤਾ। ਇਸ਼ਨਾਨ ਕਰ ਬਸਤ੍ਰ ਸ਼ਸਤ੍ਰ ਸਜਾ ਲਏ। ਹੁਕਮ ਕੀਤਾ ਅਸਾਂ ਜੋ ਕੁਝ ਪਹਿਨਣਾ ਸੀ ਪਹਿਨ ਲਿਆ ਹੈ। ਸਿੰਘਾਂ ਨੇ ਅੰਤਮ ਤਿਆਰੀ ਵੇਖਕੇ ਗੁਰੂ ਜੀ ਨੂੰ ਅਰਜ਼ ਕੀਤੀ ਕਿ ਸਾਨੂੰ ਕਿਸ ਦੇ ਲੜ ਲਾ ਚੱਲੇ ਹੋ। ਤਾਂ ਗੁਰੂ ਜੀ ਨੇ ਹੁਕਮ ਕੀਤਾ। ਅਕਾਲ ਪੁਰਖ ਕੇ ਚਰਨੀ ਲਾਯੇ। ਸ੍ਰੀ ਅਸਗੋਦ ਕਾਲਕਾ ਮਾਈ, ਦਸ ਮਹਲਨ ਕੀ ਪੜ੍ਹੀਏ ਬਾਣੀ। ਸਿਖ ਪੰਚਨ ਮੈ ਮੇਰ ਬਾਸਾ, ਗੁਰੂ ਖਾਲਸਾ ਖਾਲਸਾ ਗੁਰੂ, ਖਾਲਸੇ ਦੇ ਮੈ ਅੰਗ ਸੰਗ ਹਾਂ।

ਅੱਧੀ ਰਾਤ ਹੋ ਗਈ ਗੁਰੂ ਜੀ ਚਿਤਾ ਵਲ ਤੁਰ ਕੇ ਗਏ। ਚਿਖਾ ਤੇ ਖੜ੍ਹੇ ਹੋ ਕੇ ਸਿੰਘਾ ਨੂੰ ਫਤਹਿ ਗਜਾਈ। ਸਿੰਘਾਂ ਨੂੰ ਕਨਾਤ ਤੋਂ ਬਾਹਰ

ਖੜ੍ਹੇ ਹੋਣ ਦਾ ਹੁਕਮ ਦਿੱਤਾ।

**ਅਗਨੀ ਪ੍ਰਗਟ ਕੀਤੀ, ਚਿਖਾ ਵਿਚੋਂ ਲਾਟਾਂ ਨਿਕਲੀਆਂ, ਸਭ ਸਿੰਘ ਇਕੱਠੇ ਹੋ ਵਿਰਲਾਪ ਕਰਨ ਲੱਗੇ।**

੮ ਅਕਤੂਬਰ — ਦਿਨ ਚੜ੍ਹ ਗਿਆ ਸਾਧ ਆਏ ਤੇ ਸੰਗਤ ਨੂੰ ਪੁੱਛਿਆ ਕਿ ਕਿਉਂ ਰੋ ਰਹੇ ਹੋ ਦੱਸਿਆ ਕਿ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ। ਸਾਧਾਂ ਨੇ ਉੱਤਰ ਦਿੱਤਾ ਕਿ ਨਹੀ ਗੁਰੂ ਜੀ ਤਾ ਸਾਨੂੰ ਕਮੈਤ, ਘੋੜੇ ਤੇ ਸਵਾਰ ਹੋਏ ਮਿਲੇ ਹਨ। ਗੁਰੂ ਜੀ ਨੇ ਕਿਹਾ ਹੈ ਕਿ ਸੰਗਤਾ ਨੂੰ ਕਹਿਣਾ ਕਿ ਕਮੈਤ ਘੋੜਾ ਅਸੀ ਆਪ ਹੀ ਲੈ ਆਏ ਹਾਂ। ਸਿੰਘਾਂ ਨੂੰ ਕਹਿਣਾ ਕਿ ਮੈਂ ਖਾਲਸੇ ਦੇ ਅੰਗ ਸੰਗ ਹਾਂ। ਵੇਖਿਆ ਤਾਂ ਕਮੈਤ ਘੋੜਾ ਤਬੇਲੇ ਵਿਚ ਨਹੀਂ ਸੀ। ਇੰਜ ਤਰ੍ਹਾਂ ਸੋਚਾ ਵਿਚ ਰਾਤ ਪੈ ਗਈ।

੯ ਅਕਤੂਬਰ — ਸਵੇਰੇ ਉਠ ਸਿੰਘਾਂ ਨੇ ਇਸ਼ਨਾਨ ਪਾਣੀ ਕੀਤਾ। ਗੁਰੂ ਜੀ ਦਾ ਹੁਕਮ ਸੀ ਕਿ ਚਿਖਾ ਨਹੀਂ ਫੋਲਣੀ। ਪਰ ਸਿੰਘਾਂ ਨੇ ਚਿਖਾ ਫੋਲ ਹੀ ਲਈ। ਚਿਖਾ ਵਿਚ ਕੋਈ ਅਸਥੀ ਜਾਂ ਸਮਗ੍ਰ ਨਹੀਂ ਨਿਕਲਿਆ। (ਨੋਟ ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਇਕ ਛੋਟੀ ਕਰਦ (ਕ੍ਰਿਪਾਨ) ਨਿਕਲੀ।

ਇਸ ਤਰ੍ਹਾਂ ਸਿੰਘਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਨਰ ਨਾਟਕ ਰਚਾ ਸਣੇ ਦੇਹ ਚਲੇ ਗਏ ਹਨ। ਥੋੜੇ ਦਿਨਾ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਬਾਲਾ ਰਾਇ ਤੇ ਰੁਸਤਮ ਰਾਏ ਜੋ ਬਿਦਰ ਦੇ ਕੋਲ ਜਨਵਾਰਾ ਨਗਰ ਹੈਦਰਾਬਾਦ ਦੱਖਣ ਦੇ ਰਾਜ ਦੇ ਸਨ। ਸਤਾਰੇ ਦੇ ਕਿਲ੍ਹੇ ਵਿਚੋਂ ਕੈਦ ਹੋਇਆ ਨੂੰ ਆਪਣੇ ਘੋੜੇ ਤੇ ਸਵਾਰ ਹੋਏ ਘੋੜੇ ਦੀਆਂ ਰਕਾਬਾਂ ਫੜਾ ਕੇ ਕੱਢਿਆ। ਜਿੱਥੇ ਲੈ ਜਾ ਕੇ ਛੱਡਿਆ ਮਨਮਾੜ ਵਿਖੇ ਗੁਰਦੁਆਰਾ ਇਸੇ ਯਾਦ ਵਿਚ ਕਾਇਮ ਹੈ। ਗੁਰਦੁਆਰੇ ਦੇ ਅੰਦਰ ਗੁਰੂ ਜੀ ਦੇ ਘੋੜੇ ਦੀਆਂ ਰਕਾਬਾਂ ਫੜੀ ਰੁਸਤਮ ਰਾਇ ਤੇ ਬਾਲਾ ਰਾਇ ਦੀ ਤਸਵੀਰ ਵੀ ਬਣੀ ਹੋਈ ਹੈ।

## *ਚਾਰੋਂ ਇਤਿਹਾਸਕਾਰਾਂ ਦੀ ਲਿਖਤ ਵਿਚ ਸਾਧਾਂ ਦੇ ਮਿਲਾਪ ਦਾ ਅੰਤਰ ਹੈ।*

ਜਿਵੇਂ ਕਿ:

ਕਵੀ ਸੁੱਖਾ ਸਿੰਘ ਜੀ ਲਿਖਦੇ ਹਨ ਕਿ ਸੈਨ ਮਝਾਰ ਸਾਧ ਨੂੰ ਮਿਲੇ। ਇਹ ਸੈਨ ਮਝਾਰ

ਸਾਧ ਗੁਰੂ ਜੀ ਦੇ ਨਿਤ ਦਰਸ਼ਨ ਕਰਨ ਆਉਂਦਾ ਸੀ।

2. ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਆਪਣੇ ਗ੍ਰੰਥ ਸੂਰਜ ਪ੍ਰਕਾਸ਼ ਵਿਚ ਲਿਖਦੇ ਹਨ ਕਿ ਜਦੋਂ ਦੋ ਘੜੀ ਦਿਨ ਚੜ੍ਹ ਗਿਆ ਤਾ ਗੁਰੂ ਜੀ ਘੋੜੇ ਤੇ ਸਵਾਰ ਹੋਏ ਜੰਗਲ ਵਿਚ ਲਕੜਾਂ (ਬਾਲਣ) ਲੰਗਰ ਵਾਸਤੇ ਲਿਆਉਣ ਵਾਲੇ ਸਿੰਘ ਨੂੰ ਮਿਲੇ।

3. ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਚਾਰ ਸਾਧ ਜੋ ਕਿ ਪੰਜਾਬ ਤੋਂ ਦਰਸ਼ਨ ਕਰਨ ਜਾ ਰਹੇ ਸਨ। ਇਹਨਾਂ ਨੂੰ ਸ਼ਿਕਾਰ ਖੇਡਦੇ ਪੰਜ ਕੋਹ ਤੇ ਮਿਲੇ।

4. ਮਹੰਤ ਸੁਮੇਰ ਸਿੰਘ ਜੀ ਆਪਣੇ ਰਚੇ ਗ੍ਰੰਥ ਵਿਚ ਲਿਖਦੇ ਹਨ ਕਿ ਲਕੜਾ ਲਿਆਉਣ ਵਾਲੇ ਸਾਧ ਨੂੰ ਮਿਲੇ ਅਤੇ ਇਕ ਪਹਿਰ ਪਿਛੋਂ ਇਕ ਸੰਤ ਉਦਾਸੀ ਨੂੰ ਮਿਲੇ।

## *ਗਿਆਨੀ ਗਿਆਨ ਸਿੰਘ ਜੀ (67) ਨੇ "ਪੰਥ ਪ੍ਰਕਾਸ਼" ਵਿਚ ਵਾਧੇ ਕੀਤੇ*

ਜਨਮ 1822 ਆਯੂ 99 ਦੇਹਾਂਤ 1921

## ਨਦੇੜ ਦੇ ਕੌਤਕ ਤੋਂ ਬਾਦ

181 ਸਾਲ ਮਈ ਸੰਨ : 1889 ਵਿਚ ਗਿਆਨੀ ਗਿਆਨ ਸਿੰਘ ਜੀ (67) ਨੇ ਦਸ ਸਾਲ ਪਹਿਲੇ ਲਿਖੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿਚ ਹੋਰ ਵਾਧੇ ਤੇ ਸੋਧਾ ਕੀਤੀਆਂ ਜੋ ਇਹ ਗ੍ਰੰਥ ਪਹਿਲੇ ਨਾਲੋਂ ਡਿਉਢਾ ਹੋ ਗਿਆ। ਇਹ ਦੀਵਾਨ ਬੂਟਾ ਸਿੰਘ ਦੇ ਪ੍ਰੈਸ ਵਿਚ ਛਾਪਾ ਪੱਥਰ ਵਿਚ ਲਾਹੌਰ ਛਪਾਇਆ ਗਿਆ ਇਹ ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਹੋਈ। ਅਤੇ ਏਸੇ ਹੀ ਸਾਲ ਗਿਆਨੀ ਜੀ ਦੇ ਉਤਰਾਧਿਕਾਰੀ ਕਾਕਾ ਸਿੰਘ ਨੇ ਅੰਮ੍ਰਿਤਸਰ ਵਿਚ ਪੰਥ ਪ੍ਰਕਾਸ਼ ਛਾਪਾ ਪੱਥਰ ਵਿਚ ਛਪਵਾਇਆ ਇਹ ਤੀਜੀ ਐਡੀਸ਼ਨ ਹੋਈ। ਪੰਥ ਪ੍ਰਕਾਸ਼ ਵਿਚ ਵਾਧੇ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਨੇ ਉਹਨਾ ਤਿੰਨ ਗੱਲਾਂ ਦੇ ਵਾਧੇ ਕਰ ਦਿੱਤੇ ਜੋ ਆਪ ਸਮੇਤ ਕਿਸੇ ਲਿਖਾਰੀ ਨੇ ਵੀ ਉਹ ਤਿੰਨ ਪ੍ਰਸੰਗ (ਗੱਲਾਂ) ਨਹੀ ਸੀ ਲਿਖੇ।

266 ਨਵੰਬਰ 1974 (ਸੰਮਤ 2029) ਨੂੰ ਇਸ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਪ੍ਰਸਤਾਵਨਾ ਛਾਪਾ ਪ੍ਰੈਸ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ (56) ਹੈਡ ਗ੍ਰੰਥੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਨੇ ਕੀਤੀ।

## ਵਾਧੇ:

1. ਸੰਨ 1706 ( ਸੰਮਤ 1763) ਨੂੰ ਦਮਦਮੇ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) ਨੇ ਧੀਰਮਲ ਦੇ ਤਾਹਨੇ ਦੇਣ ਵਾਸਤੇ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ। ਇਹ ਦਮਦਮੀ ਬੀੜ ਕਹਿਲਾਈ।
2. 5 ਅਕਤੂਬਰ 1708 (ਸੰਮਤ 1765 ਕਤਕ ਸੁਦੀ 5) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਸ੍ਰੀ ਗੁਰੂ ਗ੍ਰੰਥ ਸਾਹਿਬ (ਦਮਦਮੀ ਬੀੜ) ਦਾ ਪ੍ਰਕਾਸ਼ ਕਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੰਜ ਪੈਸੇ ਨਰੇਲ ਰੱਖ ਗੱਦੀ ਦਿੱਤੀ। ਸੰਗਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ।
3. ਗੁਰੂ ਜੀ ਨੇ ਗੱਦੀ ਦੇਣ ਸਮੇਂ ਮੁਖ ਤੋਂ ਆਗਿਆ ਭਈ ਅਕਾਲ ਕੀ ਵਾਲਾ ਦੋਹਿਰਾ ਉਚਾਰਿਆ। ਇਹ ਪੜ੍ਹੋ ਸ੍ਰੀ ਗੁਰੂ ਪੰਥ ਪ੍ਰਕਾਸ਼ ਪੱਥਰ ਛਾਪ ਦਾ ਸਫ਼ਾ – 231-232-233-282 ਪ੍ਰਸਤਾਵਨ ਕੀਤੇ ਗ੍ਰੰਥ ਪ੍ਰੈਸ ਛਾਪ ਦਾ ਸਫ਼ਾ– 1678-1679-1680-1718-1719

## ਕੂਕੇ ਸਿੰਘਾਂ ਦੀ ਕਥਾ

181 1889 (ਸੰਮਤ 1946) ਇਹ ਗ੍ਰੰਥ ਪੰਥ ਪ੍ਰਕਾਸ਼ ਵਿਚ ਹੀ ਕੂਕਿਆਂ ਦੀ ਕਥਾ 28 ਕਬਿਤਾਂ ਵਿਚ ਗਿਆਨੀ ਗਿਆਨ ਸਿੰਘ ਜੀ (67) ਲਿਖਦੇ ਹਨ।

ਪੜ੍ਹੋ ਸਫ਼ਾ 875 ਤੋਂ 881 ਪੱਥਰ ਛਾਪ

ਪ੍ਰਸਤਾਵਨਾ ਸਫ਼ਾ – 2813 ਤੋਂ 2818 ਪ੍ਰੈਸ ਛਾਪ

# ਕੂਕੇ ਸਿੰਘਾਂ ਦੀ ਕਥਾ

## ਸ੍ਰੀ ਗੁਰੂ ਪੰਥ ਪ੍ਰਕਾਸ਼ ਸਫ਼ਾ 2813 ਤੋਂ 2818 ਕਬਿਤ 205 ਤੋਂ 232 = 28 ਕਬਿੱਤ

*ਕਬਿਤ॥ ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ, ਜੀਸਕ ਖਰਸ ਤੈ ਜੋ ਖਿਦਤੇ ਮਹਾਨ ਹੈਂ।*
*ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇ ਸਿਰ ਤੇ ਉਤਰ ਜਾਤ ਦਸਤਾਰ ਤਾਨ ਹੈਂ।*
*ਸਹੀ ਨਾਮ ਨਾਮ-ਧਾਰੀ ਆਹਿ ਤਿਨ ਕਾ ਉਦਾਰੀ, ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈਂ।*
*ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ, ਚਾਹੀਯਤ ਜੈਸੀ ਤੈਸੀ ਤਿਨ ਮੇ ਪ੍ਰਧਾਨ ਹੈ।205॥*

*ਭਏ ਕੂਕੇ ਜੈਨ ਅਬਿ ਮੁਨ ਲੇਹੁ ਤੇਸ ਸਤਿ, ਰਾਜ ਸਿੰਘ ਬੈਸ ਜਬਿ ਦੇਸ ਏਸ ਸਾਵਤੇਂ।*
*ਅਟਕ ਦਰਯਾਉ ਤਟ ਛੋਈ ਨਾਮ ਗ੍ਰਾਮ ਮਾਹਿ, ਪੋਠੋਹਾਰ ਦੇਸ ਮਾਂਹਿ ਸਮ ਅਮਰਾਵਤੇ।*
*ਸੰਮਤ ਅਠਾਰਾਂ ਸੈ ਛਿਪੰਜਾ ਮੈਂ ਬਾਲਕ ਸਿੰਘ, ਭਯੋ ਅਵਤਾਰ ਤਹਿ ਈਸ਼ ਅੰਸ਼ ਭਾਵਤੇਂ।*
*ਜਾਤਿ ਕਾ ਅਰੋੜਾ ਭਯੋ ਭਰਾਤ ਅਮੋੜਾ, ਨਾਮ ਜਪਯੋ ਨ ਥੋੜਾ ਛੋੜਾ ਵਿਸ਼ਰਸ ਯਾਵਤੇਂ ।206॥*

*ਨਾਮ ਸਿੰਘ ਬਾਲਕ ਪੈ ਪਾਲਕ ਪਿਰਖਿਰੋਂ ਕੇ, ਅੰਬਰੋਂ ਕੇ ਮਾਲਕ ਅਡੰਬਰੋ ਕੇ ਤਯਾਗੀ ਹੈਂ।*
*ਤਾਲਕ ਰਬੇ ਹੈ ਏਕ ਖਾਲਕ ਸੈ ਸਾਲਕ ਸੋ, ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।*
*ਕੀਏ ਰਾਖੀ ਘਟ ਦੀਪ ਜਿਮ ਨਿਜ ਅਜ਼ਮਤ, ਸਜ਼ ਮਤ ਭਗਤਿ ਵਿਰਕਤਿ ਅਦਾਗੀ ਹੈਂ।*
*ਕੀਰਤਨ ਕਥਾ ਸਤ ਸੰਗ, ਜਥਾ ਜੋਗ ਤਥਾ ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈ।207॥*

*ਸੰਮਤ ਪਚਾਸੀਏ ਮੈਂ ਹਜਰੋ ਗਰਾਮ ਮਾਹਿ, ਭਾਈ ਤਾਹਿ ਕੇ ਦੁਕਾਨ ਆਇ ਤਹਾਂ ਜੋ ਕਈ।*
*ਯਾਹਿ ਹੇਤ ਬਾਲਕ ਸਿੰਘੇਸ ਭੀ ਬਿਸੇਸ ਤਹਾਂ, ਆਇ ਕੈ ਨਿਵਾਸ ਕੀਨ ਬ੍ਰਿਤ ਕਹਿ ਕੈ ਖਈ।*
*ਤਾਂਹਿ ਕੇ ਪ੍ਰਤਾਪ ਕਹਿ ਹਜਰੋਂ ਅਮਾਪ ਵਰ ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।*
*ਭਏ ਲੋਗ ਬਡ ਭਾਗੀ ਭਗਤੀ ਮੈਂ ਮਤਿ ਪਾਗੀ ਸੰਤ ਸੰਗ ਮਾਂਹਿ ਜਾਗੀ ਸੰਤ ਸੇਵਹੂੰ ਠਈ।208॥*

ਬਾਲਕ ਮ੍ਰਿਗੇਸ ਤੇ ਵਿਸੇਸ ਉਪਦੇਸ਼ ਨਾਮ, ਜਦੀ ਨਰ ਨਾਰੀ ਲੈ ਅਪਾਰੀ ਭਵਤੇ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ, ਨਾਮ ਦੇ ਉਧਾਰ ਕਰਿ ਜੀਵਨ ਕਾ ਤੂੰ ਧਰੇ।
ਐਪੈ ਗੁਰੁ ਪਰਮ ਧਰਮ ਹੀ ਜੋ ਕਹਯੋ ਤਾਂਹਿ, ਮੇਰੇ ਅਵਤਾਰ ਅੰਸ ਰਾਮ ਸਿੰਘ ਹ੍ਵੈ ਤਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ ਨਿਜ ਸ਼ਕਤਿ ਰਖਾਈ, ਗੁਰ ਵਾਕ ਵਿਦ ਧੈ ਧਰੇ।।209।।

ਨਵੀਂ ਨੌਤਿ ਪੂਰੀ ਆਇ ਸੰਮਤ ਬਹੱਤ੍ਰੇ ਮੈਂ, ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਕ ਕੈ।
ਜ਼ਿਲੇ ਲੁਦਿਹਾਨੇ ਗ੍ਰਾਮ ਭੈਣੀ ਨਾਮ ਜਾਣੇ ਆਮ, ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ।
ਜਾਤਿ ਤਰਖਾਨ ਜੱਸੇ ਨਾਮ ਕੇ ਅਟੌਰੇ ਘਰਿ, ਸੱਦਾ ਮਾਤ ਮੈਂ ਪ੍ਰਕਾਸ਼ੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਤੇ ਥੇ ਈਸ਼੍ਵਰ ਕੇ ਮਨ ਮੈਂ ਭੈ ਧਯਾਵਤੇ ਮਹਾਨ ਮੈਂ ਥੇ ਜਨੋ ਕੇ ਸੁਧਾਰ ਕੈ।।210।।

ਬੜੇ ਥਾਇ ਜਾਇ ਕੈ ਲਹੌਰ-ਪਲਟਨ ਮਾਂਹਿ, ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈ।
ਬਾਨੀ ਗੁਰੂ ਕੀ ਪਢੇ ਹੈ ਭਜਨ ਕਰੈ ਹੈਂ, ਚੌਹੈਂ ਰਹਿਨੇ ਇਕੰਤ ਏਹੈਂ ਆਜਲੀ ਕੇ ਥਿੱਤ ਹੈ।
ਸਿੱਖ ਅਠਾਰਾਂ ਸੌ ਅਠਾਨਵੇਂ ਮੈ ਪਲਟਨ, ਗਈ ਥੀ ਜੋ ਹਜਰੋ ਮੈਂ ਰਾਜ ਕਾਜ ਹਿਤ ਹੈ।
ਜੇਤਨ ਕੇ ਮਿਲਥੇ ਕਾ ਲੰਕ ਥਾ ਮਹਾਨ, ਰਾਮ ਸਿੰਘ ਦਰਸਾਤੇ ਯਾਂ ਤੇ ਜਾਇ ਜਿਤ ਕਿਤ ਹੈ।।211।।

ਬਾਲਕ ਮਿਰੀਸ ਕਾ ਬਿਸੇਸ ਜਸ ਸੁਨ ਸੋਊ, ਕੋਕਿਲ ਬਤਕ ਸੁਤ ਸਮ ਹੁਲਸਾਇ ਕੈ।
ਪੂਰਾ ਪੰਨਯ ਪੁੰਜ ਜਾਗਯੋ ਰੰਗਨ ਮੈਂ ਪ੍ਰਸ਼ ਰਾਂਗਯੋ, ਬੜ ਭਾਗੀ ਪ੍ਰੇਮ ਪਾਗਯੋ ਗਹੇ ਪਗ ਜਾਇ ਕੈ।
ਪੇਖ ਅਧਿਕਾਰੀ ਈਸ਼ ਅੰਸ ਅਵਤਾਰੀ, ਤਬਿ ਬਾਲਕ ਮ੍ਰਿਗਾਰੀ ਦੀਉ, ਨਾਮ ਮੁਦ ਛਾਇ ਕੈ।
ਸਾਰ ਪਾਰ ਬੇਦਨ ਕੋ ਭ੍ਰਮ ਭੇਦ ਛੇਦਨ ਕੋ ਦਾਇ ਨਿਰਵੇਦਨ ਕੋ ਦੋਖ ਦੁਖ ਘਾਇ ਕੈ।।212।।

ਦੀਓ ਮੰਤ੍ਰ ਰਾਜ ਸ੍ਰੀ ਵਾਹਿਗੁਰੂ ਕਾਜ ਸਾਜ, ਜਾਂਹਿ ਸਮ ਔਰ ਨਾਂ ਦਰਜਾ ਫਲ ਦਾਇਕੈ।
ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ, ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੈ।
ਏਹੀ ਕਲੀ ਕਾਲ ਕੀ ਕਰਾਲਤਾ ਕੁਚਾਲਤਾ ਕੋ, ਗਾਲਤਾ ਹੈ, ਟਾਲਤਾ ਚੁਰਾਸੀ ਜੋਨਿ ਮਾਇ ਕੈ।
ਏਸ ਹੀ ਭਜਨ ਮਾਂਹਿ ਰਾਮ ਸਿੰਘ ਸ- ਉਛਾਹਿ, ਲਾਈ ਲਿਵ ਅਧਕਾਹਿ ਰਸਨਾ ਹਲਾਇ ਕੈ।।213।।

ਢਾਰ-ਬਾਰ ਜਰਾ ਕੇ ਅਸਾਰ ਲਖਿ ਡਾਰਿ ਸਭਿ, ਧਾਰ ਸੁ-ਅਚਾਰ ਔ ਵਿਚਾਰ ਵੀਰ ਰਹਿ ਹੈਂ।
ਮਸਤ ਸ਼ਰਾਬੀ ਜਯੋਂ ਰਹਾਬੀ ਬ੍ਰਿਤਿ ਏਕ ਰਸ ਦਾਬੀ ਦਲਗੀਰੀ ਫਾਬੀ ਖੁਸ਼ੀ ਤੈ ਅਚਹਿ ਹੈਂ।
ਰੋਧ ਕਰਿ ਇੰਦ੍ਰੀ ਨਿਰੋਹਾ ਮਨ ਕੇ ਪ੍ਰਬੋਧ, ਸੋਧ ਸੁੱਧ ਠੌਰ ਨਦੀ ਸਰ ਤਟ ਬਹਿ ਹੈਂ।
ਜੀਹ ਨਾਮ ਜਪ ਮਾਹਿ ਤਨ ਤਾਯੋ ਤਪ ਮਾਹਿ, ਮਨ ਮਹਿਬੂਬ ਮਾਹਿ ਖੂਬ ਰਾਖਯੋ ਗਹਿ ਹੈਂ।1214।।

ਬੀਸਕ ਬਰਸ ਜਬਿ ਸਰਸ ਬਿਤਾਏ ਐਸ, ਬੰਦਗੀ ਜੁਹਦ ਜਾਪ ਕੀਨੋ ਮਨ ਲਾਇ ਕੈ।
ਦਾਮੀ ਜੋਉ ਨਾਮ ਕੀ ਪ੍ਰਕਾਸ਼ੀ ਰਿੱਧਿ ਸਿੱਧਿ ਸੋਊ-ਭਾਮੀ ਬਾਨੀ ਮੈਂ ਤਸੀਰ ਭਜਨ ਪ੍ਰਭਾਇ ਕੈ।
ਭਈ ਤੌਂ ਅਕਾਸ਼ ਬਾਨੀ ਖਾਸ ਯੌਂ ਮਹਾਨੀ ਤਾਹਿ, ਦੇਹੁ ਨਾਮ ਜੀਵਨ ਕੋ ਸੀਖ ਭੇਰਾ ਦਾਇਕੈ।
ਪੰਥ ਗੁਰ ਦਸਮ ਕੀ ਰਸਮ ਬਢਾਵੋ ਜਹਿ, ਖਸਮ ਕਾ ਖਾਲਸਾ ਹੈ ਖਾਸ ਯੋ ਲਖਾਇ ਕੈ।1215।।

ਪਾਇ ਏਹੁ ਹੁਕਮ ਪ੍ਰਭੇਸ ਕਾ ਬਿਸੇਸ ਫਿਰ, ਰਾਮ ਸਿਰਰੇਸ ਉਪਦੇਸ ਦੈਨ ਲਾਗਿਓ।
ਹੁਕੇ ਛੁਡਵਾਏ ਰਖਵਾਏ ਕੇਸ ਸੇਨਯੋ ਕੇ, ਸੁਧਾ ਛਕਿ ਭਾਏ ਸਿੱਖ ਭਾਗ ਜਿਨੈ ਜਾਗਿਓ।
ਫੈਲਯੋ ਜਸ ਭਾਰੀ ਸਿੱਖ ਕੀਏ ਤਾਹਿ ਕੇ ਅਪਾਰੀ, ਸਿੱਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ, ਠੱਗੀ ਤਜਿ ਥੀਏ ਸੰਤ ਸਤਿਜੁਗ ਆਗਿਓ।1216।।

ਕਰਤੇ ਦੁਕਾਨ ਲੋਹੇ ਕਪੜੇ ਕੀ ਰਾਮ ਸਿੰਘ, ਤਾਂ ਤੇ ਨਫਾ ਪਾਇ ਜੋਊ ਆਪ ਪੇਟੇ ਖਾਇ ਹੈ।
ਸੰਗਤ ਅਪਾਰ ਆਵੈ ਦ੍ਵਾਰ ਪੈ ਰਹਾਵੈ ਭੀਰ, ਪੂਜਾ ਜੋ ਚੜ੍ਹਾਵੈ, ਸੋ ਤੋ ਲੰਗਰ ਮੈ ਪਾਇ ਹੈ।
ਲੋਹੇ ਜਊ ਨਾਮ ਆਇ ਸੋਊ ਤੋ ਮਸਤ ਥਾਇ, ਦਸਤਾਰ ਡਾਰ ਦਾਇ ਹਾਲ ਚਢ ਜਾਇ ਹੈ।
ਦੋਤ ਭੇਤ ਨਾਹਿ ਕਾਹਿ ਕਥੀ ਦੂਸਰੇ ਕੇ ਵਾਹਿ, ਯਾਹਿ ਤੈ ਕਲਾਮ ਥਹੁ ਲੋਗ ਸੋ ਬਤਾਇ ਹੈ।1217।।

ਦੇਸਨ ਮੈ ਧੂਮ ਮਾਚੀ ਸਾਚੀ ਇਮ ਤਾਂਹਿ ਤਬਿ, ਆਵੈਂ ਲੋਗ ਸਿੱਖ ਥਾਵੈਂ ਅਜ਼ਮਾਵੈ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ, ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ।
ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈ, ਉਨ ਕੀ ਜ਼ੁਬਾਨ ਮੈਂ ਤਸੀਰ ਬਾਈ ਵੈਸ ਹੀ।
ਨਰ ਨਾਹਿ ਸ਼ਬਦ ਅਪਾਰ ਪਵੈਂ ਗੁਰੂ ਕੇਰ, ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ।1218।।

ਹਮਨ ਕਰੈਹੀ ਤੇਰਾ ਗ੍ਰੰਥ ਜੀ ਕੇ ਪੈਹੈਂ , ਬਹੁ ਸੰਗਤਿ ਕੇ ਕੱਠ ਬੈਹੈਂ ਰੈਹੈਂ ਰਚਨਾ ਲਗੀ।
ਇਸ਼ਨਾਨ ਕਰਿ ਹੈ ਸਕੇਸ ਵੇਗ ਰਾਤ ਹੀ ਤੈਂ, ਵਾਹਿਗੁਰੂ ਨਾਮ ਮਾਹਿ ਰਾਖੈਂ ਰਸਨਾ ਪਗੀ।
ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਉਰਣ ਮਾਲ, ਕੱਛ ਕਣਾ ਕ੍ਰਦ ਮਰਦ ਨਾਰਿ ਸਭਿ ਜੇਤਰੀ।
ਬਿਨਾ ਨਾਮਧਾਰੀ ਅੰਨ ਜਲ ਰੋਟੀ ਬੇਟੀ ਵਾਰੀ ਸਾਝ, ਰਾਖ ਹੈ ਨ ਕਾਹੂੰ ਸੰਗ ਜਗ ਮੈ ਸਗੀ।।219।।

ਦੇਵ ਥਾਨ ਤੀਰਥ ਪੁਰਾਨ ਸਾਧੁ ਬਿੱਪਰੋਂ ਕੋ, ਮਾਨ ਹੈ ਨ ਦਾਨ ਪੁੰਨ ਦੇਤ ਅੰਤ ਕੀ ਕਬੀ।
ਆਪਸ ਮੇ ਦੇਤ ਲੇਤ ਹੈਂ, ਸਹੋਤ ਸਾਕ ਨਾਤਾ , ਰਾਜ ਲੈਨ ਕੇਰੀ ਇੱਛਯਾ ਮਨ ਸਭਿ ਕੇ ਫਬੀ।
ਮਰਨੇ ਔ ਪਰਨੇ ਮੈਂ ਬਿੱਪਰੋ ਬੁਲਾਵੈਂ ਨਾਹਿ, ਆਨੰਦ ਪੜਾਵੈਂ ਰੀਤਿ ਗੁਰੂ ਘਰ ਕੀ ਲਭੀ।
ਰਾਮ ਸਿੰਘ ਹੀ ਕੋ ਸਤਿਗੁਰੁ ਅਵਤਾਰ ਪੀਰ ਜਾਨੈ, ਜੋ ਬਖਾਨੈਂ ਦਰਿ ਸੋਊ ਮਾਨ ਹੈ ਸਭੀ।।220।।

ਹੇਰਿ ਏਹ ਚਾਲ ਥੀਏ ਬਿੱਪ੍ਰ ਬਿਸਾਲ ਦੁਖੀ, ਨਿੰਦਯਾ ਉਚਾਰੈਂ ਹਿੰਦੂ ਤੁਰਕ ਅਪਾਰੇ ਹੈ।
ਕਾਰਨ ਦਰਸ ਗੁਰਦੁਆਰਨ ਸਿਧਾਰਨ ਜੋਂ, ਸ਼ਬਦ ਉਚਾਰਨ ਡਾਰਨ ਦਸਤਾਰੇ ਹੈਂ।
ਹੋਰ ਕੇ ਪੁਜਾਰੇ ਭਾਰੇ ਦੁਖੀ ਹ੍ਵੈ ਉਚਾਰੈਂ ਗਾਰੈਂ, ਸ਼ਰ੍ਹਾ ਮਨਵਾਹਿੰ ਚਾਹਿ ਉਨ ਕੀ ਨ ਧਾਰੇ ਹੈਂ।
ਯੋਹੀ ਰੈਹੈ ਰੌਰਾ ਗੌਰਾ ਕੂਕਯੋਂ ਕਾ ਦੇਸਨ ਮੈ, ਬਾਢੇ ਅਤਿ ਭਾਰੇ ਹਿੰਦ ਤੁਰਕਨ ਤੇ ਨਿਆਰੇ ਹੈਂ।।221।।

ਰਾਮ ਸਿੰਘ ਜਾਇ ਜਿਤ ਸਿੱਖ ਹ੍ਵੈ ਹਜਾਰੇ ਫਿਰ, ਭੇਟ ਦੇਹੈ ਪੀਨ ਧਨ ਦੀਨ ਬੋਲ ਬੈਨ ਹੈਂ।
ਦਮਦਮੇ ਸਾਹਿਬ ਮੁਕਤ ਸਰ ਮੇਲਯੋ ਪੈ, ਗਯੋ ਜਬਿ ਥਯੋ ਦਲ ਤਾਹਿ ਸੰਗ ਐਨ ਹੈ।
ਹੋਰ ਕੈ ਅਰੂਜ ਤੇ ਨਮੂਸ ਤਬਿ ਤਾਹਿ ਬਡ, ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ।
ਡਿਪਟੀ ਕਮਿਸ਼ਨਰ ਕੋਟਵਾਲ ਥਾਨੇਦਾਰ, ਰੈਹੈਂ ਧੋਸਦਾਈ ਮਾਹਿ ਭਾਹਿ ਕੇ ਸਸੈਨ ਹੈ ।।222।।

ਅਦਬ ਹਿਫਾਜ਼ਤ ਇਨਤਜ਼ਾਮ ਰਾਖੈਂ ਵਾਹਿ, ਲੋਗ ਨਿਜ ਨਿਜ ਮਨ ਭਾਏ ਬੋਲਬੋ ਕਰੈਂ।
ਰਾਮ ਸਿੰਘ ਚਾਹਿ ਅਰਦਾਸ ਇਤਫਾਕ ਥਾਇ, ਬਢ ਹੈ ਪ੍ਰਤਾਪ ਪੰਥ ਰੀਤਿ ਏਸ ਸੋਂ ਭਰੈਂ।
ਪਰਸ਼ਾਦ ਭੇਟ ਲੈ ਕੈ ਗਯੋ ਜਬਿ ਗੁਰਦੁਆਰੇ, ਮਿਲ ਕੇ ਪੁਜਾਰੀਓਂ ਨੈ ਕਹਯੋ ਐਸ ਹੂੰ ਖਰੈਂ।
ਤਾਲ ਪੱਕਾ ਕਰਵਾਇ ਦੇਹ ਤਨਖਾਹ ਏਹ, ਦਸਤਾਰ ਉਤਰੈ ਨ ਹਾਲ ਕਿਸੀ ਕੇ ਹਰੈਂ।।223।।

ਕਹਯੋ ਰਾਮ ਸਿੰਘ ਉਤੈ ਬਾਤ ਨਾਹਿ ਬਾਤ ਮੈ ਤੇ, ਦੇਹ ਤਨਖਾਹਿ ਕਿਛ ਜਥਾ ਜੋਗ ਜੋ ਕਰਯੋ।
ਪੁਨੇ ਗੁਰਦੁਆਰੇ ਤੰਬੂ ਸਾਹਿਬ ਕਾ ਜੋ ਮਹੰਤ ਮੰਗਲ-ਸਿਰੋਸ, ਤਾਂਹਿ ਪੁਛਬੇ ਕੋ ਯੋ ਫਰਯੋ।
ਧਾਰ ਹੈ ਨ ਕੂਕਾ ਕੋਉ ਕਬੀ ਨੀਲ ਰੰਗ ਅੰਗ, ਨੀਲਾ ਸਿਰੋਪਾਉ ਰਾਮ ਸਿੰਘ ਆਗੇ ਲਯਾ ਧਰਯੋ।
ਯਦੀ ਤਾਂਹਿ ਸੋਉ ਨਿਜ ਸੀਸ ਪਰ ਧਾਰ ਲੀਓ, ਤੌ ਭੀ ਨਾਂ ਪੁਜਾਰੀਓਂ ਨੈ ਇਤਫਾਕ ਹੈ ਕਰਯੋ।।224।।

ਐਸ ਹੀ ਅਨੰਦਪੁਰ ਗਯੋ ਜਾਂਬ ਤੌਰ ਰਹਯੋ, ਸੰਮਤ ਉਨੀ ਸੈ ਬਾਈ ਤੇਈ ਮਧ ਚੰਗ ਹੈ।
ਦੀਪ ਮਾਲ ਚੌਬੀ ਸਾਲ ਹੂੰ ਕੀ ਪਰ ਮੁਧਾਸਰ, ਆਯੋ ਹਾਕਮੋਂ ਨੈ ਕੀਨੀ ਖਾਤਰ ਸਰੰਗ ਹੈ।
ਉਤਰਯੋ ਬਾਹਰ ਚਾਟੀਵਿੰਡ ਦਰਵਾਜੇ ਹੂੰ ਤੈ, ਬੀਸਕ ਹਜਾਰ ਕੂਕਾ ਸਿੰਘ ਥਯੋ ਸੰਗ ਹੈ।
ਪਰਸ਼ਾਦ ਭੇਟ ਲੈ ਅਪਾਰ ਜਾਕਿ ਦਰਬਾਰ, ਆਯੋ ਤੌ ਪੁਜਾਰੀਓਂ ਨੈ ਕੀਨ ਯੌ ਕੁਢੰਗ ਹੈ।। 225।।

ਕੋਟੀ ਤੋ ਹਜਾਰੋਂ ਹੀ ਰੁਪੱਯਾ ਹਿਸ਼ਵਤ ਮਾਂਗੈ, ਕੋਊ ਤਨਖਾਹਿ ਚਾਰ ਪਾਂਚ ਲਾਖ ਮੰਗ ਹੈ।
ਹੋਇ ਕੈ ਮਸਤ ਕੋਉ ਕੂਕਾ ਨ ਉਤਾਰੈ ਪਾਗ, ਸਿੱਖ ਨ ਕਹਾਵੈਂ ਤੇਰੇ, ਧਾਰੈਂ ਨੀਲ ਰੰਗ ਹੈ।
ਕਹਯੋ ਰਾਮ ਸਿੰਘ ਏਹ ਬਾਤ ਸਭ ਗੁਰੂ ਵਸ, ਸ਼ਕਤਿ ਨ ਮੋ ਮੈ ਏਤੀ ਫੇਰੋਂ ਮਨ ਰੰਗ ਹੈ।
ਤਨਖਾਹਿ ਆਹਿ ਮੋ ਮੈ ਚਤਰ ਕਿਧਾ ਜੋ ਕੋਊ, ਲੈਹੁ ਦੰਡ ਚਾਹਿ ਕਰਿ ਸਹੀ ਸੋ ਨਿਸੰਗ ਹੈ।।226।।

ਬੀਓ ਤਕਰਾਰ ਕਿਨ ਬਾਤਨ ਪੈ ਭਾਰਿ ਜਬਿ, ਬਖਤੀ ਨਿਹਾਰਿ ਗਾਰ ਰਾਮ ਸਿੰਘ ਜੂ ਤਬੈ।
ਗਰੂਦ੍ਵਾਰ ਆਗੇ ਥਿਰਿ ਆਪ ਹੀ ਅਰਦਾਸ ਕਰਿ ਦੀਓ ਬ੍ਰਤਵਾਇ ਪਰਸ਼ਾਦ ਸਭਿ ਕੋ ਸਭੈ।
ਗਾਵਤੇ ਸ਼ਬਦ ਪ੍ਰਦੱਖਨਾ ਲੈ ਗਏ ਡੇਰੇ, ਐਸ ਹੀ ਨ੍ਰਿਮਲਜੋ ਕੇ ਸਾਥ ਕੀਨ ਇਨਿ ਹੈ ਅਬੈ।
ਪੰਥ ਰੂਪ ਮਾਂਹਿ ਬਾਜੀ ਡਾਰੀ ਹੈ ਪੁਜਾਰੀਓਂ ਨੈ, ਮੇਲ ਹੋਨ ਦੇਤ ਨ ਜਰਈ ਮੰਦ ਯੇ ਕਬੈ।।227।।

ਜੱਦਪਿ ਪੁਜਾਰੀ ਥੋ ਕਿਰੋਧੀ ਇਨੈ ਕੇਰ ਬਣੇ, ਤੌ ਭੀ ਉਭੈ ਪੰਥ ਜੋ ਬਢਾਏ ਗੁਰੂ ਨੇ ਘਨੇ।
ਮੁਨੋ ਅਬਿ ਧਰਮ ਕੇ ਹੇਤ ਸਿਰ ਦੇ ਕੈ ਕੂਕੇ, ਧਰਮੀ ਸ਼ਹੀਦਨ ਮੈਂ ਗਏ ਜਿਮ ਹੈਂ ਗਨੇ।
ਸੰਮਤ ਉਨੀ ਸੌ ਬੀਸ ਤੀਸ ਕੇ ਵਖਤ ਮਧ, ਠੌਰ ਠੌਰ ਧੇਨੁ-ਬਧ ਹੋਨ ਲਾਗੇ ਥੇ ਘਨੇ।
ਦੇਖਿ ਦੇਖਿ ਹਿੰਦੂ ਸਭ ਹੋਹਿ ਦੁਖਿਆਰੇ ਭਾਰੇ, ਚਾਰਾ ਜੋਰ ਸਰਕਾਰ ਸੰਗ ਕੋਊ ਨਾ ਬਨੈ।।228।।

ਹਿੰਮਤਿ ਕਮਰ ਬਾਂਧਿ ਨਾਮਧਾਰੀ ਸਿੰਘੋਂ ਤਬਿ, ਬੁੱਚੜ ਬਿਦਾਰੇ ਹਤਯਾਰੇ ਬਹੁ ਠੌਰ ਪੈ।
ਸੁਧਾਸਰ ਆਦਿ ਠੌਰ ਔਰ ਹਿੰਦੂ ਨਾਮੀ ਗ੍ਰਾਮੀ, ਅੰਗ੍ਰੇਜ਼ੋਂ ਗਹਿ ਕੈ ਦੁਖਿਯਾਰੇ ਕੀਨੇ ਗੈਰ ਪੈ।
ਦੈਨ ਲਾਗੇ ਫਾਸੀ ਜਬਿ ਆਇ ਖੁਦ ਕੂਕੇ ਤਬਿ, ਕਾਤਲ ਸਬੂਤ ਆਪ ਥੀਏ ਸਤਿ ਤੌਰ ਪੈ।
ਖੁਸ਼ੀ ਹੋਇ ਦਏ ਸੀਸ ਗਏ ਈਸ ਲੋਕ ਮਾਂਹਿ, ਕੋਟਲੇ-ਮਲੇਰ ਫੇਰ ਥਪੇ ਸਾਕਾ ਔਰ ਪੈ।।229।।

ਕੂਕੇ ਸਿੰਘ ਸਾਠਕੋਂ ਨੇ ਠਾਣ ਕੈ ਮਰਨ ਨਿਜ, ਮਾਰ ਕੈ ਕਸਾਈਆਂ ਕੋ ਗਾਈਆਂ ਬਚਾਈਆਂ।
ਕੋਟਲੇ ਕੀ ਤੁਰਕਾਨੀ ਤੈ ਪਠਾਨੀ ਫੌਜ ਸਭਿ, ਸਿੰਘਨ ਸੋਂ ਲਰੀ ਇਨੈ ਮਾਰ ਕੈ ਹਟਾਈਆਂ।
ਫੌਜ ਪਟਯਾਲੇ ਨੈ ਖਿਮਾਲੇ ਜਾਇ ਦਗੋ ਸੰਗ, ਕਸਮੈ ਉਠਾਇ ਲਯਾਇ ਦੀਏ ਪਕਰਾਈਆਂ।
ਉਡੇ ਸਊ ਤੋਪੋਂ ਆਗੇ ਅਨੁਰਾਗੇ ਸਬਦ ਸੋਂ ਖੁਸ਼ੀ ਹੋਇ ਬਡਭਾਗੇ ਧਰਮ ਹਿਤਾਈਆਂ।।230।।

ਸਰਦਾਰ ਰਾਜੇ ਤੈ ਮੁਸਾਹਿਬ ਸਾਹਿਬ ਬਡੇ, ਅਚਰਜ ਥੀਏ ਹੇਰਿ ਕਾਰ ਤਿਨ ਕੋਰ ਪੈ।
ਦੇਸ਼-ਹੀਨ ਓਸ ਸਮੇਂ ਰਾਮ ਸਿੰਘ ਕੋ, ਰੰਗੂਨ ਭੇਜ ਦੀਓ ਅੰਗ੍ਰੇਜ਼ੋਂ ਖੂਬ ਸੋਚ ਫੇਰ ਪੈ।
ਔਰ ਹੁਤੇ ਸੂਬੇ ਜੇਈ ਕਹੂੰ ਕਹੂੰ ਭੇਜੇ ਤੇਈ, ਜੋਰ ਤੋਰ ਦੀਓ ਏਸ ਪੰਥ ਕੇ ਬਧੇਰ ਪੈ।
ਰਾਮ ਸਿੰਘ ਜੂ ਕੀ ਠੌਰ ਬੁੱਧ ਸਿੰਘ ਭਾਈ ਤਾਂਹਿ, ਅਬਿ ਹੈ ਮਹੰਤ ਕੰਤ ਕੂਕਯੋਂ ਕਾ ਹੇਰ ਪੈ।।231।।

ਰਟਤ ਭਵਾਨੀ ਕੀ ਉਪਾਸਨਾਂ ਪਠਤ ਬਾਨੀ ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸ਼ੁਕਲ ਬਸਨ ਮਾਲਾ ਸੁਧੀ ਦਸਤਾਰ ਦਾਫੀ, ਕਹਿ ਹੈਂ ਹਮਨ ਪਾਠ ਗ੍ਰੰਥ-ਗੁਰੂ ਜੂ ਕੇ ਹੈਂ।
ਦਸਮੋਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ, ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੋ ਜੈਸੇ ਲੱਛਨ ਹੈਂ ਟੇਰੇ ਤੈਸੇ ਗਯਾਨ ਸਿੰਘ ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।।232।।

## ਸਿੱਖ ਪੰਥ ਇਸ ਇਤਿਹਾਸ ਤੇ ਨਿਸਚੇ ਰੱਖਦਾ ਹੈ ਕਿ

(1) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਮੇਂ ਸਿੰਘਾਂ ਨੂੰ ਕਰਤਾਰ ਪੁਰ ਧੀਰਮਲ ਪਾਸ ਪੰਜਵੇਂ ਗੁਰੂ ਅਰਜਨ ਦੇਵ ਜੀ ਦਾ ਤਿਆਰ ਕਰਵਾਇਆ ਗ੍ਰੰਥ ਸਾਹਿਬ ਲੈਣ ਲਈ ਭੇਜਿਆ।

ਧੀਰਮਲ ਨੇ ਗ੍ਰੰਥ ਨਾ ਦਿੱਤਾ ਤੇ ਕਈ ਤਰ੍ਹਾਂ ਦੇ ਤਾਹਨੇ ਮਾਰੇ। ਧੀਰਮਲ ਦੇ ਤਾਹਨੇ ਧੋਣ ਵਾਸਤੇ

ਸੰਨ 1706 (ਸੰਮਤ 1763) ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) ਨੇ ਦਮਦਮੇ (ਸਾਬੋ ਕੀ ਤਲਵੰਡੀ) ਸਜੇ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਨ ਕਰਕੇ ਅੰਕ 1 (1) ੧ਓ ਤੋਂ ਲੈ ਕੇ ਅੰਕ 1430 (1430) ਅਠਾਹਰ ਦਸ ਬੀਸ ਤਕ ਸ੍ਰੀ ਆਦਿ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ। ਇਸ ਦਾ ਪ੍ਰਸਿੱਧ ਨਾਮ ਦਮਦਮੇਂ ਵਾਲੀ ਬੀੜ ਹੈ।

2. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਦੇ ਕੌਤਕ ਤੋਂ ਦੋ ਦਿਨ ਪਹਿਲਾਂ 5 ਅਕਤੂਬਰ 1708 (ਕਤਕ ਸੁਦੀ 3 ਸੰਮਤ 1765) ਨੂੰ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਨਦੇੜ ਭਾਰੀ ਯਗ ਕੀਤਾ। ਦਮਦਮੇਂ ਵਾਲੀ ਬੀੜ ਦਾ ਪ੍ਰਕਾਸ਼ ਕਰਵਾ ਪੰਜ ਪੈਸੇ ਨਾਰੀਅਲ ਰੱਖ ਮੱਥਾ ਟੇਕਿਆ।

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ ਸਦਾ ਲਈ ਅਮਰ ਅਖੰਡ ਗੁਰੂ ਥਾਪ ਦਿੱਤਾ।

3. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋਹਰਾ ਉਚਾਰਿਆ:

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ। ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ। ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ। ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ।

4. 7 ਅਕਤੂਬਰ 1708 (ਕਤਕ ਸੁਦੀ 5 ਸੰਮਤ 1765) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ ਨੂੰ ਚਿਖਾ ਤਿਆਰ ਕਰਨ ਦਾ ਹੁਕਮ ਦਿੱਤਾ। ਗੁਰੂ ਜੀ ਨੇ ਇਸ਼ਨਾਨ ਕਰ ਨਵੇਂ ਬਸਤ੍ਰ ਪਹਿਨੇ, ਸ਼ਸਤ੍ਰ ਸਜਾਏ

ਅੱਧੀ ਰਾਤ ਗਈ ਪਿਛੋਂ ਆਪਣੇ ਚਰਨਾ ਕਵਲਾਂ ਦੁਆਰਾ ਚਲਕੇ ਚਿਖਾ ਤੇ ਖੜ੍ਹੇ ਹੋ ਸਿੰਘਾਂ ਨੂੰ ਫਤਹਿ ਗਜਾ ਕੇ ਸਿੰਘਾਂ ਨੂੰ ਕਨਾਤ ਤੋਂ ਬਾਹਰ ਹੋ ਪਿੱਠ ਕਰਕੇ ਖੜ੍ਹੇ ਹੋਣ ਦਾ ਹੁਕਮ ਦਿੱਤਾ। ਅਗਨੀ ਪ੍ਰਗਟ ਕਰ ਜੋਤੀ ਜੋਤ ਸਮਾਉਣ ਦਾ ਕੌਤਕ ਰਚਾ ਗਏ। ਸੰਗਤਾਂ ਵਿਰਲਾਪ ਕਰ ਕਰ ਰੋ ਰਹੀਆਂ ਸਨ।

8 ਅਕਤੂਬਰ ਨੂੰ ਸਵੇਰੇ ਹੀ ਸਾਧਾਂ ਨੇ ਆ ਕੇ ਦੱਸਿਆ ਕਿ ਗੁਰੂ ਜੀ ਤਾਂ ਸਾਨੂੰ ਕਮੈਤ ਘੋੜੇ ਤੇ ਸਵਾਰ ਹੋਏ ਮਿਲੇ ਹਨ। ਇਹ ਸੁਣ ਸੰਗਤਾਂ ਨੇ ਵੇਖਿਆਂ ਤਾਂ ਕਮੈਤ ਘੋੜਾ ਤਬੇਲੇ ਵਿਚ ਨਹੀਂ ਸੀ। ਭਾਵੇਂ ਗੁਰੂ ਜੀ ਦਾ ਹੁਕਮ ਅੰਗੀਠਾ ਫੋਲਣ ਦਾ ਨਹੀ ਸੀ। ਪਰ ਸਿੰਘਾਂ ਨੇ ਅੰਗੀਠਾ ਫੋਲ ਹੀ ਲਿਆ। ਅੰਗੀਠੇ ਵਿਚੋਂ ਕੋਈ ਅਸਤੀ ਨਾ ਨਿਕਲੀ ਇਕ ਛੋਟੀ ਕਰਦ ਨਿਕਲੀ ਜਿਸ ਤੇ ਥੜਾ ਬਣਾ ਕੇ ਰੁਮਾਲਾ ਪਾ ਦਿੱਤਾ।

ਸਿੰਘਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਨਰ ਨਾਟਕ ਰਚਾ ਸਣੇ ਦੇਹ ਚਲੇ ਗਏ ਹਨ।

5. ਥੋੜੇ ਦਿਨ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬਾਲਾ ਰਾਇ ਤੇ ਰਸਤਮ ਰਾਇ ਰਾਈਸ ਜੋ ਬਿਦਰ ਦੇ ਕੋਲ ਜਨਵਾੜਾ ਨਗਰ ਹੈਦਰਾਬਾਦ ਦੱਖਣ ਦੇ ਰਾਜ ਦੇ ਸਨ। ਸਤਾਰੇ ਦੇ ਕਿਲੇ ਵਿਚੋਂ ਕੈਦ ਹੋਇਆਂ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਕੱਢਿਆ। ਜਿੱਥੇ ਲੈ ਜਾ ਕੇ ਛੱਡਿਆ, ਮਨਮਾਡ ਗੁਰਦੁਆਰਾ ਇਸੇ ਯਾਦ ਵਿਚ ਕਾਇਮ ਹੈ। ਗੁਰਦੁਆਰੇ ਦੇ ਅੰਦਰ ਗੁਰੂ ਜੀ ਦੇ ਘੋੜੇ ਦੀਆਂ ਰਕਾਬਾਂ ਫੜੀ ਰਸਤਮ ਰਾਇ ਤੇ ਬਾਲਾ ਰਾਇ ਦੀ ਫੋਟੋ ਵੀ ਬਣੀ ਹੋਈ ਹੈ।

## ਨਾਮਧਾਰੀ ਪੰਥ ਦਾ ਇਹ ਨਿਸਚਾ ਹੈ ਕਿ

1. ਜੂਨ 1706 (ਹਾੜ ਸੰਮਤ 1763) ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ (40) (ਸਾਬੋ ਕੀ ਤਲਵੰਡੀ) ਦਮਦਮੇ ਪੁੱਜੇ।

   ਅਕਤੂਬਰ 1706 (20 ਕਤਕ 1763) ਤਕ 4 ਮਹੀਨੇ ਦਮਦਮੇ ਰਹੇ।

   ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਮੇਂ ਜਾਂ ਦਮਦਮੇ ਸਮੇਂ ਬੀੜ ਮੰਗਣ ਵਾਸਤੇ ਕਰਤਾਰਪੁਰ ਧੀਰਮਲ ਪਾਸ ਕੋਈ ਸਿਖ ਨਹੀ ਭੇਜੇ। ਧੀਰਮਲ ਨੇ ਕੋਈ ਤਾਹਨੇ ਨਹੀ ਮਾਰੇ। ਇਸ ਵਾਸਤੇ, ਇਹ ਪ੍ਰਸੰਗ "ਇਕ ਮਨ ਘੜਤ ਸਾਖੀ ਹੈ" ਕਿ ਧੀਰਮਲ ਦੇ ਤਾਹਨੇ ਪੈਣ ਵਾਸਤੇ ਦਮਦਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਕੰਠ ਤੋਂ ਬਾਣੀ ਉਚਾਰਣ ਕਰਕੇ ੧ਓ (1) ਅੰਕ ਤੋਂ ਲੈ ਅਠਾਰਹ ਦਸ ਬੀਸ (1430) ਅੰਕ ਤਕ ਸ੍ਰੀ ਆਦਿ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਜੀ (33) ਤੋਂ ਲਿਖਵਾਇਆ। ਜੋ ਦਮਦਮੀ ਬੀੜ ਕਹਿਲਾਈ।

2. 5 ਅਕਤੂਬਰ ਸੰਨ 1708 (ਕਤਕ ਸੁਦੀ 3 ਸੰਮਤ 1765) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਨੇ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਨਾਦੇੜ ਵਿਚ ਕੋਈ ਗੱਦੀ ਦਮਦਮੀ ਬੀੜ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਨੂੰ ਨਹੀਂ ਦਿੱਤੀ ਕਿਉਂਕਿ ਦਮਦਮੇ ਕੋਈ ਬੀੜ ਨਹੀ ਰਚੀ ਗਈ।

3. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੋਈ ਦੋਹਿਰਾ "ਆਗਿਆ ਭਈ ਅਕਾਲ ਕੀ" ਵਾਲਾ ਨਹੀ ਉਚਾਰਿਆ। ਇਹ ਲਿਖਤ ਦੋਹਿਰਾ ਪ੍ਰਹਿਲਾਦ ਸਿੰਘ ਦੀ ਆਪਣੀ ਲਿਖਤ ਬਹਕ ਬਵੰਜਾ ਨਿਹਾਰ (1752 ਸੰਮਤ) ਹੀ ਇਸ ਨੂੰ ਝੂਠਾ ਕਰਦੀ ਹੈ। "ਇਸ ਬਾਰੇ" ਪੜ੍ਹੋ: ਅੱਗੇ ਲਿਖਿਆ=ਮਹਾਨ ਕੋਸ਼ ਰਚਿਤ ਕਾਨ੍ਹ ਸਿੰਘ ਨਾਭਾ ਸੰਨ 1930 (ਸੰਮਤ 1987) ਸਫਾ 796।

   ਪੜ੍ਹੋ: ਅੱਗੇ ਲਿਖਿਆ– ਨਾਮਧਾਰੀ ਨਿਤਨੇਮ ਗੁਟਕੇ ਦੀ ਭੂਮਕਾ ਸੰਨ 1978 (ਸੰਮਤ 2035) ਸਫਾ 40 ਤੋਂ 43

4. 7 ਅਕਤੂਬਰ 1708 (ਕੱਤਕ ਸੁਦੀ 5 ਸੰਮਤ 1765) ਨੂੰ ਗੁਰੂ ਗੋਬਿੰਦ ਸਿੰਘ ਜੀ (42) ਦੇ ਕੌਤਕ ਰਚਾਨ ਸਮੇਂ ਸਿੱਖਾਂ ਅਰਜ਼ ਕੀਤੀ। "ਜੀ ਸੱਚੇ ਪਾਤਿਸ਼ਾਹੀ ਜੀ ਨਾਮ ਦੇਨ ਵਾਲਾ ਕੇਹੜਾ ਗੁਰੂ ਹੋਸੀ। ਜੇਹੜਾ ਸਾਨੂੰ ਰਸਤੇ ਪਾਸੀ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਭੇਦ ਸਮਝ ਸਾਂ ਅਤੇ ਸਾਡੇ ਪਾਪੀ ਜੀਵਾਂ ਦਾ ਉਧਾਰ ਕਰ ਸੀ। ਤਾਂ ਦਸਮੇਂ ਪਾਤਿਸ਼ਾਹ ਕਹਿਆ ਸਿੱਖੋ ਸੁਣੋ ਦਸਨਾਂ ਨਹੀਂ ਸੀ, ਪਰ ਤੁਸਾਂ ਪੁੱਛਿਆ ਹੈਵੇ, ਹੁਣ ਨਾਮ ਦੇਣ ਵਾਲਾ ਗੁਰੂ ਇਕ ਸ਼ਹਿਰ ਮਰਵਾਲਾ ਹੋਸੀ ਓਸ ਵਿਚ ਅਵਤਾਰ ਧਾਰਸੀ ਤੇ ਭਜਨ ਵੀ ਦੇਸੀ ਕੁੱਲ ਭਜਨ ਦਾ ਭੰਡਾਰਾ ਓਸਦੇ ਹੱਥ ਹੋਸੀ। ਇਸ ਤਰ੍ਹਾਂ ਦੇ ਸੰਗਤ ਨੂੰ ਬਚਨ ਕਰ ਦਿਖਾ ਤੇ ਖੜ੍ਹੇ ਹੋ ਸਭ ਨੂੰ ਫਤਹਿ ਗਜਾਈ। ਅਗਨੀ ਪ੍ਰਗਟ ਕਰ ਦਿਖਾ ਤੋਂ ਅਲੋਪ ਹੋ ਘੋੜੇ ਤੇ ਸਵਾਰ ਹੋ ਨਰ ਨਾਟਕ ਰਚਾ ਚਲੇ ਗਏ। ਅੰਗੀਠਾ ਫੋਲਣ ਤੇ ਸਿੰਘਾਂ ਨੂੰ ਕੋਈ ਅਸਤੀ ਨਾ ਮਿਲੀ। ਸਿੰਘਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਜੀ ਨਰ ਨਾਟਕ ਰਚਾ ਸਣੇ ਦੇਹ ਚਲੇ ਗਏ ਹਨ। (ਨਾਮਧਾਰੀ ਇਤਿਹਾਸ (ਸਫਾ 3) ਹਿੱਸਾ ਪਹਿਲਾ। ਇੰਦਰ ਸਿੰਘ ਚਕ੍ਰਵਰਤੀ (31) ।

## ਮਾਰਚ 1935 (4 ਚੇਤਰ 1991)

5. ਥੋੜੇ ਦਿਨ ਉਪ੍ਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਲਾ ਰਾਏ ਤੇ ਰੁਸਤਮ ਰਾਏ ਕੈਦ ਹੋਇਆਂ ਨੂੰ ਸਤਾਰੇ ਦੇ ਕਿਲ੍ਹੇ ਵਿਚੋਂ ਕੱਢਿਆ। ਜਿੱਥੇ ਲੈ ਜਾ ਕੇ ਛੱਡਿਆ ਯਾਦ ਵਿਚ। ਨਿਮਾਝ ਗਾਪਤਸਰ ਗੁਰਦੁਆਰਾ ਕਾਇਮ ਹੈ।

## ਇਸ ਤੋਂ ਅੱਗੇ

6. ਨਾਮਧਾਰੀ ਪੰਥ ਦਾ ਇਹ ਨਿਸਚਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸੇ ਦੇਹ ਵਿਚ ਅਜਾਪਾਲ ਸਿੰਘ ਜੀ ਦੇ ਨਾਮ ਤੇ ਜੀਵਨ ਬਤੀਤ ਕਰਦੇ ਰਹੇ।

ਨਾਦੇੜ ਦੇ ਕੌਤਕ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਅਜਾਪਾਲ ਸਿੰਘ ਜੀ ਦੇ ਨਾਮ 'ਤੇ (ਜੋ ਕਿ ਇਸ ਤਰ੍ਹਾਂ ਹੈ)

1708 ਈ:- (ਸੰਮਤ 1765) ਵਿਚ ਅੰਤ ਸਮੇਂ ਦਾ ਕੌਤਕ ਕਰ ਅਗਿਆਤ ਹੋਏ

ਨਦੇੜ ਦੇ ਕੌਤਕ ਤੋਂ ਬਾਅਦ

47 ਸੰਨ 1755 (ਸੰਮਤ 1812) ਤਕ 47 ਸਾਲ ਗਾਦਰੇ ਰਹੇ। ਗਾਦਰ ਤੋਂ 60 ਕਿਲਮੀਟਰ ਦੱਖਣ ਵੱਲ ਇਥੇ ਆਪ ਲਾਲ ਸਿੰਘ ਰਾਜਪੂਤ ਦੀ ਸਹਾਇਤਾ ਕਰਦੇ ਰਹੇ। (ਆਯੂ 89)

| | | |
|---|---|---|
| 53 | ਸੰਨ 1761 | (ਸੰਮਤ 1818)ਤਕ ਆਪ ਜੀਂਦ ਰਹੇ (ਆਯੂ 95) |
| 65 | ਸੰਨ 1773 | (ਸੰਮਤ 1830) ਤਕ ਆਪ ਪਟਿਆਲੇ ਰਹੇ (ਆਯੂ 107) |
| 104 | 14 ਜੂਨ 1812 | (ਜੇਠ ਸੁਦੀ 5 ਸੰਮਤ 1869) ਅੰਤ ਸਮੇਂ ਤੱਕ ਆਪ ਨਾਭੇ ਰਹੇ (ਆਯੂ 146) |
| | ਮਈ 1812 | (ਵੈਸਾਖ ਸੁਦੀ 10 ਸੰਮਤ 1869) ਨੂੰ ਆਪ (146) ਨਾਭੇ ਤੋਂ ਦਰਿਆ ਸਿੰਧ ਹਰੋਂ ਨਦੀ ਦੇ ਸੰਗਮ 'ਤੇ ਪਹੁੰਚੇ। ਏਥੇ ਭਗਤੀ ਵਿਚ ਲੀਨ ਬੈਠੇ ਬਾਬਾ ਬਾਲਕ ਸਿੰਘ (28) ਜੀ ਨੂੰ 5 ਪੈਸੇ ਨਰੇਲ ਮੱਥਾ ਟੇਕ ਗੱਦੀ ਦਿੱਤੀ। |

ਗੱਦੀ ਦੇਣ ਤੋਂ 25 ਦਿਨ ਬਾਅਦ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਜੀਵਨ ਬਤੀਤ ਕਰ ਰਹੇ ਸਨ। 14 ਜੂਨ 1812 (ਜੇਠ ਸੁਦੀ 5 ਸੰਮਤ 1869) ਨੂੰ ਨਾਭੇ ਡੇਰੇ ਵਿਚ ਜੋਤੀ ਜੋਤ ਸਮਾ ਗਏ। ਡੇਰੇ ਦੇ ਮਹੰਤ ਸੇਵਕ ਸਰੂਪ ਸਿੰਘ ਜੀ (29) ਹੋਏ ਜੋ ਅੱਗੇ ਪੜ੍ਹਾਂਗੇ।

ਇਹ ਵੀ" ਇਤਿਹਾਸਕਾਰਾ ਦੀਆਂ ਲਿਖਤਾ ਹਨ

## "ਗੁਰੂ ਮਾਨਿਓ ਗ੍ਰੰਥ" ਬਾਰੇ

ਪੜ੍ਹੋ ਮਹਾਨ ਕੋਸ਼ ਸਫਾ 796 ਰਚਿਤ ਕਾਨ੍ਹ ਸਿੰਘ ਨਾਭਾ (69) ਸੰਨ 1930 (ਸੰਮਤ 1987) ਪ੍ਰਹਲਾਦ ਸਿੰਘ ਰਹਿਤਨਾਮੇ ਦਾ ਕਰਤਾ ਇਕ ਸਿੰਘ। ਇਸ ਦੇ ਰਹਿਤਨਾਮੇ ਦਾ ਆਰੰਭ ਇਸ ਦੋਹੇ ਤੋਂ ਹੁੰਦਾ ਹੈ-

'ਅਬਚਲ ਨਗਰ ਬੈਠੇ ਗੁਰੂ ਮਨ ਮਹਿ ਕੀਆ ਬਿਚਾਰ। ਬੋਲਿਆ ਪੂਰਾ ਸਤਿਗੁਰੂ ਮੂਰਤਿ ਸ੍ਰੀ ਕਰਤਾਰ।।

ਅਰ ਰਹਿਤਨਾਮਾ ਬਣਨ ਦਾ ਸਾਲ ਦੱਸਿਆ ਹੈ-

"ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ ਮਾਘ ਵਦੀ ਤਿਥਿ ਪੰਚਮੀ ਵੀਰਵਾਰ ਸੁਭ ਵਾਰ"।

ਇਸ ਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ 1753 ਵਿਚ ਗੁਰੂ ਸਾਹਿਬ ਅਬਿਚਲ ਨਗਰ ਨਹੀ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਸੀ। ਏਸੇ ਰਹਿਤਨਾਮੇ ਵਿਚ ਇਹ ਵਾਕ ਹਨ।

"ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ, ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉ ਗ੍ਰੰਥ। ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ।"

## *ਇਤਿਹਾਸ ਦਸਦਾ ਹੈ ਕਿ ਗੁਰੂ ਜੀ*

ਸੰਮਤ 1732 ਬਿ: ਵਿਚ ਗਦੀ ਤੇ ਸਸੋਭਿਤ ਹੋਏ ਸੰਨ 1675 ਗੁਰੂ ਜੀ ਆਯੂ 9 ਸਾਲ

1756 ਬਿ: ਦੀ ਵੈਸਾਖੀ ਤੇ ਖਾਲਸਾ ਪੰਥ ਸਾਜਿਆ। ਸੰਨ 1699 ਗੁਰੂ ਜੀ ਆਯੂ 33 ਸਾਲ

1763 ਬਿ: ਨੂੰ ਦਮਦਮੇ ਤੋਂ ਦੱਖਣ ਨੂੰ ਤਿਆਰੀ ਕੀਤੀ ਸੰਨ 1706 ਗੁਰੂ ਜੀ ਆਯੂ 40 ਸਾਲ)

1765 ਬਿ: ਵਿਚ ਨਦੇੜ ਵਿਚ ਕੌਤਕ ਰਚਾ ਕੇ ਅਲੋਪ ਹੋਏ ਸੰਨ 1708 ਗੁਰੂ ਜੀ ਆਯੂ 42 ਸਾਲ

ਪਰ ਪੰਡਤ ਜੀ ਕਹਿ ਰਹੇ ਹਨ ਕਿ ਉਨ੍ਹਾਂ ਨੂੰ ਨਦੇੜ ਬੈਠਿਆਂ 1752 ਮਾਘ ਦੀ ਪੰਚਮੀ ਦਿਨ ਵੀਰਵਾਰ ਨੂੰ ਗੁਰੂ ਜੀ ਰਹਿਤਨਾਮਾ ਲਿਖਣ ਦਾ ਹੁਕਮ ਦੇ ਰਹੇ ਸਨ। ਇਹ ਨਿਰਣਾ ਪਾਠਕਾਂ 'ਤੇ ਹੀ ਛੱਡ ਦਿੱਤਾ ਜਾਂਦਾ ਹੈ ਕਿ 11 ਵਰ੍ਹੇ ਪਹਿਲਾਂ ਹੀ ਇਹ ਲੇਖਕ ਕਿਵੇਂ ਗੁਰੂ ਜੀ ਨੂੰ ਨਦੇੜ ਲੈ ਗਿਆ। ਫੇਰ ਖਾਲਸਾ ਸਾਜਣ ਤੋਂ ਵੀ 4 ਵਰ੍ਹੇ ਪਹਿਲਾਂ ਹੀ ਕਿਹੜੇ ਖਾਲਸੇ ਲਈ ਰਹਿਤਨਾਮਾ ਲਿਖ ਰਿਹਾ ਹੈ।

(ਗ੍ਰੰਥ ਸਾਹਿਬ ਜੀ ਨੂੰ ਗੁਰਤਾ ਮਨਾਉਣ ਵਾਲਿਆਂ ਦਾ ਇਸ ਹਕੀਕਤ ਪ੍ਰਤੀ ਕੀ ਉੱਤਰ ਹੈ?)

ਪੜ੍ਹੋ ਪੁਸਤਕ "ਗੁਰੂ ਚੇਤਨ" ਸਤੰਬਰ 1983 ਸਫਾ 38-39-40

ਲੇਖਕ ਮਹਿੰਦਰ ਸਿੰਘ ਪਨਿਹਾਰੀ (ਸਰਸਾ) ਹਰਿਆਣਾ

ਹੁਣ ਮੈਂ ਪਾਠਕਾਂ ਦੀ ਨਜ਼ਰ ਵਿਚ ਇਕ ਠੋਸ ਪ੍ਰਮਾਣ ਪਹਿਲਾਂ ਦੀਆਂ ਹੱਥ ਲਿਖਤ ਬੀੜਾਂ ਵਿਚੋਂ ਸ੍ਰੀ ਗ੍ਰੰਥ ਸਾਹਿਬ ਜੀ ਦੇ ਨਾਮ ਵਿਸ਼ੇਸ਼ ਦਾ ਪੇਸ਼ ਕਰਦਾ ਹਾਂ। ਇਹ ਹੱਥ ਲਿਖਤ ਬੀੜਾਂ ਇਸ ਸਮੇਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹਨ । ਮੈਂ ਉਨ੍ਹਾਂ ਵਿਚੋਂ ਅੱਖੀਂ ਡਿੱਠੇ ਸ਼ਬਦ ਪਾਠਕਾਂ ਦੀ ਤਸੱਲੀ ਵਾਸਤੇ ਲਿਖਦਾ ਹਾਂ, ਪਰ ਪਾਠਕਾਂ ਨੂੰ ਖੁਦ ਵੀ ਜਾਕੇ ਇਸ ਹਕੀਕਤ ਦਾ ਪਤਾ ਕਰ ਲੈਣਾ ਚਾਹੀਦਾ ਹੈ। ਇਨ੍ਹਾਂ ਬੀੜਾਂ ਦੇ ਆਦਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਲਿਖਿਆ ਸਗੋਂ 'ਪੋਥੀ ਸਾਹਿਬ' ਜਾਂ 'ਪੋਥੀ ਦਾ ਤਤਕਰਾ' ਜਾਂ 'ਸ੍ਰੀ ਗ੍ਰੰਥ ਸਾਹਿਬ' ਹੀ ਲਿਖਿਆ ਮਿਲਦਾ ਹੈ। ਇਹ ਹੱਥ ਲਿਖਤ ਬੀੜਾਂ ਜਿਨ੍ਹਾਂ ਦਾ ਹਵਾਲਾ ਪੇਸ਼ ਕਰਨ ਲੱਗਾ ਹਾਂ ਇਹ ਸ੍ਰੀ ਗੁਰ ਗੋਬਿੰਦ ਸਿੰਘ ਜੀ ਦੇ

ਦੇਹ ਦਾ ਓਹਲਾ ਕਰਨ ਤੋਂ ਕਾਫ਼ੀ ਬਾਅਦ ਦੀਆਂ ਲਿਖੀਆਂ ਹੋਈਆਂ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਹ ਦਾ ਓਹਲਾ ਕਰਨ ਦਾ ਕੌਤਕ 1708 ਈ: (ਸੰਮਤ ਬਿਕ੍ਰਮੀ 1765) ਵਿਚ ਕੀਤਾ ਸੀ ਅਤੇ ਇਨ੍ਹਾਂ ਬੀੜਾਂ ਦੇ ਲਿਖੇ ਜਾਣ ਦੇ ਸੰਮਤ ਵੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਹਨ।

ਜੇ ਸ੍ਰੀ ਗ੍ਰੰਥ ਸਾਹਬਿ ਨੂੰ ਗੁਰਤਾ ਅਰਪਣ ਕੀਤੀ ਹੁੰਦੀ ਤਾਂ ਇਨ੍ਹਾਂ ਬੀੜਾਂ ਨੂੰ ਲਿਖਣ ਵਾਲੇ ਸ਼ਰਧਾਲੂ ਸਿੱਖ ਇਨ੍ਹਾਂ ਦੇ ਆਰੰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ ਲਿਖਦੇ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਫਰੰਗੀ ਦੇ ਆਉਣ ਤੋਂ ਪਹਿਲਾਂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦੇ ਵਿਚਾਰ ਅਜੇ ਨਹੀਂ ਸਨ ਬਣੇ।

ਹੇਠ ਲਿਖੀਆਂ ਦਸ ਲਿਖਤੀ, ਪੁਰਾਤਨ ਬੀੜਾਂ ਦੇ ਸਿਰਲੇਖ ਮੇਰੇ ਇਸ ਕਥਨ ਕੀ ਸ਼ਾਅਦੀ ਭਰਦੇ ਹਨ-

ਨਦੇੜ ਦੇ ਕੌਤਕ ਤੋਂ ਬਾਦ

| | |
|---|---|
| 22 ਸਾਲ | 1. ਸੂਚੀ ਪੋਥੀ ਦਾ ਤਤਕਰਾ ਰਾਗਾਂ ਕਾ (ਸੰਨ 1730) ਸੰਮਤ 1787 ਚੇਤ੍ਰ ਵਦੀ 2. ਵਾਰ ਮੰਗਲਵਾਰ, ਜੋਗ ਪੋਥੀ ਲਿਖ ਪਹੁੰਚੇ। |
| 45 | 2. ਸੂਚੀ ਪੋਥੀ ਕਾ ਤਤਕਰਾ ਰਾਗਾਂ ਕਾ. (ਸੰਨ 1753) ਸੰਮਤ 1810 ਮਿਤੀ ਕਤਕ ਵਦੀ 13. ਜੋਗ ਪਥੀ ਲਿਖੀ। |
| 88 | 3. ਤਤਕਰਾ ਸੂਚੀ ਪੋਥੀ ਕਾ ਗੁਰੂ ਬਾਬੇ ਨਾਨਕ ਜੀ ਕਾ ਜਪ (ਸੰਨ 1796) ਸੰਮਤ 1853 ਅੱਸੂ ਵਦੀ ਸੰਗਰਾਂਦ ਦਿਨੇ ਵਾਰ ਮੰਗਲਵਾਰ ਗ੍ਰੰਥ ਜੀ ਸੰਪੂਰਨ। |
| | 4. ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਰੋਜ਼ਾਨਾ ਪ੍ਰਕਾਸ਼ ਹੋਣ ਵਾਲੀ ਪੋਥੀ ਸਾਹਿਬ, ਭਾਵ ਸ੍ਰੀ ਗ੍ਰੰਥ ਸਾਹਿਬ ਜੀ ਦਾ ਨਾਮ ਵੀ ਪੋਥੀ ਸਾਹਿਬ ਹੀ ਲਿਖਿਆ ਹੈ। |
| 104+18=122 | ਦੇਖੋ ਹੇਠ ਲਿਖਿਆ: ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਨ 1830 ਸੰਮਤ 1887 ਮਿਤੀ ਵੈਸਾਖ ਸੁਦੀ ਦਸਮੀ ਪੋਥੀ ਲਿਖ ਪਹੁੰਚੇ। |
| 104+29=133 | 5. ਤਤਕਰਾ ਗ੍ਰੰਥ ਜੀ ਦਾ ਲਿਖਿਆ ਸੂਚੀ ਪਤ੍ਰੀ ਗ੍ਰੰਥ ਜੀ ਸੰਪੂਰਨ ਕੋਟਲੀ ਬਾਬੇ ਫਕੀਰ ਚੰਦ ਕੀ ਹਾਠੌੜ (ਸੰਨ 1831) ਸੰਮਤ 1888 ਸੋਧ ਪੜਨਾ ਜੀ। |
| 104+31=135 | 6. ਤਤਕਰਾ ਗ੍ਰੰਥ ਜੀ ਦਾ ਲਿਖਿਆ ਸੂਚੀ ਪਤ੍ਰ (ਸੰਨ 1843) ਸੰਮਤ 1900 |

ਹਾੜ।

104+34=138 7. ਕਤੇ 5 ਦੀਪਮਾਲਾ ਦੇ ਦਿਨ ਭੋਗ ਪਾਇਆ। ਗ੍ਰੰਥ ਸਾਹਿਬ ਜੀ ਕਾ (ਸੰਨ 1846) ਸੰਮਤ 1903 ਏਕਮ ਨੂੰ।

104+49=153 8. ਤਤਕਰਾ ਗ੍ਰਿੰਥ ਜੀ ਕਾ ਲਿਖਿਆ ਸੂਚੀ ਪਤਿ ਲਿਖਤੁਮ ਰਾਜਾ ਰਾਮ ਗ੍ਰਿੰਥ ਸਾਹਿਬ ਸੰਪੂਰਣੰ ਸਮਾਪਤੀ ਮਹੀਨੇ ਸਾਵਣ ਤੀਸਰੀ ਤਰੀਕ (ਸੰਨ 1861) ਸੰਮਵਤ 1918 ਰਾਮ ਰਾਮ ਬੋਲੋ।

104+53=157 9. ਸੂਚੀ ਪਤ੍ਰੀ ਕਾ ਤਤਕਰਾ ਰਾਗਾਂ ਕਾ (ਸੰਨ 1865) ਸੰਮਤ 1922 ਵਿਸਾਖਹੁ 10 ਦਸਮੀ, ਪੋਥੀ ਲਿਖ ਪਹੁੰਚੇ।

104+69=173 10. ਸੰਨ 1881 ਸੰਮਤ 1938 ਤਤਕਰਾ ਗ੍ਰੰਥ ਜੀ ਕਾ ਲਿਖਿਆ ਸੂਚੀ ਪਤ੍ਰ।

ਅਸਾਂ ਐਸੀ ਗਿੱਣਾ ਹਵਾਲਾ ਕੇਵਲ 10 ਬੀੜਾਂ ਵਿਚੋਂ ਦਿਤਾ ਹੈ ਜਦੋਂ ਕਿ ਅਜਿਹੀਆਂ ਲਿਖਤੀ ਬੀੜਾਂ ਹੋਰ ਵੀ ਬਹੁਤ ਹਨ। ਵਿਚਾਰ ਦੀ ਗੱਲ ਹੈ ਕਿ ਉਪਰ ਲਿਖੀਆਂ ਬੀੜਾਂ ਦੇ ਲਿਖਣ ਦੇ ਸੰਮਤ 1787 ਤੋਂ ਲੈ ਕੇ 1938 (ਸੰਨ 1730 ਤੋਂ 1881) ਤਕ ਦੇ ਹਨ। ਅਤੇ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਦਾ ਸੰਮਤ 1765 (ਸੰਨ 1708) ਹੈ।

ਉਸ ਦਿਨ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਅਰਪਣ ਕਰਨ ਦਾ ਕੁਲੇਖਾ ਭੋਲੇ ਭਾਲੇ ਲੋਕਾਂ ਨੂੰ ਦਿੱਤਾ ਜਾ ਰਿਹਾ ਹੈ । ਉਪਰ ਲਿਖੀਆਂ ਬੀੜਾਂ ਸ੍ਰੀ ਦਸਮੇਸ਼ ਜੀ ਦੇ ਸਰੀਰ ਓਹਲੇ ਤੋਂ ਬਹੁਤ ਪਿਛੋਂ ਭਾਵ 173 ਸਾਲ ਪਿਛੇ ਤੱਕ ਦੀਆਂ ਲਿਖੀਆਂ ਹੋਈਆਂ ਹਨ। ਕੀ ਏਨਾ ਅਰਸਾ ਬਾਅਦ ਤਕ ਇਨ੍ਹਾਂ ਬੀੜਾਂ ਦੇ ਲਿਖਾਰੀਆਂ ਨੂੰ ਏਨੇ ਅਹਿਮ ਵਾਕਿਆ ਦਾ ਪਤਾ ਹੀ ਨਾ ਲਗਾ? ਕਿ ਸ੍ਰੀ ਪੋਥੀ ਸਾਹਿਬ ਨੂੰ ਗੁਰਤਾ ਮਿਲ ਚੁਕੀ ਹੈ ਹੁਣ ਇਸ ਦਾ ਨਾਮ ਆਦਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣਾ ਹੈ।

ਇਕ ਹੋਰ ਪ੍ਰਮਾਣ: ਜਦੋਂ ਪੱਥਰ ਦੇ ਛਾਪੇ ਤੋ ਪਿਛੋਂ ਟਾਈਪ ਦੇ ਅੱਖਰਾਂ ਵਾਲਾ ਮਸ਼ੀਨੀ ਪ੍ਰੈਸ ਚਾਲੂ ਹੋਇਆ ਅਤੇ ਟਾਈਪ ਦੇ ਅੱਖਰਾਂ ਵਿਚ ਪਹਿਲੀ ਬੀੜ ਛਪੀ ਉਸ ਦੇ ਆਦਿ ਵਿਚ ਲਿਖਿਆ ਗਿਆ :

"ਆਦਿ ਗ੍ਰੰਥ ਸਾਹਿਬ ਜੀ"

ਇਸ ਦੇ ਛਾਪਕ ਹਨ: ਮੁਨਸ਼ੀ ਹੀਰਾ ਨੰਦ ਮਾਲਕ ਵਿਦਿਆ ਪ੍ਰਕਾਸ਼ਕ ਪ੍ਰੈਸ।

ਹੋਰ ਲਿਖਿਆ ਹੈ: (ਨੋ) ਪੋਥੀ ਜਨਾ ਦੇ ਲਾਭ ਲਈ ਬਹੁਤ ਸੁਧ ਕਰਕੇ ਟਾਈਪ ਦੇ ਅੱਖਰਾਂ

ਵਿਚ ਛਾਪਾ, ਵਿਦਿਆ ਪ੍ਰਕਾਸ਼ਕ ਪ੍ਰੈਸ ਲਾਹੌਰ ਦਰਵਾਜ਼ਾ ਸ਼ੇਰਾਂ ਵਾਲਾ।

(ਇਸ ਬੀੜ ਦੇ ਇਸ ਪੰਨੇ ਦੇ ਫੋਟੋ ਸਟੈਟ ਕਾਪੀ ਛਾਪੇ ਦੀ ਬੀੜ ਦਾ ਹੈ। ਜੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰਤਾ ਅਰਪਣ ਹੋਈ ਹੁੰਦੀ ਤਾਂ ਇਹ ਸਿਰਲੇਖ ਵੇਖ ਕੇ ਸਿੱਖ ਇਸ ਨੂੰ ਸਵੀਕਾਰ ਨਾ ਕਰਦੇ। ਇਸ ਤੋਂ ਸਿਧ ਹੁੰਦਾ ਹੈ ਕਿ ਤਦ ਤਕ ਇਹ ਜਾਅਲੀ ਪ੍ਰਚਾਰ ਅਜੇ ਚਾਲੂ ਨਹੀਂ ਸੀ ਹੋਇਆ।

ਅੱਜਕਲ੍ਹ ਇਸੇ ਗੁਰਬਾਣੀ ਦਾ ਸਿਰਲੇਖ ਇਸ ਪ੍ਰਕਾਰ ਛਪਿਆ ਮਿਲਦਾ ਹੈ:

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਗ੍ਰੰਥ ਸਾਹਿਬ ਜੀ ਨੂੰ ਗੁਰਤਾ ਮਨਾਉਣ ਵਾਲਿਆਂ ਦਾ ਇਸ ਹਕੀਕਤ ਪ੍ਰਤੀ ਕੀ ਉੱਤਰ ਹੈ?

## ਅੰਗ੍ਰੇਜ਼ ਦੀ ਦੇਣ ਹੈ।

ਪੜ੍ਹੋ ਸਪਤਾਹਿਕ ਸਤਿਜੁਗ 7 ਜੁਲਾਈ 1994 ਸਫਾ 3

ਉਪਦੇਸ਼, ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਮਹਾਰਾਜ

(ਸ੍ਰੀ ਦਸਮ ਗ੍ਰੰਥ ਦੀ ਮਾਨਤਾ)

ਦਸਮ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਚੇ ਪਾਤਸ਼ਾਹ ਨੇ ਲਿਖਿਆ ਹੈ–

ਭਾਗਵਤ ਕੀ ਯਹ ਸੁੱਧ ਕਥਾ, ਬਹੁ ਬਾਤ ਕਰੋ ਭਲੀ ਭਾਂਤਿ ਉਚਾਰੀ।।

ਐਸ ਤਰ੍ਹਾਂ ਇਹ ਕਬਿਤ ਸ਼ੁਰੂ ਹੁੰਦਾ ਹੈ ਇਸ ਕਬਿਤ ਦੀ ਆਖਰੀ ਤੁੱਕ ਹੈ–

ਮੰਗਲ ਹੋਇ ਘਰਾ ਘਰ ਮੈਂ, ਉਤਰਿਯੋ ਅਵਤਾਰਨ ਕੇ ਅਵਤਾਰੀ।।

ਇਓ ਤਰ੍ਹਾਂ ਹੀ ਅੱਗੇ ਜਾ ਕੇ ਇਕ ਦੋਹਰਾ ਲਿਖਿਆ ਹੈ–

ਕਾਲ ਪੁਰਖ ਕੇ ਬਚਨ ਤੇ ਸੰਤਨ ਹੇਤ ਸਹਾਇ।।

ਮਥੁਰਾ ਮੰਡਲ ਕੇ ਬਿਖੈ ਜਨਮ ਧਰਯੋ ਹਰਿ ਰਾਇ।।

ਫੇਰ ਅਗੇ ਜਾ ਕੇ ਭਗਵਾਨ ਕ੍ਰਿਸ਼ਨ ਦਾ ਰਾਸ ਮੰਡਲ ਲਿਖਿਆ ਹੈ। ਉਥੇ ਲਿਖਿਆ ਹੈ–

ਜਬ ਆਈ ਹੈ ਕਾਤਕ ਕੀ ਰੁਤ ਸੀਤਲੁ ਕਾਨ੍ਹ ਤਬੈ ਅਤਿ ਹੀ ਰਸੀਆ।।

ਸੰਗ ਗੋਪਨ ਖੇਲ ਬਿਚਾਰ ਕਰਯੋ, ਜੁ ਹੁਤੋ ਭਗਵਾਨ ਮਹਾ ਜਸੀਆ।।

ਅਪਵਿੱਤ੍ਰਨ ਲੋਗਨ ਕੇ ਜਿਹ ਕੇ, ਪਗ ਲਾਗਤ ਪਾਪ ਸਭੈ ਨਸੀਆ।।

ਫੇਰ ਭਗਵਾਨ ਕ੍ਰਿਸ਼ਨ ਦੇ ਵਾਸਤੇ ਇਹ ਲਿਖਿਆ ਹੈ—

ਜਬੈ ਕ੍ਰਿਸਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ॥ ਸਭ ਗੋਪੀ ਤਬ ਪੈ ਲਖਯੋ ਭਯੋ ਬਸਯ ਭਗਵਾਨ॥

ਜਿਹੜੀ ਇਸ ਤਰ੍ਹਾਂ ਦੀ ਚੀਜ਼ ਹੈ, ਉਸਨੂੰ ਸਮਝਣਾ ਬੜਾ ਔਖਾ ਹੈ। ਖਾਲੀ ਸਮਝਿਆ ਨਹੀਂ ਜਾ ਸਕਦਾ। ਜਿਸਤੇ ਉਸਦੀ ਕਿਰਪਾ ਹੋਵੇ ਉਹ ਉਸਨੂੰ ਕੁਝ ਨਾ ਕੁਝ ਸਮਝ ਸਕਦਾ ਹੈ। ਤੁਸਾਂ ਸੁਣਿਆ ਹੈ ਕਿ ਜਿਸ ਵੇਲੇ ਭਗਵਾਨ ਕ੍ਰਿਸ਼ਨ ਦਾ ਜਨਮ ਹੁੰਦਾ ਹੈ, ਉਨ੍ਹਾਂ ਆਪਣੇ ਮਾਤਾ ਪਿਤਾ ਨੂੰ ਆਖਿਆ— ਤੁਹਾਨੂੰ ਪਿਛਲੇ ਜਨਮ ਦਾ ਨਹੀਂ ਪਤਾ। ਤੁਸਾਂ ਅਰਦਾਸ ਕੀਤੀ ਹੈ— ਤੇਰੇ ਵਰਗਾ ਪੁੱਤਰ ਸਾਡੇ ਘਰ ਹੋਣਾ ਚਾਹੀਦਾ ਹੈ। ਮੇਰੇ ਵਰਗਾ ਹੋਰ ਹੈ ਕੋਈ ਨਹੀਂ ਸੀ, ਇਸ ਵਾਸਤੇ ਏਥੇ ਮੈਂ ਹੀ ਆਇਆਂ ਹਾਂ ਤੁਹਾਡੇ ਕੋਲ। ਉਹਦਾ ਸਾਨੀ ਤੇ ਕੋਈ ਹੈ ਹੀ ਨਹੀਂ, ਜਿਹੜਾ ਉਸਨੂੰ ਸਮਝ ਸਕੇ।

ਇਹ ਸਾਰੀ ਕਥਾ, ਭਗਵਾਨ ਕ੍ਰਿਸ਼ਨ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਚੇ ਪਾਤਸ਼ਾਹ ਨੇ ਲਿਖੀ ਹੈ।

ਇਹ ਉਹ ਸ੍ਰੀ ਦਸਮ ਗ੍ਰੰਥ ਹੈ ਜਿਸਨੂੰ ਸਾਡੇ ਸਿੱਖ ਭਰਾਵਾਂ ਨੇ ਏਸ ਵਾਸਤੇ ਮਾਨਤਾ ਨਹੀਂ ਦਿੱਤੀ ਕਿ ਅੰਗ੍ਰੇਜ਼ ਦੀ ਗੁਰਿਆਈ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਦੁਆ ਕੇ ਉਨ੍ਹਾਂ ਦੇ ਮਨ ਵਿਚ ਇਹ ਗਲ ਪੱਕੀ ਕਰ ਦਿਤੀ ਕਿ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਗੁਰੂ ਗੋਬਿੰਦ ਸਿੰਘ ਨੇ ਦੇ ਦਿੱਤੀ ਹੈ।

ਸ਼੍ਰੋਮਣੀ ਕਮੇਟੀ ਦੇ ਵਿੱਚ ਪਾਸ ਹੋ ਗਿਆ ਕਿ ਸ੍ਰੀ ਦਸਮ ਗ੍ਰੰਥ ਦਾ ਕੋਈ ਅਖੰਡ ਪਾਠ ਨਾ ਕਰੇ। ਨਾ ਸਪਤਾਹਿਕ , ਨਾ ਸਾਧਾਰਨ। ਅਤੇ ਭਗਵਾਨ ਰਾਮ ਦਾ ਮਾਨਸ ਚਰਿਤਰ ਜਿਹੜੀ ਐਸੀ ਸ਼ੁਧ ਕਥਾ ਹੈ ਉਹ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਏਸੇ ਤਰ੍ਹਾਂ ਹੀ ਲਿਖਿਆ ਹੈ। ਇਹ ਗਲਾਂ ਜਿਹੜੀਆਂ ਨੇ, ਅੰਗ੍ਰੇਜ਼ ਦੀ ਦੇਣ ਹੈ।

## ਈ: 1469
# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ
## ਈ: 1708
## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਹਜ਼ੂਰ ਸਾਹਿਬ ਅੰਤ ਸਮੇਂ ਦਾ ਕੌਤਕ ਕਰ ਅਗਿਆਤਵਾਸ ਹੋ ਜਾਣ ਤਕ = 239 ਸਾਲ

## ਇਸ ਸਮੇਂ ਵਿਚ ਗੁਰੂ ਪ੍ਰਣਾਲੀ "ਗੱਦੀ ਤੇ ਬੈਠਨ ਦਾ ਜੋ ਸਮਾਂ ਮਿਲਿਆ"

| | | | | |
|---|---|---|---|---|
| 1. ਸ੍ਰੀ ਗੁਰੂ ਨਾਨਕ ਦੇਵ ਜੀ | 1469 | ਤੋਂ | 1539 | 70 |
| 2. ਸ੍ਰੀ ਗੁਰੂ ਅੰਗਦ ਦੇਵ ਜੀ | 1539 | ਤੋਂ | 1552 | 13 |
| 3. ਸ੍ਰੀ ਗੁਰੂ ਅਮਰਦਾਸ ਜੀ | 1552 | ਤੋਂ | 1574 | 22 |
| 4. ਸ੍ਰੀ ਗੁਰੂ ਰਾਮ ਦਾਸ ਜੀ | 1574 | ਤੋਂ | 1581 | 7 |
| 5. ਸ੍ਰੀ ਗੁਰੂ ਅਰਜਨ ਦੇਵ ਜੀ (S/O) - | 1581 | ਤੋਂ | 1606 | 25 |
| 6. ਸ੍ਰੀ ਗੁਰੂ ਹਰਿਗੋਬਿੰਦ ਜੀ (S/O) - (S/O) - | 1606 | ਤੋਂ | 1641 | 25 |
| 7. ਸ੍ਰੀ ਗੁਰੂ ਹਰਿਰਾਏ ਜੀ (S/O) - (S/O) - (S/O) - | 1641 | ਤੋਂ | 1661 | 20 |
| 8. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ (S/O) - (S/O) - (S/O) - (S/O) - | 1661 | ਤੋਂ | 1664 | 3 |
| 9. ਸ੍ਰੀ ਗੁਰੂ ਤੇਗ ਬਹਾਦਰ ਜੀ (S/O) - (S/O) - (S/O) - | 1664 | ਤੋਂ | 1675 | 11 |
| 10. ਸ੍ਰੀ ਗੁਰੂ ਗੋਬਿੰਦ ਸਿੰਘ ਜੀ (S/O) - (S/O) - (S/O) - (S/O) - | 1675 | ਤੋਂ | 1708 | 33 |
| | | | ਸਾਲ | 239 |

## ਇਸ ਸਮੇਂ 239 ਸਾਲ ਦਿਲੀ ਦੇ ਤਖ਼ਤ ਦੇ ਬਾਦਸ਼ਾਹ, ਮੁਗਲੀਆ ਖ਼ਾਨਦਾਨ

| | | | | |
|---|---|---|---|---|
| ਬਹਲੋਲ ਖਾਂ ਲੋਧੀ | 1469 | ਤੋਂ | 1489 | 20 |
| ਸਿਕੰਦਰ ਸ਼ਾਹ ਲੋਧੀ (S/O) - | 1489 | ਤੋਂ | 1517 | 28 |
| ਇਬਰਾਹੀਮ ਲੋਧੀ (S/O) - (S/O) - | 1517 | ਤੋਂ | 1526 | 9 |
| ਇਬਰਾਹੀਮ ਨੂੰ ਮਾਰਕੇ ਦਿੱਲੀ ਦਾ ਤਖ਼ਤ ਮੱਲਿਆ 1. ਬਾਬਰ ਮੁਗਲ | 1526 | ਤੋਂ | 1530 | 4 |
| 2. ਹਮਾਊਂ (S/O) - | 1530 | ਤੋਂ | 1540 | 10 |
| ਹਮਾਊਂ ਨੂੰ ਹਾਰ ਦੇਕੇ ਦਿੱਲੀ ਵਿਚੋਂ ਕੱਢ ਦਿੱਲੀ ਦੇ ਤਖ਼ਤ ਤੇ ਸ਼ੇਰਸ਼ਾਹ ਸੂਰੀ | 1540 | ਤੋਂ | 1545 | 5 |
| ਸਲੀਮ ਸ਼ਾਹ ਸੂਰੀ (S/O) - | 1645 | ਤੋਂ | 1553 | 8 |
| ਸਿਕੰਦਰ ਸ਼ਾਹ ਸੂਰੀ | 1663 | ਤੋਂ | 1555 | 2 |
| ਈਰਾਨੀ ਫ਼ੌਜ ਦੀ ਮਦਦ ਨਾਲ ਸਿਕੰਦਰ ਸ਼ਾਹ ਤੋਂ ਤਖ਼ਤ ਮਲਿਆ 2. ਹਮਾਊਂ ਮੁਗਲ | 1555 | ਤੋਂ | 1556 | 1 |
| 3. ਅਕਬਰ (S/O) - | 1556 | ਤੋਂ | 1605 | 49 |
| 4. ਜਹਾਂਗੀਰ (S/O) - (S/O) - | 1605 | ਤੋਂ | 1627 | 22 |
| 5. ਸ਼ਾਹਜਹਾਨ (S/O) - (S/O) - (S/O) - | 1627 | ਤੋਂ | 1658 | 31 |
| 6. ਔਰੰਗਜ਼ੇਬ (S/O) - (S/O) - (S/O) - (S/O) - | [illegible] | ਤੋਂ | [illegible] | [illegible] |

# ਦਿਲੀ ਦੇ ਤਖ਼ਤ ਤੇ ਮੁਗਲੀਆ ਖ਼ਾਨਦਾਨ

7. ਬਹਾਦਰ ਸ਼ਾਹ 1707 ਤੋਂ 1712 5
(ਮੁਅੱਜ਼ਮ ਸ਼ਾਹ ਆਲਮ) (S/O) - ਔਰੰਗਜ਼ੇਬ
8. ਜਹਾਂਦਾਰ ਸ਼ਾਹ - (S/O) - ਬਹਾਦਰ ਸ਼ਾਹ - 1712 ਤੋਂ 1713 1
9. ਫ਼ਰੁਖ਼ਸੀਅਰ (S/O) - ਅਜ਼ੀਮ ਸ਼ਾਨ (S/O) - 1713 ਤੋਂ 1719 6
10. ਮੁਹੰਮਦ ਸ਼ਾਹ (S/O) - ਜਹਾਂਦਰ ਸ਼ਾਹ (S/O) - 1719 ਤੋਂ 1748 29
11. ਅਹਿਮਦਸ਼ਾਹ (S/O) (S/O) - (S/O) - 1748 ਤੋਂ 1754 6
12. ਆਲਮਗੀਰ- (S/O) - (S/O) - 1754 ਤੋਂ 1760 6
13. ਸ਼ਾਹ ਆਲਮ (S/O) - (S/O) - (S/O) - 1760 ਤੋਂ 1807 47
14. ਅਕਬਰ ਸ਼ਾਹ ਦੂਜਾ - (S/O) - (S/O) - (S/O) - (S/O) - 1807 ਤੋਂ 1812 5

104

ਈ: 1812 ਤੋਂ ਈ: 1857 ਦੇ ਗ਼ਦਰ ਤਕ - 45 ਸਾਲ

14. ਅਕਬਰ ਸ਼ਾਹ ਦੂਜਾ - (S/O) - (S/O) - (S/O) - (S/O) - 1812 ਤੋਂ 1837 25
15. ਬਹਾਦਰ ਸ਼ਾਹ ਰੰਗੀਲਾ - (S/O) (S/O) - (S/O) - (S/O) - (S/O) - 1837 ਤੋਂ 1857 20

- ਮੁਗਲ ਖ਼ਾਨਦਾਨ ਬਾਬਰ ਦਾ ਰਾਜ ਖ਼ਤਮ ਹੋ ਗਿਆ - 45

ਨੋਟ : 1857 ਦੇ ਗ਼ਦਰ ਸਮੇਂ ਬਹਾਦਰ ਸ਼ਾਹ ਨੂੰ ਅੰਗ੍ਰੇਜ਼ ਨੇ ਜਿਲਾਵਤਨ ਕਰਕੇ ਰੰਗੂਨ ਜੇਲ੍ਹ ਵਿਚ ਭੇਜ ਦਿੱਤਾ ਜਿਥੇ ਇਸ ਦੀ ਜੇਲ੍ਹ ਵਿਚ ਹੀ ਮੌਤ ਹੋ ਗਈ। ਜਨਮ 1775 ਆਯੂ 87 ਮੌਤ ਹੋਈ 1862

ਅੰਗ੍ਰੇਜ਼ ਰਹੇ 1857 ਤੋਂ 1947 90
ਅਜ ਤਕ ਸੁਦੇਸ਼ੀ ਰਾਜ 1947 ਤੋਂ 1996 49
104 + 45 + 139 = 288 ਸਾਲ

## ਅਠਵਾਂ ਭਾਗ (8)

# "ਨਾਮਧਾਰੀ ਪੰਥ ਦਾ ਨਿਸਚਾ"

## *ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਸਨ*

| | |
|---|---|
| 7 ਅਕਤੂਬਰ 1708 | (ਕਤਕ ਸੁਦੀ 5 ਸੰਮਤ 1765) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (42) ਹਜ਼ੂਰ ਸਾਹਿਬ ਨਦੇੜ, ਜੋਤੀ ਜੋਤ ਸਮਾਉਣ ਦਾ ਕੌਤਕ ਕਰ ਅਗਿਆਤਵਾਸ ਹੋ ਗਏ। ਇਸੇ ਦੇਹ ਵਿਚ ਅਜਾਪਾਲ ਸਿੰਘ ਜੀ ਦੇ ਨਾਮ ਤੇ 104 ਸਾਲ ਵਿਚਰਦੇ ਰਹੇ ਜੋ ਆਪ 146 ਸਾਲ ਦੀ ਆਯੂ ਵਿਚ |
| 14 ਜੂਨ 1812 | (ਜੇਠ ਸੁਦੀ 5 ਸੰਮਤ 1869) ਨੂੰ ਨਾਭੇ ਡੇਰੇ ਵਿਚ ਜੋਤੀ ਜੋਤ ਸਮਾਏ। |

## *ਇਸ 104 ਸਾਲ ਦੇ ਸਮੇਂ ਦੇ ਹਾਲਾਤ*

| | | |
|---|---|---|
| ਸੰਨ 1708 (ਸੰਮਤ 1765) ਤੋਂ ਈ: 1755 (ਸੰਮਤ 1812) ਤਕ ਭਾਦਰੋ ਰਹੇ | = | 47 |
| ਸੰਨ 1755 (ਸੰਮਤ 1812) ਤੋਂ ਈ: 1761 (ਸੰਮਤ 1818) ਤਕ ਜੀਂਦ ਰਹੇ | – | 6 |
| ਸੰਨ 1761 (ਸੰਮਤ 1818) ਤੋਂ ਈ: 1773 (ਸੰਮਤ 1830) ਤਕ ਪਟਿਆਲੇ ਰਹੇ | = | 12 |
| ਸੰਨ 1773 (ਸੰਮਤ 1830) ਤੋਂ ਅੰਤ ਸਮੇਂ 14 ਜੂਨ 1812 (ਜੇਠ ਸੁਦੀ 5 ਸੰਮਤ 1869) ਤਕ ਨਾਭੇ ਰਹੇ। | = | 39 |
| | | ਕੁਲ 104 ਸਾਲ |

## *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਗਿਆਤਵਾਸ ਹੋ ਜਾਣ ਤੋਂ ਉਪ੍ਰੰਤ*

ਗੁਰੂ ਪ੍ਰਣਾਲੀ ਅਜ ਤਕ = 287 ਸਾਲ

| | | | | |
|---|---|---|---|---|
| ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ ਤੇ | 1708 | ਤੋਂ | 1812 | 104 |
| ਯਾਰ੍ਹਵੇਂ ਪਾਤਸ਼ਾਹ ਸ੍ਰੀ ਗੁਰੂ ਬਾਲਕ ਸਿੰਘ ਜੀ | 1812 | ਤੋਂ | 1841 | 29 |
| ਬਾਰ੍ਹਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ([illegible]) | 1841 | ਤੋਂ | 1872 | 31 |
| (ਆਪ ਜੀ ਦੇ ਛੋਟੇ ਭਾਈ) | | | | |
| ਜੋਤ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ | 1872 | ਤੋਂ | 1906 | 34 |
| ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ | 1906 | ਤੋਂ | 1959 | 53 |
| ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ | 1959 | ਤੋਂ | 1995 | 36 |
| | | | ਸਾਲ | 287 |

# ਸੰਨ 1708 (ਸੰਮਤ 1765) ਤੋਂ ਸੰਨ 1812 (ਸੰਮਤ 1869)=104 ਸਾਲ

## ਪੰਜਾਬ ਅਤੇ ਦਿੱਲੀ ਦੇ ਤਖ਼ਤ ਦੇ ਹਾਲਾਤ।

### ਭਾਦਰੇ

ਨਦੇੜ ਦੇ ਕੌਤਕ ਸੰਨ 1708 (ਸੰਮਤ 1765) ਤੋਂ ਉਪਰੰਤ ਸੰਨ 1755 (ਸੰਮਤ 1812) ਤਕ = 47 ਸਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ ਤੇ ਭਾਦਰੇ ਰਹੇ (ਆਯੂ 89 ਸਾਲ ਤਕ)

(ਭਾਦਰਾ ਬੀਕਾਨੇਰ ਦੇ ਰਾਜ ਗੜ੍ਹ ਨਜਾਮਤ ਦੀ ਤਹਿਸੀਲ ਦਾ ਇਕ ਪ੍ਰਧਾਨ ਨਗਰ ਹੈ ਜੋ ਸਰਸੇ ਤੋਂ 60 ਕਿਲੋਮੀਟਰ ਦੂਰ ਦੱਖਣ ਵੱਲ ਹੈ)।

### ਬੰਦੇ ਬਹਾਦਰ ਦੀ ਕਾਰਵਾਈ

(ਨਦੇੜ ਦੇ ਕੌਤਕ ਤੋਂ ਕਿੰਨੇ ਸਾਲ ਬਾਅਦ)

1 ਸੰਨ 1709 ਨੂੰ ਬੰਦੇ ਬਹਾਦਰ (39) ਨੇ ਰਾਹੋਂ, ਪਾਇਲ, ਘੁੜਾਣੀ, ਮਲੇਰ ਕੋਟਲਾ, ਮਾਰਨਾ ਰਾਏ ਕਲੇ ਤੇ ਰੋਪੜ ਦੇ ਇਰਦ-ਗਿਰਦ ਹਾਕਮਾਂ ਤੋਂ ਨਜ਼ਰਾਨੇ ਲੈਣੇ ਦੁਆਬਾ ਫਤਹਿ ਕਰਨਾ, ਬਜਵਾੜੇ ਦਾ ਜੰਗ ਪਹਾੜੀ ਰਾਜਿਆਂ ਤੇ ਫਤਹਿ ਪਾਉਣੀ।

2 ਸੰਨ 1710 ਨੂੰ ਬੰਦੇ ਬਹਾਦਰ (40) ਨੇ ਦੁਬਾਰਾ ਸਰਹੰਦ ਫਤਹਿ ਕੀਤੀ। ਬਾਜ ਸਿੰਘ ਬਲ ਗੋਤ ਦੇ ਜਟ ਮੀਰਪੁਰ ਪੱਟੀ ਦੇ ਵਸਨੀਕ ਨੂੰ ਸਰਹੰਦ ਦਾ ਸੂਬਾ ਥਾਪਿਆ। ਇਹ ਬਾਜ ਸਿੰਘ ਗੁਰੂ ਗੋਬਿੰਦ ਸਿੰਘ ਜੀ ਨੇ ਬੰਦੇ ਬਹਾਦਰ ਨਾਲ ਨਦੇੜ (ਹਜ਼ੂਰ ਸਾਹਿਬ) ਤੋਂ ਭੇਜਿਆ ਸੀ।

2 30 ਦਸੰਬਰ 1710 ਨੂੰ ਮਾਤਾ ਸੁੰਦਰੀ ਜੀ ਨੇ ਅਜੀਤ ਸਿੰਘ ਸੁਨਿਆਰਾ ਜੋ ਪਾਲਕ ਪੁਤ੍ਰ ਸੀ। ਮਾਤਾ ਸਾਹਿਬ ਦੇਵਾਂ ਜੀ ਨਾਲ ਸਲਾਹ ਕਰਕੇ ਇਸ ਪਾਲਕ ਪੁਤ੍ਰ ਨੂੰ ਦਿੱਲੀ ਤੋਂ ਅੰਮ੍ਰਿਤਸਰ ਭੇਜ ਅਕਾਲ ਤਖ਼ਤ ਦੀ ਕਮਾਂਡ ਸੰਭਾਲੀ। ਇਸ ਨੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਰੌਣਕ ਵਧਾਈ (ਅੱਗੇ

ਪੜ੍ਹੋ 10 ਸਾਲ ਬਾਦ)

3 ਸੰਨ 1711 ਵਿਚ ਭਾਈ ਧਰਮ ਸਿੰਘ ਜੀ (43) ਜੋ ਪੰਜਾਂ ਪਿਆਰਿਆਂ ਵਿਚੋਂ ਇਕੋ ਹੀ ਰਹਿ ਗਏ ਸਨ। ਹਜ਼ੂਰ ਸਾਹਿਬ ਚੜ੍ਹਾਈ ਕਰ ਗਏ।

3 ਸੰਨ 1711 ਨੂੰ ਦਿੱਲੀ ਦੇ ਬਾਦਸ਼ਾਹ ਬਹਾਦਰ ਸ਼ਾਹ (68) ਦੇ ਬੇਟੇ ਜਹਾਂਦਾਰ ਸ਼ਾਹ (50) ਨਾਲ ਸਿੰਘਾਂ ਦੀ ਜੰਗ ਹੋਈ। ਜੋ ਸਿੰਘਾਂ ਦੀ ਜੰਗ ਵਿਚ ਫਤਹਿ ਹੋਈ।

## ਕਵਿ ਸੈਨਾਪਤਿ

3 ਸੰਨ 1711 ਨੂੰ ਕਵਿ ਸੈਨਾਪਤਿ ਜੋ ਗੁਰੂ ਗੋਬਿੰਦ ਜੀ ਦੇ 52 ਕਵੀਆਂ ਵਿਚੋਂ ਸਨ। ਇਹਨਾਂ ਨੇ "ਸ੍ਰੀ ਗੁਰੂ ਸੋਭਾ ਪੁਸਤਕ" ਲਿਖੀ।

4 ਸੰਨ 1712 ਨੂੰ ਬੰਦੇ ਬਹਾਦਰ (42) ਨੇ ਪਹਾੜਾਂ ਦੀ ਸੈਰ ਨੂੰ ਚਲੇ ਜਾਣਾ। ਸ਼ਾਹੀ ਫੌਜ ਨੇ ਸਿੰਘਾਂ ਤੋਂ ਮੁਲਕ ਛੁਡਾ ਲੈਣਾ। ਬੰਦੇ ਦੇ ਵਾਪਸ ਆਉਣ ਤੇ ਫੇਰ ਕਬਜ਼ਾ ਕਰਨਾ।

## ਗੁਰੂ ਜੀ ਨੂੰ ਛੁਰਾ ਮਰਵਾਉਣ ਵਾਲੇ ਬਾਦਸ਼ਾਹ ਬਹਾਦਰ ਸ਼ਾਹ ਦੀ ਮੌਤ

4 18 ਫਰਵਰੀ 1712 ਨੂੰ ਦਿੱਲੀ ਦਾ (ਬਾਦਸ਼ਾਹ ਬਹਾਦਰ ਸ਼ਾਹ (69) ਨੰ: 7) ਪੋਤਰ ਔਰੰਗਜ਼ੇਬ ਲਾਹੌਰ ਮਰ ਗਿਆ। ਜਹਾਂਦਰ ਸ਼ਾਹ ਨੰ 8 (51) ਦਿੱਲੀ ਗੱਦੀ ਤੇ ਬੈਠਾ। ਇਸ ਨੂੰ ਕਤਲ ਕਰਕੇ

5 ਸੰਨ 1713 ਵਿਚ ਫਰੁਖਸੀਅਰ ਨੰ: 9 ਗੱਦੀ ਤੇ ਬੈਠਾ।

7 ਸੰਨ 1715 ਨੂੰ ਦਿੱਲੀ ਦੇ ਬਾਦਸ਼ਾਹ ਫਰੁਖਸੀਅਰ ਨੇ ਪੰਥ ਵਿਚ ਫੁਟ ਪਵਾਉਣੀ। ਪੰਥ "ਤਤ ਖਾਲਸਾ" ਤੇ ਬੰਦੇ ਦਾ "ਬੰਦਈ ਖਾਲਸਾ" ਹੋ ਗਿਆ। ਬੰਦੇ ਨੇ ਤਤ ਖਾਲਸੇ ਨਾਲ ਮੇਲ ਕਰਨ ਲਈ ਮੁਸਾਹਬ ਭੇਜੇ ਪਰ ਤਤ ਖਾਲਸੇ ਨੇ ਵਿਰੋਧ ਕੀਤਾ।

7 ਸੰਨ 1715 ਨੂੰ ਦਿੱਲੀ ਦੇ ਬਾਦਸ਼ਾਹ ਫਰੁਖਸੀਅਰ ਨੇ ਜੋਧਪੁਰ ਦੇ ਰਾਜਾ ਅਜੀਤ ਸਿੰਘ ਦੀ ਪੁੱਤਰੀ ਨਾਲ ਸ਼ਾਦੀ ਕੀਤੀ।

# ਬੰਦੇ ਬਹਾਦਰ ਦਾ ਅੰਤ ਸਮਾਂ "ਦੋ ਤਰ੍ਹਾਂ ਦੇ ਪ੍ਰਸੰਗ"

8 ਸਿਨ 1716 — ਨੂੰ ਬੰਦੇ ਬਹਾਦਰ (46) ਨੂੰ ਲਾਹੌਰ ਦੇ ਸੂਬੇ ਅਬਦੁਲ ਸਮੁੰਦ ਖਾਂ ਨੇ ਗੁਰਦਾਸ ਨੰਗਲ (ਗੁਰਦਾਸਪੁਰ) ਕਿਲ੍ਹੇ ਵਿਚ ਘੇਰਨਾ। ਬੰਦੇ ਨੂੰ ਸਿੰਘਾਂ ਸਮੇਤ ਦਿੱਲੀ ਲੈ ਜਾ ਕੇ ਕਤਲ ਕਰਨਾ। ਪਰ 9 ਜੂਨ 1716 ਨੂੰ ਬੰਦੇ ਦੇ ਸੇਵਕਾਂ "ਬੰਦਈ ਖਾਲਸੇ" ਦਾ ਇਹ ਨਿਸ਼ਚਾ ਹੈ ਕਿ ਬੰਦਾ ਬਹਾਦਰ (46) ਦਿੱਲੀ ਨਹੀਂ ਮਰਿਆ। (ਦੋ ਤਰ੍ਹਾਂ ਦਾ ਪ੍ਰਸੰਗ ਹੈ)

ਜਨਮ 1670 ਆਯੂ 46 ਸ਼ਹੀਦੀ ਪਾਈ ਦਿੱਲੀ = 1716

(1) ਪਹਿਲਾ ਪ੍ਰਸੰਗ: ਜਦ ਬੰਦੇ ਬਹਾਦਰ ਦੀ ਲੋਥ ਦਿੱਲੀ ਜਮਨਾ ਦੀ ਬਰੇਤੀ 'ਤੇ ਸੁੱਟ ਦਿੱਤੀ ਗਈ ਤਾਂ ਇਕ ਫਕੀਰ ਨੇ ਉਸ ਵਿਚ ਪ੍ਰਾਣ ਜਾਣਕੇ ਆਪਣੀ ਕੁਟੀਆ ਵਿਚ ਲੈ ਆਂਦੀ ਜੋ ਕੁਝ ਚਿਰ ਦੇ ਇਲਾਜ ਨਾਲ ਬੰਦਾ ਨਵਾਂ ਨਰੋਇਆ ਹੋ ਗਿਆ। ਦਿੱਲੀ ਤੋਂ ਚਲਕੇ ਗੁਪਤ ਰਹਿਕੇ ਚੰਦ੍ਰਭਾਗਾ (ਝਨਾ ਦੇ ਕਿਨਾਰੇ ਆਪਣੀ ਕੁੱਟੀਆ ਬਣਾਈ ਅਰ ਸਿੱਖਾਂ ਦੀ ਪ੍ਰੇਰਣਾ ਨਾਲ ਵਜੀਰਾਬਾਦੀ ਕਪੂਰ ਖੱਤ੍ਰੀ ਦੀ ਘਰ ਸ਼ਾਦੀ ਕਰਾਈ। (ਅੱਗੋ ਪੜ੍ਹੋ ਨਦੇੜ ਦੇ ਕੌਤਕ ਤੋਂ ਬਾਅਦ ਸਾਲ 20-24)

(2) ਦੂਸਰਾ ਪ੍ਰਸੰਗ: ਦੂਸਰਾ ਪ੍ਰਸੰਗ ਇਹ ਵੀ ਹੈ ਕਿ ਬੰਦੇ ਬਹਾਦਰ ਨੇ ਗੁਰਦਾਸ ਨੰਗਲ ਕਿਲ੍ਹੇ ਵਿਚ ਆਪਣੇ ਵਰਗੇ ਇਕ ਸਿੱਖ ਨੂੰ ਸ਼ਸਤ੍ਰ ਪਹਿਣਾ ਦਿੱਤੇ ਤੇ ਆਪ ਗੁਰੂ ਗੋਬਿੰਦ ਸਿੰਘ ਜੀ ਵਾਂਗ ਚੋਜ ਵਰਤਾ ਕਿਲ੍ਹੇ ਵਿਚੋਂ ਹੀ ਨਿਕਲ ਗਿਆ ਸੀ। ਦਿੱਲੀ ਜੋ ਮਾਰਿਆ ਗਿਆ ਸੀ ਉਹ ਬੰਦਾ ਬਹਾਦਰ ਨਹੀਂ ਸੀ। ਇਹ ਉਹ ਸੀ ਜਿਸਨੂੰ ਭੇਸ ਬਦਲਵਾਇਆ ਸੀ। ਉਹੀ ਦਿੱਲੀ ਵਿਚ ਮਾਰਿਆ ਗਿਆ ਸੀ।

10 ਸੰਨ 1718 — ਵਿਚ ਅਜੀਤ ਸਿੰਘ ਮਾਤਾ ਸੁੰਦਰੀ ਜੀ ਦਾ ਪਾਲਕ ਪੁੱਤਰ ਜੋ ਕਿ ਮਾਤਾਵਾਂ ਵਲੋਂ ਅੰਮ੍ਰਿਤਸਰ ਅਕਾਲ ਤਖਤ ਦਾ ਕਮਾਂਡਰ 8 ਸਾਲ ਤੋਂ ਸੀ। ਇਸ ਨੂੰ ਗੁਰੂ ਬਣਨ ਦਾ ਹਾਉ ਕੁਦ ਪਿਆ। ਮਾਤਾਵਾਂ ਨੇ ਇਸ ਨੂੰ ਦਿੱਲੀ ਬੁਲਾ ਲਿਆ। ਇਸ ਨੂੰ ਫਰੁਖਸੀਅਰ ਬਾਦਸ਼ਾਹ ਨੇ ਇਕ ਬੇਨਵੇ ਫਕੀਰ ਦੇ ਮਾਰਨ ਦੇ ਅਪਰਾਧ ਵਿਚ ਕਤਲ ਕਰਾ ਦਿਤਾ। (ਇਸ ਅਜੀਤ ਸਿੰਘ ਦਾ ਦੇਹੁਰਾ ਸਬਜ਼ੀ ਮੰਡੀ ਦਿੱਲੀ ਹੈ। ਅਜੀਤੀ ਸੰਗਤ ਦਾ ਜੋੜ ਮੇਲਾ ਹੁੰਦਾ ਹੈ।)

11 | 16 ਮਈ 1719 ਨੂੰ ਅਬਦੁੱਲਾ ਦੇ ਭਾਈ ਹੁਸੈਨ ਅਲੀ ਨੇ ਮਰਹੱਟਿਆਂ ਦੀ ਸਹਾਇਤਾ ਨਾਲ ਫਰੁਖਸੀਅਰ ਨੰ: 9 ਨੂੰ ਕਤਲ ਕਰਾ ਦਿੱਤਾ। ਮੁਹੰਮਦ ਸ਼ਾਹ ਨੰ: 10 ਗੱਦੀ ਤੇ ਬੈਠਾ।

## ਦਸਮ ਗ੍ਰੰਥ ਜੀ ਦਾ ਸੰਗ੍ਰਹਿ

13 | ਸੰਨ 1721 ਨੂੰ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ (48) ਨੂੰ ਅੰਮ੍ਰਿਤਸਰ ਸ੍ਰੀ ਹਰਿਮੰਦਿਰ ਸਾਹਿਬ ਦਾ ਗ੍ਰੰਥੀ ਬਣਾ ਕੇ ਭੇਜਿਆ। (ਏਥੇ ਅੰਮ੍ਰਿਤਸਰ ਆ ਕੇ ਮਨੀ ਸਿੰਘ ਜੀ ਨੇ "ਦਸਮ ਗ੍ਰੰਥ" ਸੰਪਾਦਨ ਕੀਤਾ) ਇਹ ਹੀ "ਸ੍ਰੀ ਦਸਮ ਗ੍ਰੰਥ ਸਾਹਿਬ ਸ੍ਰੀ ਮੁਖਵਾਕ ਪਾਤਸ਼ਾਹੀ ਦਸ" ਜੋ ਅਜਕਲ ਛਪ ਰਿਹਾ ਹੈ ਇਸ ਦੇ ਕੁਲ ਸਫੇ 1428 ਹਨ। ਪਹਿਲੇ ਸਫੇ ਤੇ ਜਾਪ, ਚਕ੍ਰ ਚਿਹਨ ਤੋਂ ਸ਼ੁਰੂ ਹੁੰਦਾ ਹੈ ਅਤੇ ਅੰਤ ਵਿਚ ਸਫਾ 1389 ਤੋਂ 1428 ਅੰਕ ਤਕ ਜ਼ਫਰਨਾਮਾ ਸ੍ਰੀ ਮੁਖਵਾਕ ਪਾਤਸ਼ਾਹੀ ਦਸ ਇਸ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਨ ਕੀਤੀ ਬਾਣੀ ਹੈ ਹੋਰ ਕਿਸੇ ਦੀ ਕੋਈ ਬਾਣੀ ਨਹੀਂ ਹੈ।

## ਚਿੱਠੀ ਤਰ ਆਈ

15 | ਸੰਨ 1723 ਨੂੰ ਸਿੰਘਾਂ ਨੇ ਵਿਸਾਖੀ ਦਾ ਮੇਲਾ ਅੰਮ੍ਰਿਤਸਰ ਕੀਤਾ। 'ਤੱਤ ਖਾਲਸੇ' ਤੇ "ਬੰਦਈ ਖਾਲਸੇ" ਦਾ ਆਪਸ ਵਿਚ ਝਗੜਾ ਹੋ ਗਿਆ। ਝਗੜੇ ਦੇ ਫੈਸਲੇ ਬਾਰੇ ਭਾਈ ਮਨੀ ਸਿੰਘ (50) ਜੀ ਨੇ ਦੋਹਾਂ ਦੀਆਂ ਚਿੱਠੀਆਂ ਸਰੋਵਰ ਵਿਚ ਪਾ ਦਿੱਤੀਆਂ। "ਤੱਤ ਖਾਲਸੇ ਦੀ ਚਿੱਠੀ ਤਰ ਆਈ ਅਤੇ "ਬੰਦਈ ਖਾਲਸੇ" ਦੀ ਚਿੱਠੀ ਡੁੱਬ ਗਈ ਤੇ ਬੰਦਈ ਚਲੇ ਗਏ।

17 | ਸੰਨ 1725 ਨੂੰ ਲਾਹੌਰ ਦੇ ਫੌਜਦਾਰ ਮੋਮਨਖਾਂ ਨੂੰ ਤਾਰਾ ਸਿੰਘ ਡਲ ਪਿੰਡ ਦਾ ਤਹਿਸੀਲ ਕਸੂਰ ਜਿਲਾ ਲਾਹੌਰ ਨੇ ਜੰਗ ਕਰਦਿਆਂ ਹਾਥੀ ਤੋਂ ਸੁੱਟ ਕੇ ਸ਼ਹੀਦ ਕਰ ਦਿੱਤਾ ਅਤੇ ਆਪ ਵੀ ਸ਼ਹੀਦ ਹੋ ਗਿਆ।

20 | ਸੰਨ 1728 ਨੂੰ ਬੰਦੇ ਬਹਾਦਰ (58) ਦੇ ਘਰ ਅਜੀਤ ਸਿੰਘ ਬੇਟੇ ਨੇ ਜਨਮ ਲਿਆ।

## ਬੰਦਾ ਬਹਾਦਰ ਦਾ ਦੂਸਰਾ ਪ੍ਰਸੰਗ

24 ਸੰਨ 1732 ਨੂੰ ਬੰਦਾ ਬਹਾਦਰ (62) ਚੰਦ੍ਰਭਾਗਾ (ਝਨਾਂ) ਦੇ ਕਿਨਾਰੇ ਆਪਣੀ ਕੁਟੀਆ ਵਿਚ ਚੜ੍ਹਾਈ ਕਰ ਗਿਆ। (ਏਥੇ ਯਾਦ ਵਿਚ ਸੁੰਦਰ ਦੇਹੁਰਾ ਹੈ) (ਬੰਦੇ ਬਹਾਦਰ ਦੇ ਬੇਟੇ ਅਜੀਤ ਸਿੰਘ ਦੀ ਅੰਸ਼ ਚਲ ਰਹੀ ਹੈ ਬੜੀ ਪੂਜਾ ਹੁੰਦੀ ਹੈ) ਜਨਮ 1670, ਆਯੂ 62 ਚੜ੍ਹਾਈ ਕੀਤੀ 1732।

25 1733 ਨੂੰ ਸਿੰਘਪੁਰੀਆ ਦੇ ਮੁਖੀਆ ਕਪੂਰ ਸਿੰਘ (36) ਨੇ ਫੈਜ਼ਲ ਖਾਂ ਦੇ ਆਬਾਦ ਕੀਤੇ ਪਿੰਡ ਫੈਜ਼ਲਪੁਰ ਨੂੰ ਫਤੇ ਕੀਤਾ ਤੇ ਇਸ ਦਾ ਨਾਮ "ਸਿੰਘ ਪੁਰਾ" ਰੱਖਿਆ।

## ਨਵਾਬੀ ਪਦ

25 ਸੰਨ 1733 ਨੂੰ ਵਿਸਾਖੀ ਤੇ ਲਾਹੌਰ ਦੇ ਸੂਬੇਦਾਰ ਤੇ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੇ ਆਪਣੇ ਵਲੋਂ ਸੁਬੇਗ ਸਿੰਘ ਪਿੰਡ ਜੰਬਰ ਇਲਾਕਾ ਲਾਹੌਰ ਦੇ ਵਸਨੀਕ ਜੋ ਫਾਰਸੀ ਵਿਦਵਾਨ ਬਾਦਸ਼ਾਹੀ ਨੌਕਰ ਸਨ, ਨੂੰ ਵਕੀਲ ਬਣਾ ਕੇ ਇਕ ਲੱਖ ਰੁਪੈ ਜਾਗੀਰ ਦੀ ਸਨਦ, ਨਵਾਬੀ ਖਿਤਾਬ ਵੱਡ ਮੁੱਲਾ ਖਿੱਤਾਬ ਪੰਥ ਨੂੰ ਦੇਣ ਲਈ ਅੰਮ੍ਰਿਤਸਰ ਭੇਜਿਆ ਤਾਂ ਕਿ ਖਾਲਸਾ ਮਾਰ ਧਾੜ ਛੱਡ ਕੇ ਸ਼ਾਂਤੀ ਨਾਲ ਬੈਠੇ। ਪੰਥ ਨੇ ਉਸ ਵੇਲੇ ਕਪੂਰ ਸਿੰਘ (36) ਨੂੰ ਨਵਾਬੀ ਪਦ ਦਿੱਤਾ।

ਨੋਟ: ਸੰਨ 1697 ਵਿਚ ਸ੍ਰ: ਕਪੂਰ ਸਿੰਘ ਜੀ ਦਾ ਜਨਮ ਪਿੰਡ ਫੈਜ਼ਲਾਪੁਰ ਸ੍ਰ: ਸਾਧੂ ਸਿੰਘ ਜਟ ਵਿਰਕ ਜੀ ਦੇ ਗ੍ਰਿਹਿ ਵਿਖੇ ਹੋਇਆ।

## ਤਰੁਣਾ ਦਲ ਤੇ ਬੁੱਢਾ ਦਲ

26 ਸੰਨ 1734 ਵਿਚ ਖਾਲਸੇ ਦਾ ਦਲ ਬਹੁਤ ਵਧ ਗਿਆ ਤਾਂ ਵਿਚਾਰਵਾਨ ਸਿੰਘਾਂ ਨੇ ਆਪਣੇ ਦੋ ਜਥੇ ਕਾਇਮ ਕੀਤੇ।

(1) ਚਾਲ੍ਹੀ ਵਰ੍ਹੇ ਤੋਂ ਘੱਟ ਉਮਰ ਵਾਲੇ ਸਿੰਘਾਂ ਦੇ ਦਲ ਦਾ ਨਾਮ ਤਰੁਣਾ ਦਲ।

(2) ਇਸ ਤੋਂ ਵੱਡੀ ਉਮਰ ਵਾਲੇ ਸਿੰਘਾਂ ਦੇ ਦਲ ਦਾ ਨਾਮ ਵ੍ਰਿਧ ਦਲ (ਬੁੱਢਾ ਦਲ) ਰੱਖਿਆ। ਅਤੇ ਇਸ ਦੇ ਪ੍ਰਧਾਨ ਸ੍ਰ: ਨਵਾਬ ਕਪੂਰ ਸਿੰਘ (37) ਜੱਸਾ ਸਿੰਘ (16), ਥਰਾਜ ਸਿੰਘ ਆਦਿਕ ਹੋਏ।

29 ਸੰਨ 1737 ਨੂੰ ਭਾਈ ਮਨੀ ਸਿੰਘ (65) ਲਾਹੌਰ ਬੰਦ-ਬੰਦ ਕੱਟ ਕੇ ਸ਼ਹੀਦ ਕੀਤੇ ਗਏ। (ਜਨਮ 1776 ਈ: ਆਯੂ 65 ਸਾਲ, ਸ਼ਹੀਦੀ 1737 ਈ:) ਇਹ ਪਵਿੱਤਰ ਅਸਥਾਨ ਸ਼ਹੀਦ ਗੰਜ ਲਾਹੌਰ ਦੇ ਕਿਲ੍ਹੇ ਪਾਸ ਹੈ।

## ਮਾਤਾ ਸਾਹਿਬ ਦੇਵਾਂ ਜੀ ਦਾ ਚਲਾਣਾ

30 ਸੰਨ 1738 ਨੂੰ ਮਾਤਾ ਸਾਹਿਬ ਦੇਵਾ ਜੀ ਦਿੱਲੀ ਚੜ੍ਹਾਈ ਕੀਤੀ। ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤੀਜੇ ਮਹਿਲ ਸਨ। ਇਨ੍ਹਾਂ ਦਾ ਦੇਹੁਰਾ ਜਮਨਾ ਕੰਢੇ ਬਾਲਾ ਸਾਹਿਬ ਗੁਰਦੁਆਰੇ ਪਾਸ ਹੈ। ਇਹ ਦੇਹੁਰਾ ਮਾਤਾ ਸੁੰਦਰੀ ਜੀ ਨੇ ਜੋ ਗੁਰੂ ਜੀ ਦੇ ਦੂਜੇ ਮਹਿਲ ਸਨ, ਬਣਵਾਇਆ। (ਬਾਲਾ ਸਾਹਿਬ ਗੁਰਦੁਆਰਾ ਜਿਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਸਸਕਾਰ ਕੀਤਾ ਗਿਆ)

31 ਸੰਨ 1739 ਨਾਦਰ ਸ਼ਾਹ (61) ਨੇ ਹਿੰਦੁਸਤਾਨ ਤੇ ਚੜ੍ਹਾਈ ਕੀਤੀ। ਲੁੱਟਮਾਰ ਕਰਦਾ ਦਿੱਲੀ ਪਹੁੰਚਿਆ। ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੇ ਟਾਕਰਾ ਕੀਤਾ ਪਰ ਹਾਰ ਖਾਧੀ। ਨਾਦਰ ਸ਼ਾਹ ਦਿੱਲੀ ਤੋਂ ਤਖ਼ਤ ਤਾਊਸ, ਕੋਹਿਨੂਰ ਹੀਰਾ ਅਤੇ 70 ਕਰੋੜ ਖਜ਼ਾਨਾ ਲੁੱਟਕੇ ਈਰਾਨ ਨੂੰ ਰਵਾਨਾ ਹੋਇਆ। ਰਸਤੇ ਵਿਚ ਖਾਲਸੇ ਨੇ ਲੁੱਟ ਦਾ ਮਾਲ ਬਹੁਤ ਖੋਹਿਆ।

31 ਸੰਨ 1739 ਬੋਤਾ ਸਿੰਘ ਭੜਾਣੇ ਪਿੰਡ ਦਾ ਵਸਨੀਕ ਸੀ। ਇਹ ਅਤੇ ਗਰਜਾ ਸਿੰਘ ਮਜ਼ਬੀ ਇਕੱਠੇ ਰਹਿੰਦੇ ਸਨ। ਬੋਤਾ ਸਿੰਘ ਨੇ ਇਕ ਚਿੱਠੀ ਜੋਸ਼ ਦੀ ਭਰੀ ਹੋਈ ਜ਼ਕਰੀਆ ਖਾਂ ਸੂਬਾ ਲਾਹੌਰ ਨੂੰ ਲਿਖੀ। ਜਦ ਤੁਰਕ ਪਕੜਨ ਆਏ ਤਾ ਦੋਵੇਂ ਹੀ ਲੜ ਕੇ ਸ਼ਹੀਦ ਹੋ ਗਏ।

## ਮੱਸਾ ਰੰਘੜ ਵੱਢਿਆ

32 ਸੰਨ 1740 ਨੂੰ ਮੱਸਾ ਰੰਘੜ ਅੰਮ੍ਰਿਤਸਰ ਪਰਗਨੇ ਦਾ ਹਾਕਮ ਸੀ ਅਤੇ ਮੰਡਿਆਲੇ ਦਾ ਵਸਨੀਕ ਸੀ। ਸ੍ਰੀ ਹਰਿਮੰਦਰ ਅੰਦਰ ਕੰਜਰੀ ਦਾ ਨਾਚ ਕਰਾਉਂਦਾ ਅਤੇ ਹੁੱਕਾ ਪੀਂਦਾ ਸੀ। ਇਸ ਦਾ ਮਤਾਬ ਸਿੰਘ ਮੀਰਾਂ ਕੋਟੀਏ ਅਤੇ

ਮੁੱਖਾ ਸਿੰਘ ਕੱਥੋ ਮਾੜੀ ਵਾਲੇ ਨੇ ਜਟਕਾ ਲਿਬਾਸ ਪਹਿਨ ਕੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਸਿਰ ਵੱਢਿਆ।

37 ਸੰਨ 1745 ਨੂੰ ਸੁਬੇਗ ਸਿੰਘ ਅਤੇ ਉਸ ਦਾ ਪੁੱਤਰ ਸ਼ਾਹਬਾਜ਼ ਸਿੰਘ (18) ਲਾਹੌਰ ਚਰਖ਼ੀ ਤੇ ਚਾੜ੍ਹ ਕੇ ਸ਼ਹੀਦ ਕੀਤੇ ਗਏ।

## ਸ਼ਹੀਦੀ ਭਾਈ ਤਾਰੂ ਸਿੰਘ ਜੀ

37 ਸੰਨ 1745 ਨੂੰ ਭਾਈ ਤਾਰੂ ਸਿੰਘ ਜੀ ਪੂਹਲਾ ਪਿੰਡ ਤਹਿਸੀਲ ਕਸੂਰ ਜ਼ਿਲਾ ਲਾਹੌਰ ਨੇ ਜ਼ਕਰੀਆ ਖਾਨ ਦੇ ਜ਼ੋਰ ਲਾਉਣ ਤੇ ਵੀ ਇਸਲਾਮ ਕਬੂਲ ਨਾ ਕੀਤਾ। ਭਾਈ ਤਾਰੂ ਸਿੰਘ ਜੀ ਦੀ ਖੋਪਰੀ ਲਾਹ ਕੇ ਸ਼ਹੀਦ ਕੀਤਾ ਗਿਆ। (ਸ਼ਹੀਦ ਗੰਜ ਲਾਹੌਰ ਦਿੱਲੀ ਦਰਵਾਜ਼ੇ ਪਾਸ ਹੈ।)

37 ਸੰਨ 1745 ਨੂੰ ਜ਼ਕਰੀਆ ਖਾਨ (ਖਾਨ ਬਹਾਦਰ) ਲਾਹੌਰ ਦਾ ਸੂਬਾ ਮਰ ਗਿਆ। ਇਸ ਦਾ ਪੁੱਤਰ ਸ਼ਾਹ ਨਿਵਾਜ਼ ਸੂਬਾ ਲਾਹੌਰ ਬਣਿਆ।

38 ਸੰਨ 1746 ਨੂੰ ਦੀਵਾਨ ਲਖਪਤ ਕਲਾਨੌਰ ਦਾ ਖੱਤਰੀ, ਇਹ ਸੂਬਾ ਲਾਹੌਰ ਸ਼ਾਹ ਨਿਵਾਜ਼ ਦਾ ਦੀਵਾਨ ਸੀ। ਇਸ ਦੇ ਭਾਈ ਜਸਪਤਿ ਨੂੰ ਖੋਦੋ ਕੀ ਗੁਮਾਈਆਂ ਪਾਸ ਸਿੰਘਾਂ ਨੇ ਮਾਰ ਦਿੱਤਾ ਸੀ ਇਸੇ ਕਰਕੇ ਇਸ ਨਾਲ ਖਾਲਸੇ ਦੀ ਲੜਾਈ ਕਾਹਨੂੰਵਾਨ ਦੇ ਛੰਬ ਪਾਸ ਹੋਈ। (ਇਸਨੂੰ ਛੋਟਾ ਘੱਲੂਘਾਰਾ ਕਹਿੰਦੇ ਹਨ)

39 ਸੰਨ 1747 ਨੂੰ ਨਾਦਰਸ਼ਾਹ (59) ਕੋਚਾਨ ਦੇ ਪਾਸ ਆਪਣੇ ਜਾੜੀ ਆਦਮੀ ਹੱਥੋਂ ਸੁੱਤਾ ਪਿਆ ਕਤਲ ਕੀਤਾ ਗਿਆ। ਇਸ ਦਾ ਸੈਨਾਪਤਿ ਅਹਮਦ ਸ਼ਾਹ ਅਬਦਾਲੀ ਅਥਵਾ ਦੁਰਾਨੀ ਗੱਦੀ 'ਤੇ ਬੈਠਾ। ਇਸ ਨੇ ਕੰਧਾਰ 'ਤੇ ਕਬਜ਼ਾ ਕਰਕੇ ਬਲਖ, ਸਿੰਧ, ਪੰਜਾਬ ਅਤੇ ਕਸ਼ਮੀਰ ਨੂੰ ਵੀ ਅਧੀਨ ਕਰ ਲਿਆ। ਇਸ ਨੇ 20 ਸਾਲਾਂ ਵਿਚ ਪੰਜਾਬ ਤੇ ਅੱਠ ਹਮਲੇ ਕੀਤੇ।

## ਮਾਤਾ ਸੁੰਦਰੀ ਜੀ ਦਾ ਚਲਾਣਾ

39 ਸੰਨ 1747 ਨੂੰ ਮਾਤਾ ਸੁੰਦਰੀ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੂਜੇ ਮਹਿਲ ਦਿੱਲੀ ਚੜ੍ਹਾਈ ਕਰ ਗਏ। ਇਨ੍ਹਾਂ ਦਾ ਦੇਹੁਰਾ ਜਮਨਾ ਕੰਢੇ ਬਾਲਾ ਸਾਹਿਬ ਗੁਰਦੁਆਰੇ ਮਾਤਾ ਸਾਹਿਬ ਦੇਵਾ ਜੀ ਦੇ ਦੇਹੁਰੇ ਪਾਸ ਹੈ।

## ਦਲ ਖਾਲਸਾ

40 ਸੰਨ 1748 ਵਿਸਾਖੀ ਵਾਲੇ ਦਿਨ ਸਾਰੇ ਸਿੰਘਾਂ ਦੇ ਜਥੇ ਅੰਮ੍ਰਿਤਸਰ ਇਕੱਠੇ ਹੋਏ। ਨਵਾਬ ਕਪੂਰ ਸਿੰਘ (51) ਨੇ ਪੰਥ ਦੀ ਮਜ਼ਬੂਤ ਜਥੇਬੰਦੀ ਵਾਸਤੇ ਮਤਾ ਪੇਸ਼ ਕੀਤਾ। ਇਹ ਮਤਾ ਸਭ ਨੇ ਪ੍ਰਵਾਨ ਕਰ ਲਿਆ। ਜਥੇਬੰਦੀ ਦਾ ਨਾਂ "ਦਲ ਖਾਲਸਾ" ਰਖਿਆ ਗਿਆ। ਜਥੇਦਾਰ ਸਰਬ ਸੰਮਤੀ ਨਾਲ ਸ: ਜੱਸਾ ਸਿੰਘ ਆਹਲੂਵਾਲੀਆ (30) ਚੁਣਿਆ ਗਿਆ। ਯਾਰ੍ਹਾਂ ਮਿਸਲਾਂ ਕਾਇਮ ਹੋਈਆਂ। (ਬਾਰ੍ਹਵੀਂ ਮਿਸਲ, ਵੱਖਰੀ, ਜਿਸ ਦਾ ਬਾਨੀ ਆਲਾ ਸਿੰਘ (57) ਪਟਿਆਲਾ ਹੈ)

40 ਸੰਨ 1748 ਨੂੰ ਮੁਹੰਮਦ ਸ਼ਾਹ ਦਿੱਲੀ ਦਾ ਬਾਦਸ਼ਾਹ ਮਰ ਗਿਆ। ਅਹਿਮਦ ਸ਼ਾਹ ਨੰ: 11 ਗੱਦੀ ਤੇ ਬੈਠਾ। ਇਸ ਨੂੰ ਇਸ ਦੇ ਵਜ਼ੀਰ ਨੇ ਕੈਦ ਕਰਕੇ ਅੰਨ੍ਹਾਂ ਕਰ ਦਿੱਤਾ।

40 ਸੰਨ 1748 ਨੂੰ ਨਵਾਬ ਕਪੂਰ ਸਿੰਘ (51) ਜੀ ਨੇ ਜੱਸਾ ਸਿੰਘ ਆਹਲੂਵਾਲੀਏ (30) ਨੂੰ ਦਾਰਗੜਿਰ ਸੰਭਾਲ ਦਿੱਤੀ।

43 ਸੰਨ 1751 ਨੂੰ ਮੀਰ ਮਨੂੰ (ਮਈਨਦੀਨ) ਲਾਹੌਰ ਦਾ ਸੂਬਾ, ਇਸ ਨੇ ਅਹਿਮਦ ਸ਼ਾਹ ਅਬਦਾਲੀ ਦੀ ਤਾਬੇਦਾਰੀ ਮਨਜ਼ੂਰ ਕਰ ਲਈ। ਬਾਦਸ਼ਾਹ ਦਿੱਲੀ ਅਹਿਮਦ ਸ਼ਾਹ ਨੇ ਮੀਰ ਮਨੂੰ ਨੂੰ ਹਟਾ ਕੇ ਸ਼ਾਹ ਨਿਵਾਜ਼ ਨੂੰ ਸੂਬਾ ਲਾਹੌਰ ਬਣਾਇਆ।

ਮੀਰ ਮਨੂੰ ਨੇ ਦੀਵਾਨ ਕੌੜਾ ਮਲ ਦੀ ਰਾਹੀਂ ਸਿੱਖਾਂ ਦੀ ਸਹਾਇਤਾ ਚਾਹੀ। ਸਿੱਖਾਂ ਨੇ ਜੰਗ ਵਿਚ ਮੀਰ ਮਨੂੰ ਦੀ ਪੂਰੀ ਇਮਦਾਦ ਕੀਤੀ। ਜ ਭੀਮ ਸਿੰਘ ਨੇ ਸ਼ਾਹ ਨਿਵਾਜ਼ ਦਾ ਸਿਰ ਵੱਢਿਆ। ਇਸ ਦੇ ਬਦਲੇ ਦੀਵਾਨ ਕੌੜਾ ਮਲ ਨੂੰ ਮਹਾਰਾਜਗੀ ਦਾ ਖਿਤਾਬ ਦਿੱਤਾ ਪਰ ਕੌੜਾ ਮਲ ਦੇ ਮਰਨ ਪਿਛੋਂ ਮੀਰ ਮਨੂੰ ਨੇ ਸਿਖਾਂ ਨਾਲ ਬਹੁਤ ਜ਼ਾਲਮਾਨਾ ਵਰਤਾਉ ਕੀਤਾ।

45 ਸੰਨ 1753 ਈ: ਨੂੰ ਮੀਰ ਮਨੂੰ ਲਾਹੌਰ ਦਾ ਸੂਬਾ ਸ਼ਿਕਾਰ ਖੇਡਦਾ ਘੋੜੇ ਤੋਂ ਡਿੱਗ ਕੇ ਮਰ ਗਿਆ।

# ਆਲੇ ਦੀ ਪੱਟੀ–ਪੱਟੀ+ਆਲਾ– ਪਟਿਆਲਾ

45 ਸੰਨ 1753 — ਪਟਿਆਲਾ ਫੂਲਵੰਸ ਮਿਸਲ ਦੀ ਰਾਜਧਾਨੀ ਦਾ ਨਗਰ ਹੈ। ਮਹਾਰਾਜ (ਬਾਬਾ) ਆਲਾ ਸਿੰਘ ਜੀ (62) ਨੇ ਇਸ ਦੀ ਨੀਂਹ ਰੱਖ ਪਟਿਆਲਾ ਨਾਮ ਰੱਖਿਆ।

45 ਸੰਨ 1753 — ਵਿਚ ਜੱਸਾ ਸਿੰਘ ਆਹਲੂਵਾਲੀਏ ਨੇ ਜਲੰਧਰ ਦੇ ਹਾਕਮ ਅਦੀਨਾ ਬੇਗ ਨੂੰ ਜਿੱਤ ਕੇ ਫਤਿਹਾਬਾਦ (ਇਲਾਕਾ ਤਰਨ ਤਾਰਨ) ਪਰਗਨੇ ਤੇ ਕਬਜਾ ਕੀਤਾ।

45 ਸੰਨ 1753 — ਸ. ਚੜ੍ਹਤ ਸਿੰਘ ਜੱਟ (32) ਸਾਂਸੀ ਗੋਤ ਨੇ ਸੁਕਰਚੱਕੀਆ ਦੀ ਮਿਸਲ ਕਾਇਮ ਕੀਤੀ। ਇਸ ਦੀ ਰਾਜਧਾਨੀ ਗੁਜਰਾਂਵਾਲਾ ਬਣਾਈ। (ਮਹਾਰਾਜਾ ਰਣਜੀਤ ਸਿੰਘ ਜੀ ਦਾ ਦਾਦਾ)

45 ਸੰਨ 1753 — ਸੁੱਖਾ ਸਿੰਘ ਕੰਬੋ ਮਾੜੀ ਦਾ ਅਬਦਾਲੀ ਦੀ ਫੌਜ ਨਾਲ ਲੜ ਕੇ ਰਾਵੀ ਦੇ ਕਿਨਾਰੇ ਲਾਹੌਰ ਪਾਸ ਸ਼ਹੀਦ ਹੋਇਆ। (ਇਸਨੇ 13 ਸਾਲ ਪਹਿਲੇ ਸ੍ਰੀ ਹਰਿਮੰਦਰ ਸਾਹਿਬ ਵਿਚ ਮੱਸੇ ਰੰਘੜ ਦਾ ਸਿਰ ਵੱਢਿਆ ਸੀ)।

46 ਸੰਨ 1754 — ਈ: ਵਿਚ ਅਹਮਦ ਸ਼ਾਹ ਨੰ: 11 ਦਿੱਲੀ ਦੇ ਤਖਤ ਦਾ ਬਾਦਸ਼ਾਹ ਮਰ ਗਿਆ। ਗੱਦੀ ਤੇ ਆਲਮਗੀਰ ਦੂਜਾ ਨੰ: 12 ਬੈਠਾ।

46 ਸੰਨ 1754 — ਵਿਚ ਹਮੀਰ ਸਿੰਘ ਪੁੱਤਰ ਸੁਰਤੀਆ ਪੁੱਤਰ ਗੁਰਦਿੱਤਾ ਆਪਣੇ ਦਾਦੇ ਗੁਰਦਿੱਤੇ ਦੀ ਚੜ੍ਹਾਈ ਕਰ ਜਾਣ ਤੇ ਧਨੌਲੇ, ਪਖੋ, ਕਪੂਰਗੜ੍ਹ ਆਦਿਕ ਇਲਾਕਿਆਂ ਦਾ ਸੁਆਮੀ ਹੋਇਆ। (ਅੱਗੋ ਪੜ੍ਹੋਗੇ ਨਾਭਾ)

46 ਸੰਨ 1754 — ਨਵਾਬ ਕਪੂਰ ਸਿੰਘ (57) ਜੀ ਦਾ ਦਿਹਾਂਤ ਅੰਮ੍ਰਿਤਸਰ ਹੋਇਆ। ਇਨ੍ਹਾਂ ਦੀ ਸਮਾਧੀ ਬਾਬਾ ਅੱਟਲ ਪਾਸ ਅੰਮ੍ਰਿਤਸਰ ਹੈ। ਅੰਤਮ ਸਮੇਂ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾਨ ਅਤੇ ਗੁਰਜ ਜੱਸਾ ਸਿੰਘ ਆਹਲੂਵਾਲੀਏ (36) ਨੂੰ ਦਿੱਤੇ (ਜਨਮ 1697, ਆਯੂ 57 ਸਾਲ, ਦੇਹਾਂਤ 1754)

47 ਸੰਨ 1755 — (ਸੰਮਤ 1812) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (89) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਭਾਦਰੋ ਰਹਿ ਰਹੇ ਸਨ। ਭਾਦਰੋ ਤੋਂ ਜੀਂਦ ਲਈ ਚੱਲੇ।

# ਜੀਂਦ

(ਭਾਦਰੋ ਤੋਂ ਜੀਂਦ (ਹਰਿਆਣਾ) ਪੂਰਬ ਵੱਲ 110 ਕਿਲੋਮੀਟਰ ਹੈ) ਸੰਨ 1755 (ਸੰਮਤ 1812) ਤੋਂ ਸੰਨ 1761 (ਸੰਮਤ 1818) ਤੱਕ — 6 ਸਾਲ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ ਤੇ ਭਾਦਰੋ ਤੋਂ ਚਲ ਜੀਂਦ ਰਹੇ = 6 ਸਾਲ। (ਆਯੂ 95 ਸਾਲ ਤੱਕ)।

47 ਸੰਨ 1755 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ ਤੇ ਜੀਂਦ ਪਹੁੰਚੇ। ਜੀਂਦ ਦਾ ਰਾਜਾ ਗਜਪਤ ਸਿੰਘ ਸੀ। (ਗਜਪਤ ਸਿੰਘ (17) ਪੁਤਰ ਸੁਖਚੈਨ ਸਿੰਘ ਪੁੱਤਰ ਤਿਲੋਕ ਸਿੰਘ ਪੁੱਤਰ ਬਾਬਾ ਫੂਲ)

# ਨਾਭਾ

47 ਸੰਨ 1755 ਰਾਜਾ ਹਮੀਰ ਸਿੰਘ ਨੇ ਨਾਭਾ ਨਾਮ 'ਤੇ ਸ਼ਹਿਰ ਆਬਾਦ ਕੀਤਾ। (ਹਮੀਰ ਸਿੰਘ ਪੁੱਤਰ ਸੁਰਤੀਏ ਸਿੰਘ ਪੁੱਤਰ ਗੁਰਦਿੱਤ ਸਿੰਘ)।

47 ਸੰਨ 1755 ਅਹਿਮਦ ਸ਼ਾਹ (ਅਬਦਾਲੀ) ਨੇ ਅਦੀਨਾ ਬੇਗ ਤੋਂ ਜਲੰਧਰ ਜਿੱਤਿਆ। ਆਪਣੇ ਲੜਕੇ ਤੈਮੂਰ ਨੂੰ ਲਾਹੌਰ ਦਾ ਗਵਰਨਰ ਥਾਪ ਦਿੱਤਾ। ਅਦੀਨਾ ਬੇਗ ਪਹਾੜਾਂ ਵੱਲ ਨੱਸ ਗਿਆ। ਤੈਮੂਰ ਕੋਲ ਆਪਣੇ ਪ੍ਰਸਿੱਧ ਜਰਨੈਲ ਜਹਾਨ ਖਾਂ ਨੂੰ ਛਡਿਆ।

47 ਸੰਨ 1755 ਜੱਸਾ ਸਿੰਘ ਰਾਮਗੜ੍ਹੀਏ ਦੀ ਮਿਸਲ ਨੇ ਕੰਨਿਆਂ ਦੀ ਹੱਤਿਆ ਕਰ ਦਿੱਤੀ ਸੀ। ਇਸ ਕਰਕੇ ਪੰਥ ਨੇ ਇਸ ਨੂੰ ਪੰਥ ਤੋਂ ਛੇਕ ਦਿੱਤਾ ਸੀ। ਇਹ ਅਦੀਨਾ ਬੇਗ ਪਾਸ ਸਿੱਖਾਂ ਦੀ ਟੋਲੀ ਦਾ ਅਫਸਰ ਸੀ। ਅਦੀਨਾ ਬੇਗ ਪਹਾੜਾਂ ਨੂੰ ਨੱਸ ਗਿਆ। ਜੱਸਾ ਸਿੰਘ ਰਾਮਗੜ੍ਹੀਏ ਨੇ ਪੰਥ ਪਾਸੋਂ ਜਾ ਕੇ ਮਾਫੀਆਂ ਮੰਗੀਆਂ। ਪੰਥ ਨੇ ਮਾਫ ਕਰ ਦਿੱਤਾ ਤੇ ਟੋਲੀ ਸਮੇਤ ਨੰਦ ਸਿੰਘ ਨਾਲ ਰਹਿਣ ਲੱਗਾ। ਜੱਸਾ ਸਿੰਘ ਨੇ ਕਨ੍ਹਈਆ ਮਿਸਲ ਨਾਲ ਮਿਲ ਕੇ ਦੀਨਾ ਨਗਰ ਬਟਾਲਾ-ਕਲਾਨੌਰ ਸ੍ਰੀ ਹਰਿਗੋਬਿੰਦ ਪੁਰ ਆਦਿ ਦੁਆਬੇ ਦਾ ਇਲਾਕਾ ਫਤਹਿ ਕਰਕੇ ਆਪਣੀ ਹਕੂਮਤ ਕਾਇਮ ਕੀਤੀ।

48 ਸੰਨ 1756 ਖਾਲਸੇ ਦਾ ਘੋਰ ਯੁੱਧ ਹੋਇਆ। ਅਹਿਮਦ ਸ਼ਾਹ ਅਬਦਾਲੀ ਦਾ ਬੇਟਾ

ਤੈਮੂਰ ਲਾਹੌਰ ਦਾ ਗਵਰਨਰ ਲਾਹੌਰ ਖਾਲੀ ਛੱਡ ਕੇ ਭੱਜ ਗਿਆ।

50 ਸੰਨ 1758 ਜੱਸਾ ਸਿੰਘ ਆਹਲੂਵਾਲੀਏ (40) ਨੇ ਲਾਹੌਰ ਲੈ ਕੇ ਖਾਲਸਾ ਰਾਜ ਦੀ ਨੀਂਹ ਰੱਖੀ ਅਤੇ ਆਪਣਾ ਸਿੱਕਾ ਚਲਾਇਆ।

52 ਸੰਨ 1760 ਦਿੱਲੀ ਦੇ ਤਖਤ ਦਾ ਬਾਦਸ਼ਾਹ ਆਲਮਗੀਰ ਦੂਜਾ ਨੰ: 12 ਮਰ ਗਿਆ। ਸ਼ਾਹ ਆਲਮ ਨੰ: 13 ਗੱਦੀ ਤੇ ਬੈਠਾ)।

## ਬਾਬਾ ਦੀਪ ਸਿਘ ਜੀ ਦੀ ਸ਼ਹੀਦੀ

52 ਸੰਨ 1760 ਜਥੇਦਾਰ ਬਾਬਾ ਦੀਪ ਸਿੰਘ ਜੀ (80) ਲਾਹੌਰ ਪਰਗਨੇ ਦੇ ਪਹੂਵਿੰਡ, ਦੇ ਢੇਰ੍ਹਾ ਗੋਤ ਦੇ ਜਟ ਸਨ ਜੋ ਸ਼ਹੀਦਾਂ ਦੀ ਮਿਸਲ ਦੇ ਮੁਖੀਆ ਸਨ। ਦਰਬਾਰ ਸਾਹਿਬ ਅੰਮ੍ਰਿਤਸਰ ਦੀ ਰੱਖਿਆ ਲਈ ਸ਼ਹੀਦ ਹੋਏ।

| ਜਨਮ | ਆਯੂ | ਸ਼ਹੀਦ ਹੋਏ |
|---|---|---|
| 1680 | 80 | 1760 |

## ਹਰਿਮੰਦਰ ਸਾਹਿਬ ਉਡਾ ਦਿਤਾ

53 ਸੰਨ 1761 ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਅਹਿਲਕਾਰ ਕਲੰਦਰ ਖਾਂ ਦੀ ਮਾਰਫਤ ਅੰਮ੍ਰਿਤਸਰ ਹਰਿਮੰਦਰ ਸਾਹਿਬ ਬਰੂਦ ਨਾਲ ਉਡਵਾ ਕੇ ਤਾਲ (ਸਰੋਵਰ) ਭਰਵਾ ਦਿੱਤਾ।

53 ਸੰਨ 1761 ਅਹਿਮਦ ਸ਼ਾਹ ਅਬਦਾਲੀ ਨੇ ਜੈਨ ਖਾਂ ਨੂੰ ਸਰਹੰਦ ਦਾ ਹਾਕਮ ਬਣਾਇਆ।

53 ਸੰਨ 1761 ਖਾਲਸੇ ਨੇ ਅੰਮ੍ਰਿਤਸਰ ਵਿਚ ਰਾਮਗੜ੍ਹ ਕਿਲ੍ਹਾ ਬਣਾਇਆ ਅਤੇ ਜੱਸਾ ਸਿੰਘ ਰਾਮਗੜ੍ਹੀਏ ਨੂੰ ਸੌਂਪ ਦਿੱਤਾ।

## ਮਿਸਲਾਂ

53 ਸੰਨ 1761 (ਖਾਲਸੇ ਦੀਆਂ ਮਿਸਲਾਂ)

(1) ਮਿਸਲ, ਸ਼ੁਕਰਚੱਕੀਆਂ, ਜਥੇਦਾਰ ਨੌਧ ਸਿੰਘ (2) ਮਿਸਲ

ਆਹਲੂਵਾਲੀਆ, ਜੱਸਾ ਸਿੰਘ, (3) ਮਿਸਲ ਸਿੰਘ ਪੁਰੀਆਂ, ਨਵਾਬ ਕਪੂਰ ਸਿੰਘ (4) ਮਿਸਲ ਨਿਸ਼ਾਨਾ ਵਾਲੀ, ਦਸੌਂਧਾ ਸਿੰਘ (5) ਮਿਸਲ ਭੰਗੀਆਂ, ਹਰੀ ਸਿੰਘ (6) ਮਿਸਲ ਕਨ੍ਹੱਈਆ, ਜਥੇਦਾਰ ਜੈ ਸਿੰਘ (7) ਮਿਸਲ ਨੱਕਈਆਂ, ਜਥੇਦਾਰ ਹੀਰਾ ਸਿੰਘ (8) ਮਿਸਲ ਡੱਲੇਵਾਲੀਆਂ, ਗੁਲਾਬ ਸਿੰਘ (9) ਮਿਸਲ ਸ਼ਹੀਦਾਂ, ਬਾਬਾ ਦੀਪ ਸਿੰਘ ਜੀ ਦੇ ਨਾਮ ਤੇ (10) ਮਿਸਲ ਕਰੋੜਾ ਸਿੰਘੀਆ, ਜਥੇਦਾਰ ਕਰੋੜਾ ਸਿੰਘ (11) ਮਿਸਲ ਰਾਮਗੜ੍ਹੀਆਂ, ਜਥੇਦਾਰ ਨੰਦ ਸਿੰਘ)

ਨੋਟ: ਬਾਰ੍ਹਵੀਂ ਮਿਸਲ ਫੂਲਕੀਆਂ ਇਨ੍ਹਾਂ ਤੋਂ ਵੱਖਰੀ ਹੈ, ਜਿਸਦਾ ਬਾਨੀ ਮਹਾਰਾਜਾ ਆਲਾ ਸਿੰਘ (70) ਸੀ।

## ਆਲਾ ਸਿੰਘ ਕੈਦ ਕਰ ਲਿਆ

53 ਸੰਨ 1761 ਪਾਨੀਪਤ ਦੀ ਤੀਸਰੀ ਲੜਾਈ ਵਿਚ ਆਲਾ ਸਿੰਘ (70) ਪਟਿਆਲੇ ਨੇ ਮਰਹੱਟਿਆਂ ਦੀ ਮਦਦ ਕੀਤੀ ਪਰ ਮਰਹੱਟੇ ਹਾਰ ਗਏ। ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਨੇ ਅਬਦਾਲੀ ਅੱਗੇ ਸਿਰ ਝੁਕਾ ਦਿੱਤਾ। ਦਿੱਲੀ ਤੋਂ ਵਾਪਸ ਮੁੜਦੇ ਅਬਦਾਲੀ ਨੇ ਆਲਾ ਸਿੰਘ ਨੂੰ ਕੈਦ ਕਰ ਲਿਆ। ਆਲਾ ਸਿੰਘ ਦੀ ਰਾਣੀ (ਫਤੋ) ਨੇ ਸ਼ਾਹਵਲੀ ਵਜ਼ੀਰ ਦੀ ਰਾਹੀਂ ਤਿੰਨ ਲੱਖ ਨਜ਼ਰਾਨਾ ਤਾਰ ਕੇ ਆਲਾ ਸਿੰਘ ਨੂੰ ਛੁਡਵਾ ਲਿਆ। ਅਬਦਾਲੀ ਨੇ ਖੁਸ਼ ਹੋ ਕੇ ਆਲਾ ਸਿੰਘ ਨੂੰ "ਰਾਜੇ" ਦਾ ਖਿਤਾਬ ਦਿੱਤਾ। ਉਸਦਾ ਇਲਾਕਾ ਸੁਤੰਤਰ ਕਰ ਦਿੱਤਾ।

53 ਸੰਨ 1761 ਸ੍ਰੀ ਗੁਰੂ ਗੋਬਿੰਦ ਸਿੰਘ ਜੀ (95) ਅਜਾਪਾਲ ਸਿੰਘ ਜੀ ਦੇ ਨਾਮ ਤੇ ਜੀਂਦ ਨਿਵਾਸ ਕਰ ਰਹੇ ਹਨ। ਜੀਂਦ ਤੋਂ ਪਟਿਆਲੇ (ਪੰਜਾਬ) ਰਵਾਨਾ ਹੋਏ।

## ਪਟਿਆਲੇ

ਸੰਨ 1761 (ਸੰਮਤ 1818) ਤੋਂ ਈ. 1773 (ਸੰਮਤ 1830) ਤਕ = 12 ਸਾਲ (ਜੀਂਦ ਤੋਂ ਪਟਿਆਲਾ (ਪੰਜਾਬ) ਉਤਰ ਵੱਲ 115 ਕਿਲੋਮੀਟਰ ਹੈ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ

ਨਾਮ ਤੇ ਜੀਂਦ ਤੋਂ ਪਟਿਆਲੇ ਰਹੇ = 12 ਸਾਲ। ਪਟਿਆਲੇ ਆਪ 107 ਸਾਲ ਦੀ ਆਯੂ ਤੱਕ ਰਹੇ।

53 ਸੰਨ 1761 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ (95) ਅਜਾਪਾਲ ਸਿੰਘ ਜੀ ਦੇ ਨਾਮ ਤੇ ਪਟਿਆਲੇ ਪਹੁੰਚੇ। ਉਸ ਸਮੇਂ ਪਟਿਆਲੇ ਦਾ ਰਾਜਾ ਆਲਾ ਸਿੰਘ (70) ਸੀ।

ਨੋਟ : ਸੰਤ ਤਰਨ ਸਿੰਘ ਜੀ ਵਹਿਮੀ ਆਪਣੀ ਪੁਸਤਕ "ਨਦੇੜੋਂ ਬਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ" 1962 ਦੇ ਸਫਾ 159 'ਤੇ ਲਿਖਦੇ ਹਨ ਕਿ ਪਟਿਆਲੇ ਡੇਰਾ ਲਾਇਆ। ਮਾਈ ਆਸ ਕੌਰ ਤੇ ਸਾਹਬ ਸਿੰਘ ਸੇਵਾ ਕਰਨ ਲੱਗੇ। ਇਹ ਲਿਖਾਰੀ ਜੀ ਦਾ ਭੁਲੇਖਾ ਹੈ ਕਿਉਂਕਿ

65 ਸੰਨ 1773 ਵਿਚ ਸਾਹਿਬ ਸਿੰਘ ਪੁੱਤਰ ਅਮਰ ਸਿੰਘ ਪੁੱਤਰ ਸਰਦੂਲ ਸਿੰਘ ਪੁੱਤਰ ਮਹਾਰਾਜਾ ਆਲਾ ਸਿੰਘ ਦਾ ਜਨਮ ਹੈ।

1787 ਵਿਚ ਸਾਹਬ ਸਿੰਘ (14) ਦੀ ਸ਼ਾਦੀ ਰਤਨ ਕੌਰ (ਆਸ ਕੌਰ) ਨਾਲ ਹੋਈ। (ਅੱਗੇ ਪੜ੍ਹੋਗੇ ਨਦੇੜ ਤੋਂ ਬਾਦ 65 ਅਤੇ 79 ਸਾਲ)

## ਵੱਡਾ ਘੱਲੂਘਾਰਾ

54 ਸੰਨ 1762 ਫਰਵਰੀ (ਵੱਡਾ ਘਲੂਘਾਰਾ) ਅਹਿਮਦ ਸ਼ਾਹ ਅਬਦਾਲੀ ਨਾਲ ਸਿੰਘਾਂ ਦੀ ਲੜਾਈ ਹਾਇਪੁਰ ਗੁਜਰਵਾਲ ਹੋਈ। ਇਸ ਵਿਚ 15-20 ਹਜ਼ਾਰ ਸਿੰਘ ਅਤੇ ਇਤਨੀ ਫੌਜ ਅਬਦਾਲੀ ਦੀ ਮਰੀ। ਇਸ ਘੱਲੂਘਾਰੇ ਵਿਚ ਜੱਸਾ ਸਿੰਘ (44) ਆਹਲੂਵਾਲੀਆ 22 ਜ਼ਖਮਾਂ ਨਾਲ ਵੀ ਲੜਦਾ ਰਿਹਾ। ਬਹੁਤੇ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਦਮਦਮੀ ਬੀੜ ਜਿਸ ਨੂੰ ਗੱਦੀ ਵਾਲੀ ਬੀੜ ਕਹਿੰਦੇ ਹਨ। ਇਹ ਬੀੜ ਵੀ ਬੁੱਢੇ ਦਲ ਨਾਲ ਸੀ ਜੋ ਅਬਦਾਲੀ ਨੇ ਲੁੱਟ ਲਈ ਅਤੇ ਕਾਬਲ ਲੈ ਗਿਆ। (ਮਹਾਨ ਕੋਸ਼ ਦੇ ਸਫਾ 437 ਤੇ ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ। ਕਿ ਅਸੀਂ ਪੂਰਾ ਨਿਰਣਾ ਕਰ ਲੀਤਾ ਹੈ ਇਹ ਜਿਲਦ ਕਾਬਲ ਨਹੀਂ ਹੈ) ਅੱਗੇ ਪੜ੍ਹੋ ਨਦੇੜ ਦੇ ਕੌਤਕ ਤੋਂ 127 ਸਾਲ ਕਿ ਬੀੜ ਕਿਥੇ ਹੈ।

## ਆਲਾ ਸਿੰਘ ਦੂਜੀ ਵਾਰ ਕੈਦ ਵਿਚ

ਕਿਉਂਕਿ ਪਿਛਲੇ ਸਾਲ ਹੀ ਮਹਾਰਾਜਾ ਆਲਾ ਸਿੰਘ ਪਟਿਆਲੇ ਅਬਦਾਲੀ ਦੀ ਈਨ ਮੰਨ ਲਈ ਸੀ। ਇਸ ਵਾਸਤੇ ਅਬਦਾਲੀ ਚਾਹੁੰਦਾ ਸੀ ਕਿ:

54 ਸੰਨ 1762 ਦੋ ਘਲੂਘਾਰੇ ਵਿਚ ਉਸਦੀ ਮਦਦ ਕਰੇ ਪਰ ਆਲਾ ਸਿੰਘ ਨੇ ਦੋਹਾਂ ਪਾਸੇ ਹੀ ਕਿਸੇ ਦੀ ਕੋਈ ਮਦਦ ਨਾ ਕੀਤੀ। ਅਬਦਾਲੀ ਨੇ ਗੁੱਸਾ ਖਾ ਕੇ ਬਰਨਾਲਾ ਉਜਾੜ ਦਿੱਤਾ ਤੇ ਆਲਾ ਸਿੰਘ (71) ਨੂੰ ਕੈਦ ਕਰ ਲਿਆ। ਅਬਦਾਲੀ ਨੇ ਆਲਾ ਸਿੰਘ ਨੂੰ ਕੇਸ ਕਟਾਉਣ ਦਾ ਹੁਕਮ ਦਿੱਤਾ। ਆਲਾ ਸਿੰਘ ਨੇ ਸਵਾ ਲੱਖ ਰੁਪਏ ਨਜ਼ਰਾਨਾ ਵਾਧੂ ਤਾਰ ਦਿੱਤਾ ਪਰ ਕੇਸ ਨਾ ਕਟਵਾਏ। ਇਸ ਤਰ੍ਹਾਂ ਆਲਾ ਸਿੰਘ ਨੇ ਪੰਜ ਲੱਖ ਨਜ਼ਰਾਨਾ ਤਾਰ ਕੇ ਕੈਦ ਵਿਚੋਂ ਜਾਨ ਛੁਡਾਈ।

54 ਸੰਨ 1762 ਵਿਚ ਨੱਥਾ ਸਿੰਘ ਦਯਾਲ ਸਿੰਘ ਦੋਨੋਂ ਭਾਈ ਜੋ ਸ਼ਹੀਦਾਂ ਦੀ ਮਿਸਲ ਵਿਚੋਂ ਸਨ। ਇਨ੍ਹਾਂ ਨੇ ਅੰਮ੍ਰਿਤਸਰ ਦੀ ਰਖਿਆ ਲਈ ਦੁਰਾਨੀਆਂ ਨਾਲ ਯੁੱਧ ਕੀਤਾ। ਫਤਹਿ ਪਾਈ। (ਸਿਆਲਕੋਟ ਵਿਚ ਬਾਬੇ ਦੀ ਬੇਰ ਸੁੰਦਰ ਗੁਰਦੁਆਰਾ ਬਣਵਾਇਆ ਜਿਥੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਬੈਠੇ ਸਨ। ਇਨ੍ਹਾਂ ਨੇ ਆਪਣੀ ਜਾਗੀਰ ਇਸ ਗੁਰਦੁਆਰੇ ਦੇ ਨਾਮ ਲਗਵਾਈ ਜੋ ਅੱਜ ਤੱਕ ਹੈ)

## ਸਰਹੰਦ ਅਤੇ ਇਲਾਕੇ ਸਿੰਘਾਂ ਨੇ ਕਬਜ਼ੇ ਕੀਤੇ

55 ਸੰਨ 1763 ਪੰਥ ਨੇ ਸਰਹੰਦ ਫਤਹਿ ਕਰਨ ਦਾ ਫੈਸਲਾ ਕੀਤਾ। ਸੋ ਸ੍ਰ: ਜੱਸਾ ਸਿੰਘ ਆਹਲੂਵਾਲੀਏ (45) ਦੀ ਲੀਡਰੀ ਵਿਚ ਬਾਰਾਂ ਦੀਆਂ ਬਾਰਾਂ ਮਿਸਲਾਂ ਅੰਮ੍ਰਿਤਸਰ ਤੋਂ ਸਰਹੰਦ ਵੱਲ ਤੁਰੀਆਂ। ਰਾਹ ਵਿਚ ਮਲੇਰ ਕੋਟਲਾ, ਖੇੜੀ ਮੁਰੰਡਾ ਆਦਿ ਫਤਹਿ ਕਰਕੇ ਸਿੰਘਾਂ ਨੇ ਸਰਹੰਦ ਨੂੰ ਜਾ ਘੇਰਿਆ। ਉਥੋਂ ਦੇ ਗਵਰਨਰ ਜੈਨ ਖਾਂ ਨੇ ਸੁਲਾਹ ਕਰਕੇ ਜਾਨ ਬਚਾਉਣੀ ਚਾਹੀ ਪਰ ਸਿੰਘ ਇਸ ਚਾਲ ਵਿਚ ਨਾ ਫਸੇ। ਅੰਤ ਸਖਤ ਲੜਾਈ ਵਿਚ ਸ੍ਰ: ਜੱਸਾ ਸਿੰਘ ਆਲਹੂਵਾਲੀਏ ਦੀ ਗੋਲੀ ਨਾਲ ਜੈਨ ਖਾਂ ਮਾਰਿਆ ਗਿਆ। ਸਾਰੀ ਸਰਹੰਦ ਦੀ ਸਿੰਘਾਂ ਨੇ ਇੱਟ ਨਾਲ ਇੱਟ ਖੜਕਾ ਦਿੱਤੀ ਤੇ 52 ਲੱਖ ਦੇ ਇਲਾਕੇ ਉਤੇ ਕਬਜ਼ਾ ਕਰ ਲਿਆ। ਸਭ ਮਿਸਲਾਂ ਨੇ

ਇਲਾਕੇ ਵੰਡ ਲਏ। ਇਸ ਜੰਗ ਵਿਚ ਸਰਹੰਦ ਸੁਖਾ ਸਿੰਘ ਜਥੇਦਾਰ ਸ਼ਹੀਦ ਹੋ ਗਿਆ ਬਹੁਤ ਸਾਰਾ ਇਲਾਕਾ ਪਟਿਆਲੇ ਆਲਾ ਸਿੰਘ (72) ਤੇ ਗਜਪਤ ਸਿੰਘ (25) ਜੀਂਦ ਨੂੰ ਮਿਲਿਆ। ਸ਼ਹਿਰ ਤੇ ਕਿਲ੍ਹਾ ਸਰਹੰਦ ਖਾਲਸੇ ਨੇ ਬੁੱਢਾ ਸਿੰਘ ਭਾਈ ਨੂੰ ਦੇ ਦਿੱਤਾ। ਆਲਾ ਸਿੰਘ ਨੇ ਬੁੱਢਾ ਸਿੰਘ ਨੂੰ 20 ਹਜ਼ਾਰ ਦੇ ਕੇ ਸਰਹੰਦ ਲੈ ਲਈ। ਇਸ ਕੰਮ ਤੋਂ ਵਿਹਲੇ ਹੋ ਕੇ ਬੁੱਢਾ ਦਲ ਨੇ ਜਮਨਾ ਪਾਰ ਹਮਲਾ ਕੀਤਾ। ਜਾਂ ਪਰਤ ਕੇ ਫੇਰ ਸਰਹੰਦ ਆਏ ਤਾਂ ਆਲਾ ਸਿੰਘ ਨੇ ਆਪਣੇ ਪੋਤਰੇ ਅਮਰ ਸਿੰਘ (14) ਨੂੰ ਜੱਸਾ ਸਿੰਘ ਆਹਲੂਵਾਲੀਏ (45) ਤੋਂ ਅੰਮ੍ਰਿਤ ਛਕਾਇਆ। (ਸੁਖਾ ਸਿੰਘ ਜਥੇਦਾਰ ਦਾ ਸ਼ਹੀਦ ਗੰਜ ਸਰਹੰਦ ਪਾਸ ਬਣਾਇਆ।)

55 ਸੰਨ 1763 — ਮਹਾਰਾਜਾ ਆਲਾ ਸਿੰਘ (72) ਦਾ ਵੱਡਾ ਪੁੱਤਰ ਸਰਦੂਲ ਸਿੰਘ (48) ਚੜ੍ਹਾਈ ਕਰ ਗਿਆ।

56 ਸੰਨ 1764 — ਅਬਦਾਲੀ ਨੇ ਅੱਠਵੀਂ ਵਾਰ ਹਮਲਾ ਕੀਤਾ ਤਾਂ ਉਸ ਨੇ ਆਲਾ ਸਿੰਘ (73) ਨੂੰ ਸਰਹੰਦ ਬੁਲਾ ਕੇ ਸਾਢੇ ਤਿੰਨ ਲੱਖ ਰੁਪਏ ਨਜ਼ਰਾਨਾ ਸਰਹੰਦ ਬਦਲੇ ਵਸੂਲ ਕੀਤਾ। ਜਦੋਂ ਅਬਦਾਲੀ ਵਾਪਸ ਕਾਬਲ ਵੱਲ ਨੂੰ ਚਲਾ ਗਿਆ ਤਾਂ ਖਾਲਸੇ ਨੇ ਇਸ ਗੱਲ ਤੋਂ ਨਾਰਾਜ਼ ਹੋ ਕੇ ਕਿ ਆਲਾ ਸਿੰਘ ਨੇ ਅਬਦਾਲੀ ਦੀ ਈਨ ਕਿਉਂ ਮੰਨੀ, ਪਟਿਆਲੇ ਆਲਾ ਸਿੰਘ ਤੇ ਹਮਲਾ ਕਰ ਦਿੱਤਾ। ਇਸ ਲੜਾਈ ਵਿਚ ਹਰੀ ਸਿੰਘ ਭੰਗੀ ਮਾਰਿਆ ਗਿਆ। ਸ: ਜੱਸਾ ਸਿੰਘ ਆਹਲੂਵਾਲੀਏ (46) ਨੇ ਗੱਲ ਵਧਦੀ ਵੇਖ ਕੇ ਸੁਲਾਹ ਕਰਾ ਦਿੱਤੀ। ਮਹਾਰਾਜਾ ਆਲਾ ਸਿੰਘ ਨੇ ਪੰਥ ਤੋਂ ਮਾਫ ਮੰਗੀ।

## ਮਹਾਰਾਜਾ ਆਲਾ ਸਿੰਘ ਚੜ੍ਹਾਈ ਕਰ ਗਏ

22 ਅਗਸਤ ਸੰਨ 1765 ਮਹਾਰਾਜਾ ਪਟਿਆਲਾ ਆਲਾ ਸਿੰਘ (74) ਦਾ ਦੇਹਾਂਤ ਹੋ ਗਿਆ। ਆਲਾ ਸਿੰਘ ਦਾ ਪੋਤਰਾ ਅਮਰ ਸਿੰਘ (17) ਸਰਦੂਲ ਸਿੰਘ ਦਾ ਪੁੱਤਰ ਗੱਦੀ ਤੇ ਬੈਠਾ। ਹਿੰਮਤ ਸਿੰਘ, ਅਮਰ ਸਿੰਘ ਤੋਂ ਵੱਡਾ ਸੀ ਪਰ ਇਸ ਦੀ ਮਾਂ ਵਿਆਹੁਤਾ ਨਹੀਂ ਸੀ। ਹਿੰਮਤ ਸਿੰਘ ਨੇ ਅਮਰ ਸਿੰਘ ਨੂੰ ਰਾਜਾ ਮੰਨਣ ਤੋਂ ਇਨਕਾਰ ਕਰ ਦਿੱਤਾ। ਜੋ ਭਵਾਨੀਗੜ੍ਹ ਕਿਲ੍ਹੇ ਤੇ ਕਬਜ਼ਾ ਕਰ ਲਿਆ।

| ਜਨਮ | ਆਯੂ | ਦੇਹਾਂਤ |
|---|---|---|
| 1691 | 74 | 1765 |

## ਰਾਜਾ ਅਮਰ ਸਿੰਘ "ਬੰਦੀ ਛੋੜ"

59 ਮਾਹਵ ਸੰਨ 1767 ਨੌਵੀਂ ਵਾਰ ਅਬਦਾਲੀ ਸਿਰਫ ਅੰਬਾਲੇ ਤੱਕ ਆਇਆ। ਅੰਬਾਲੇ ਤੋਂ ਸਰਹੰਦ ਆ ਕੇ ਅਮਰ ਸਿੰਘ ਨੂੰ ਬੁਲਾਇਆ। ਅਮਰ ਸਿੰਘ ਨੇ ਹਾਜ਼ਰ ਹੋ ਕੇ ਤਿੰਨ ਲੱਖ ਖ਼ਰਾਜ ਤਾਰਿਆ। ਅਬਦਾਲੀ ਨੇ ਖੁਸ਼ ਹੋ ਕੇ ਅਮਰ ਸਿੰਘ ਨੂੰ ਰਾਜਾ-ਇ-ਰਾਜਗਾਨ ਦਾ ਖਿਤਾਬ ਦਿੱਤਾ।

ਅੰਬਾਲੇ ਦੇ ਇਲਾਕੇ ਵਿਚੋਂ ਅਬਦਾਲੀ ਨੇ 30 ਹਜ਼ਾਰ ਔਰਤਾਂ ਮਰਦ ਜੋ ਪਕੜ ਰੱਖੇ ਸਨ। ਰਾਜਾ ਅਮਰ ਸਿੰਘ ਨੇ 2 ਲੱਖ ਨਜ਼ਰਾਨਾ ਦੇ ਕੇ ਅਬਦਾਲੀ ਤੋਂ ਇਨ੍ਹਾਂ ਦੀ ਖਲਾਸੀ ਕਰਵਾ ਘਰੋ-ਘਰੀ ਪਹੁੰਚਾਇਆ। ਏਸ ਨੇਕੀ ਸਦਕਾ ਲੋਕ ਅਮਰ ਸਿੰਘ ਨੂੰ "ਬੰਦੀ ਛੋੜ" ਆਖਣ ਲੱਗੇ।

59 ਸੰਨ 1767 ਵਿਚ ਰਾਜਾ ਅਮਰ ਸਿੰਘ (19) ਪਟਿਆਲੇ ਦੇ ਦੋ ਘੋੜੇ ਜੋਧ ਸਿੰਘ ਕੋਟਕਪੂਰੇ ਨੇ ਚੋਰੀ ਕਰਵਾ ਲਏ। ਰਾਜਾ ਅਮਰ ਸਿੰਘ ਨੇ ਉਸ ਤੇ ਚੜ੍ਹਾਈ ਕਰ ਉਸ ਨੂੰ ਅਤੇ ਉਸ ਦੇ ਪੁੱਤਰ ਜੀਤ ਸਿੰਘ ਨੂੰ ਮਾਰ ਦਿਤਾ।

## ਬਰੂਦ ਨਾਲ ਉਡਾਏ ਗਏ ਹਰਿਮੰਦਰ ਅਤੇ ਸਰੋਵਰ ਦੀ ਸੇਵਾ

60 ਸੰਨ 1768 ਵਿਚ 7 ਸਾਲ ਪਹਿਲੋਂ 1761ਵਿਚ ਜੋ ਅੰਮ੍ਰਿਤਸਰ ਹਰਿਮੰਦਰ ਸਾਹਿਬ ਅਬਦਾਲੀ ਨੇ ਆਪਣੇ ਅਹਿਲਕਾਰ ਕਲੰਦਰ ਖਾਂ ਦੀ ਮਾਰਫਤ ਬਰੂਦ ਨਾਲ ਉਡਵਾ ਕੇ ਸਰੋਵਰ ਭਰਵਾ ਦਿੱਤਾ ਸੀ। ਦੇਸ ਰਾਜ (ਦੇਸਾ) ਇਹ ਅੰਮ੍ਰਿਤਸਰ ਦਾ ਵਸਨੀਕ ਗੁਰਭਗਤ ਖੱਤਰੀ ਸੀ। ਖਾਲਸੇ ਨੇ ਚਾਰ ਲੱਖ ਰੁਪਏ ਇਸ ਦੇ ਸਪੁਰਦ ਕਰਕੇ ਅਹਿਮਦ ਸ਼ਾਹ ਦੁਰਾਨੀ ਦੇ ਉਡਾਏ ਹੋਏ ਮੰਦਰ ਅਤੇ ਸਰੋਵਰ ਨੂੰ ਮੁੜ ਉਸਾਰਨ ਦੀ ਸੇਵਾ ਇਸ ਭਗਤ ਨੂੰ ਸੌਂਪੀ। ਜਿਸ ਨੂੰ ਭਾਈ ਦੇਸ ਰਾਜ ਜੀ ਨੇ ਬਹੁਤ ਉੱਤਮ ਨੀਤੀ ਨਾਲ ਨਿਭਾਇਆ।

61 ਸੰਨ 1769 ਰਾਜਾ ਅਮਰ ਸਿੰਘ (21) ਨੇ ਬਘੇਲ ਸਿੰਘ ਦੇ ਕੁਛ ਪਿੰਡ ਮੱਲ ਲਏ। ਬਘੇਲ ਸਿੰਘ ਨੇ ਹਮਲਾ ਕਰ ਦਿੱਤਾ। ਅਮਰ ਸਿੰਘ ਨੇ ਬਘੇਲ ਸਿੰਘ ਨਾਲ ਸੁਲਾਹ ਕਰ ਲਈ।

| | | |
|---|---|---|
| 63 | ਸੰਨ 1771 | ਮਹਾਰਾਜਾ ਅਮਰ ਸਿੰਘ (23) ਪਟਿਆਲੇ ਨੇ ਬਠਿੰਡੇ ਸੁਖਚੈਨ ਸਿੰਘ ਤੇ ਹਮਲਾ ਕਰ ਦਿੱਤਾ। ਸੁਖਚੈਨ ਸਿੰਘ ਨੇ ਕਿਲ੍ਹਾ ਅਮਰ ਸਿੰਘ ਦੇ ਹਵਾਲੇ ਕਰ ਦਿੱਤਾ। |
| 64 | ਸੰਨ 1772 | ਗਜਪਤ ਸਿੰਘ (34) ਜੀਂਦ ਨੇ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਨੂੰ ਤਿੰਨ ਲੱਖ ਰੁਪਏ ਖ਼ਰਾਜ ਤਾਰ ਕੇ ਰਾਜਾ ਪਦਵੀ ਹਾਸਲ ਕੀਤੀ। |
| 65 | ਸੰਨ 1773 | ਅਹਿਮਦ ਸ਼ਾਹ ਅਬਦਾਲੀ ਦਾ ਦੇਹਾਂਤ ਮਰਗਾਬ ਨਾਮ ਨਗਰ ਵਿਚ ਹੋਇਆ। ਇਸ ਦਾ ਪੁੱਤਰ ਤੈਮੂਰ ਗੱਦੀ ਤੇ ਬੈਠਾ। |
| 65 | ਸੰਨ 1773 | ਰਾਜਾ ਅਮਰ ਸਿੰਘ (25) ਪਟਿਆਲੇ ਦੇ ਘਰ ਰਾਣੀ ਰਾਜ ਕੌਰ ਦੀ ਕੁਖੋਂ ਸਾਹਿਬ ਸਿੰਘ ਦਾ ਜਨਮ ਹੋਇਆ। |
| 65 | ਸੰਨ 1773 | ਰਾਜਾ ਅਮਰ ਸਿੰਘ (25) ਪਟਿਆਲੇ ਦੀ ਭਟੀਆਂ ਨਾਲ ਲੜਾਈ ਸ਼ੁਰੂ ਹੋ ਗਈ। ਅਮਰ ਸਿੰਘ ਦੇ ਵੱਡੇ ਭਰਾ ਹਿੰਮਤ ਸਿੰਘ ਨੇ ਭਵਾਨੀਗੜ੍ਹ ਤੋਂ ਆ ਕੇ ਪਟਿਆਲੇ ਤੇ ਕਬਜ਼ਾ-ਕਰ ਰਾਜੇ ਹੋਣ ਦਾ ਐਲਾਨ ਕਰ ਦਿੱਤਾ। ਆਸ-ਪਾਸ ਦੇ ਬਹੁਤ ਸਾਰੇ ਰਾਜੇ ਅਮਰ ਸਿੰਘ ਦੀ ਮਦਦ ਵਿਚ ਆਏ ਜਿਨ੍ਹਾਂ ਵਿਚ ਜੱਸਾ ਸਿੰਘ ਆਹਲੂਵਾਲੀਆ (55) ਵੀ ਸੀ। ਹਿੰਮਤ ਸਿੰਘ ਨੇ ਡਰ ਕੇ ਮਾਫ਼ੀ ਮੰਗ ਲਈ। ਅਮਰ ਸਿੰਘ ਨੇ ਭਵਾਨੀਗੜ੍ਹ ਨਾਲ ਇਸ ਦੀ ਹੋਰ ਜਾਗੀਰ ਵਧਾ ਦਿੱਤੀ। |
| 65 | ਸੰਨ 1773 | ਸ੍ਰੀ ਗੁਰੂ ਗੋਬਿੰਦ ਸਿੰਘ ਜੀ (107) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੇ ਪਟਿਆਲੇ ਰਹਿੰਦੇ ਸਨ। ਇਨ੍ਹਾਂ ਦੇ ਡੇਰੇ ਮਾਈ ਸੇਵਾਂ (ਨਿਹਾਲ ਕੌਰ) ਬਲ੍ਹਾੜੇ ਦੀ ਆਈ। ਇਸ ਦਾ ਕੋਹੜ ਹੱਟ ਗਿਆ। ਇਹ ਸਦਾ ਲਈ ਡੇਰੇ ਵਿਚ ਹੀ ਰਹੀ। |
| 65 | ਸੰਨ 1773 | ਸ੍ਰੀ ਗੁਰੂ ਗੋਬਿੰਦ ਸਿੰਘ ਜੀ (107) ਜੋ ਅਜਾਪਾਲ ਸਿੰਘ ਜੀ ਦੇ ਨਾਮ ਤੋਂ ਪਟਿਆਲੇ ਰਹਿੰਦੇ ਸਨ। ਪਟਿਆਲੇ (ਪੰਜਾਬ) ਤੋਂ ਨਾਭੇ (ਪੰਜਾਬ) ਚਲੇ। |

## ਨਾਭਾ

**1773 ਈ. (ਸੰਮਤ 1830) ਤੋਂ ਅੰਤ ਸਮੇਂ 14 ਜੂਨ 1812 (ਜੇਠ ਸੁਦੀ 5 ਸੰਮਤ 1869) ਤੱਕ = 39 ਸਾਲ।**

(ਪਟਿਆਲੇ ਤੋਂ ਨਾਭਾ (ਪੰਜਾਬ) ਪੱਛਮ ਵੱਲ 25 ਕਿਲੋਮੀਟਰ ਹੈ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ ਤੇ ਪਟਿਆਲੇ ਤੋਂ ਨਾਭੇ ਰਹੇ = 39 ਸਾਲ। ਨਾਭੇ ਝਿੜੀ ਵਿਚ ਨਿਵਾਸ ਕੀਤਾ। ਇਥੇ ਆਪ 146 ਸਾਲ ਦੀ ਆਯੂ ਤੱਕ ਅੰਤ ਸਮੇਂ ਤੱਕ ਰਹੇ।

65 ਸੰਨ 1773 — ਸ੍ਰੀ ਗੁਰੂ ਗੋਬਿੰਦ ਸਿੰਘ ਜੀ (107) ਅਜਾਪਾਲ ਸਿੰਘ ਜੀ ਦੇ ਨਾਮ ਤੇ ਨਾਭੇ (ਪੰਜਾਬ) ਪਹੁੰਚੇ। ਨਾਭੇ ਝਿੜੀ ਵਿਚ ਨਿਵਾਸ ਕੀਤਾ। ਨਾਭੇ ਦਾ ਰਾਜਾ ਹਮੀਰ ਸਿੰਘ ਸੀ।

66 ਸੰਨ 1774 — ਰਾਜਾ ਅਮਰ ਸਿੰਘ ਪਟਿਆਲੇ ਦਾ ਵੱਡਾ ਭਾਈ ਹਿੰਮਤ ਸਿੰਘ ਚੜ੍ਹਾਈ ਕਰ ਗਿਆ। ਰਾਜਾ ਅਮਰ ਸਿੰਘ ਨੇ ਜਾਗੀਰ ਜ਼ਬਤ ਕਰ ਲਈ ਤੇ ਹਿੰਮਤ ਸਿੰਘ ਦੀ ਵਿਧਵਾ ਨਾਲ ਵਿਆਹ ਕਰ ਲਿਆ।

66 ਸੰਨ 1774 — ਰਾਜਾ ਅਮਰ ਸਿੰਘ (26) ਪਟਿਆਲੇ ਨੇ ਫਤਿਹਾਬਾਦ, ਸਰਸਾ ਤੇ ਰਾਣੀਆਂ ਮੱਲ ਲਏ।

66 ਸੰਨ 1774 — ਗਜਪਤ ਸਿੰਘ (36) ਰਾਜਾ ਜੀਂਦ ਦੀ ਸਪੁਤ੍ਰੀ ਰਾਜ ਕੌਰ ਦਾ ਵਿਵਾਹ ਮਹਾਂ ਸਿੰਘ (14) ਸ਼ੁਕਰਚੀਏ ਨਾਲ ਹੋਇਆ।

66 ਸੰਨ 1774 — ਸ: ਜੱਸਾ ਸਿੰਘ ਆਹਲੂਵਾਲੀਏ (56) ਨੇ ਇਬਰਾਹੀਮ ਭੱਟੀ ਤੋਂ ਕਪੂਰਥਲਾ ਜਿੱਤ ਕੇ ਰਾਜਧਾਨੀ ਬਣਾਈ।

67 ਸੰਨ 1775 — ਰਾਜੇ ਹਮੀਰ ਸਿੰਘ ਨਾਭਾ ਦੇ ਘਰ ਜਸਵੰਤ ਸਿੰਘ ਜਨਮ ਹੋਇਆ।

67 ਸੰਨ 1775 — ਦਿੱਲੀ ਦੇ ਵਜ਼ੀਰ ਨੇ ਰਹੀਮ ਦਾਦ ਖਾਂ ਨੂੰ ਗਜਪਤ ਸਿੰਘ (37) ਜੀਂਦ ਤੇ ਚੜ੍ਹਾਈ ਕਰਨ ਵਾਸਤੇ ਭੇਜਿਆ। ਗਜਪਤ ਸਿੰਘ ਦਾ ਮਦਦ 'ਤੇ ਪਟਿਆਲਾ, ਨਾਭਾ ਤੇ ਕੈਥਲੀਏ ਆ ਗਏ। ਲੜਾਈ ਵਿਚ ਰਹੀਮ ਦਾਦ ਖਾਂ ਦੀ ਅੱਖ ਵਿਚ ਗੋਲੀ ਲੱਗੀ ਤੇ ਮਰ ਗਿਆ। ਗਜਪਤ ਸਿੰਘ (37) ਨੇ ਪਹਰਾਨਾ, ਗਹਾਨਾ ਤੇ ਪਟਿਆਲੇ ਦੇ ਰਾਜੇ ਅਮਰ ਸਿੰਘ (27) ਹਾਂਸੀ, ਹਿਸਾਰ ਤੇ ਰੋਹਤਕ 'ਤੇ ਕਬਜ਼ਾ ਕਰ ਲਿਆ। ਨਜਫ ਖਾਂ ਵਜ਼ੀਰ ਨੇ ਫੇਰ ਨਜਫ ਕੁਲੀ ਨੂੰ ਫੌਜ ਦੇ ਕੇ ਭੇਜਿਆ। ਮਹਾਰਾਜਾ ਪਟਿਆਲਾ ਤੇ ਜੀਂਦ ਨੇ ਸੁਲਾਹ ਕਰ ਲਈ ਤੇ ਖਰਾਜ ਦੇਣਾ ਮੰਨ ਲਿਆ।

67 ਸੰਨ 1775 — ਵਿਹ ਨੱਥਾ ਸਿੰਘ, ਦਿਆਲ ਸਿੰਘ ਜਿਨ੍ਹਾਂ ਨੇ 13 ਸਾਲ ਪਹਿਲੋਂ ਅੰਮ੍ਰਿਤਸਰ ਦੀ ਰੱਖਿਆ ਲਈ ਦੁਰਾਨੀਆਂ ਨਾਲ ਜੰਗ ਕਰਕੇ ਫਤਹਿ ਪਾਈ। ਇਹ ਦੋਨੋਂ ਭਾਈ ਸਿਆਲ ਕੋਟ ਤੈਮੂਰ ਦੀ ਫੌਜ ਨਾਲ ਜੰਗ ਕਰਕੇ ਸ਼ਹੀਦ

ਹੋ ਗਏ। (ਸ਼ਹੀਦ ਗੰਜ ਗੁਰਦੁਆਰਾ ਬਾਬੇ ਦੀ ਬੇਰ ਸਿਆਲ ਕੋਟ ਹੈ)।

68 ਸੰਨ 1776 ਮਹਾਰਾਜਾ ਨਾਭਾ ਹਮੀਰ ਸਿੰਘ ਨੇ ਰੋੜੀ ਦੇ ਪਰਗਨੇ ਤੇ ਅਧਿਕਾਰ ਜਮਾਇਆ

## ਜੱਸਾ ਸਿੰਘ ਰਾਮਗੜ੍ਹੀਆ ਇਲਾਕੇ ਛਡ ਗਿਆ

68 ਸੰਨ 1776 ਜੱਸਾ ਸਿੰਘ ਆਹਲੂਵਾਲੀਆ (58) ਤੇ ਜੱਸਾ ਸਿੰਘ ਰਾਮਗੜ੍ਹੀਆ (53) ਆਪਸ ਵਿਚ ਸ੍ਰੀ ਹਰਿਗੋਬਿੰਦ ਪੁਰ ਦੇ ਕੋਲ ਲੱੜੇ। ਇਸ ਲੜਾਈ ਵਿਚ ਰਾਮਗੜ੍ਹੀਏ ਪੂਰੀ ਤਰ੍ਹਾਂ ਹਾਰ ਗਏ। ਇਲਾਕੇ ਛੱਡ ਕੇ ਸਰਸੇ, ਹਿਸਾਰ ਨੂੰ ਚਲੇ ਗਏ।

ਹਿਸਾਰ ਦੇ ਇਲਾਕੇ ਵਿਚ ਲੁਟਮਾਰ ਕਰਕੇ ਰਾਮਗੜ੍ਹੀਏ ਗੁਜ਼ਾਰਾ ਕਰਨ ਲੱਗੇ। ਸ੍ਰ: ਜੱਸਾ ਸਿੰਘ ਨੇ ਹਿਸਾਰ ਦੇ ਹਾਕਮ ਨੂੰ ਕਤਲ ਕਰ ਕੇ ਇਕ ਪੰਡਤ ਦੀਆਂ ਲੜਕੀਆਂ ਛੁਡਾਈਆਂ। ਮੇਰਠ ਤੱਕ ਧਾਵਾ ਕਰਕੇ ਨਜ਼ਰਾਨਾ ਲਿਆ ਤੇ ਇਕ ਵਾਰ ਦਿੱਲੀ ਤੇ ਹਮਲਾ ਕਰਕੇ ਮੁਗਲਾਂ ਦੀਆ ਚਾਰ ਤੋਪਾਂ ਖੋਹ ਲਈਆਂ।

71 ਅਕਤੂਬਰ ਸੰਨ 1779 ਵਿਚ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਨੇ ਮਾਲਵੇ ਦੇ ਸਿੱਖਾਂ ਨੂੰ ਸਰ ਕਰਨ ਵਾਸਤੇ ਨਵਾਬ ਅਬਦੁਲ ਅਹਿਦ ਤੇ ਸ਼ਾਹਜ਼ਾਦਾ ਫ਼ਰਖੰਦਾ ਬਖਤ ਨੂੰ ਪੰਜਾਹ ਹਜ਼ਾਰ ਫੌਜ਼ ਤੇ ਦੋ ਸੌ ਤੋਪਾਂ ਦੇ ਕੇ ਦਿੱਲੀਓਂ ਭੇਜਿਆ। ਜਦ ਨਵਾਬ ਕਰਨਾਲ ਪੁੱਜਿਆ ਤਾਂ ਸ੍ਰ: ਬਘੇਲ ਸਿੰਘ ਦੀਵਾਨ ਸਿੰਘ, ਕਰਮ ਸਿੰਘ ਨਿਰਮਲਾ ਤੇ ਰਾਜਾ ਗਜਪਤ ਸਿੰਘ (41) ਜੀਂਦ ਉਸ ਨਾਲ ਆ ਮਿਲੇ। ਇਨ੍ਹਾਂ ਸਾਰਿਆਂ ਨੇ ਨਵਾਬ ਨੂੰ ਪਟਿਆਲੇ ਦੇ ਵਿਰੁੱਧ ਭੜਕਾਇਆ। ਨਵਾਬ ਥਾਨੇਸਰ ਪੁੱਜਾ ਤਾਂ ਕੈਥਲ ਵਾਲਾ ਦੇਸੂ ਸਿੰਘ ਆਣ ਹਾਜ਼ਰ ਹੋਇਆ। ਨਵਾਬ ਨੇ ਇਸ ਨੂੰ ਚਾਰ ਲੱਖ ਖਰਾਜ ਤਾਰਨ ਬਦਲੇ ਮਜਬੂਰ ਕੀਤਾ। ਉਸ ਨੇ ਤਿੰਨ ਲੱਖ ਦੇ ਦਿੱਤਾ ਤੇ ਇਕ ਲੱਖ ਬਦਲੇ ਆਪਣੇ ਪੁੱਤਰ ਲਾਲ ਸਿੰਘ ਨੂੰ ਜ਼ਮਾਨਤ ਵਜੋਂ ਦਿੱਤਾ। ਜਦੋਂ ਪਟਿਆਲੇ ਪੁੱਜਾ ਤਾਂ ਦੀਵਾਨ ਨਾਨੂੰ ਮਲ ਆਣ ਹਾਜ਼ਰ ਹੋਇਆ। ਦੀਵਾਨ ਨਾਨੂੰ ਮਲ ਸਤ ਲੱਖ ਖਰਾਜ ਦੇਣਾ ਮੰਨ ਗਿਆ। ਪਰ ਨਵਾਬ ਨੇ ਰਾਜਾ ਅਮਰ ਸਿੰਘ (31) ਪਟਿਆਲਾ ਦੇ ਹਾਜ਼ਰ ਹੋਣ ਤੇ ਜ਼ੋਰ ਦਿੱਤਾ। ਨਵਾਬ ਨੇ ਕਿਲ੍ਹਾ ਸਫੈਦੋਂ ਬਾਰੂਦ ਨਾਲ ਉਡਾ ਦਿਤਾ ਤੇ ਤਿੰਨ ਸੌ ਸਿਪਾਹੀ

ਜਿਊਂਦੇ ਹੀ ਸਾੜ ਦਿੱਤੇ। ਰਾਜੇ ਅਮਰ ਸਿੰਘ ਨੇ ਟਾਕਰੇ ਦੀ ਤਿਆਰੀ ਕਰ ਲਈ। ਦੋ ਦਿਨ ਸਖ਼ਤ ਲੜਾਈ ਹੋਈ।

ਨਵਾਬ ਨੂੰ ਪਤਾ ਲੱਗਾ ਕਿ ਪਟਿਆਲੇ ਦੀ ਮਦਦ ਤੇ ਜੱਸਾ ਸਿੰਘ ਆਹਲੂਵਾਲੀਆ (61), ਸ: ਜੈ ਸਿੰਘ ਹਕੀਕਤ ਸਿੰਘ ਕਨ੍ਹਈਏ ਆਦਿ ਸਿੰਘਾਂ ਦੀ ਦੋ ਲੱਖ ਫੌਜ ਲੈ ਕੇ ਆ ਰਿਹਾ ਹੈ ਤਾਂ ਨਵਾਬ 14 ਅਕਤੂਬਰ ਨੂੰ ਘੇਰਾ ਉਠਾ ਕੇ ਵਾਪਸ ਤੁਰ ਗਿਆ। ਸਿੱਖਾਂ ਨੇ ਮਗਰੋਂ ਹਮਲਾ ਕਰਕੇ ਫੌਜ ਲੁੱਟ ਲਈ। ਸ਼ਾਹੀ ਫੌਜ ਨੇ ਪਾਨੀਪਤ ਜਾ ਸਾਹ ਲਿਆ।

## ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ

72 2 ਨਵੰਬਰ 1780 ਮਹਾਰਾਜਾ ਰਣਜੀਤ ਸਿੰਘ ਦਾ ਜਨਮ ਮਿਸਲ ਸ਼ੁਕਰਚੱਕੀਆ ਦੇ ਜੱਥੇਦਾਰ ਸ: ਮਹਾਂ ਸਿੰਘ ਦੇ ਘਰ ਜੀਂਦ ਪਤਿਰਾਜਾ ਗਜਪਤ ਸਿੰਘ (42) ਦੀ ਸਪੁਤ੍ਰੀ ਰਾਜ ਕੌਰ ਦੇ ਉਦਰ ਤੋਂ ਗੁਜਰਾਂਵਾਲੇ ਹੋਇਆ।

73 ਸੰਨ 1781 ਮਹਾਰਾਜਾ ਪਟਿਆਲਾ ਅਮਰ ਸਿੰਘ (33) ਦਾ ਜਲੰਧਰ ਰੋਗ ਨਾਲ ਦੇਹਾਂਤ ਹੋ ਗਿਆ। ਆਪ ਜੀ ਦਾ ਪੁੱਤਰ ਸਾਹਿਬ ਸਿੰਘ (8) ਗੱਦੀ 'ਤੇ ਬੈਠਾ। (ਸਾਹਿਬ ਸਿੰਘ ਪੁੱਤਰ ਅਮਰ ਸਿੰਘ ਪੁੱਤਰ ਸਰਦੂਲ ਸਿੰਘ ਪੋਤਰ ਆਲਾ ਸਿੰਘ) ਰਾਜ ਪ੍ਰਬੰਧ ਹੁਕਮਾਂ ਦਾਦੀ ਨੇ ਕੀਤਾ ਅਤੇ ਰਾਜ ਚਲਾਉਣ ਵਿਚ ਵੱਡੀ ਭੈਣ ਸਾਹਿਬ ਕੌਰ ਹਿੱਸਾ ਲੈਂਦੀ ਰਹੀ।

73 ਸੰਨ 1781 ਅੰਮ੍ਰਿਤਸਰ ਰਾਮਦਾਸ ਸਰੋਵਰ ਵਿਚ ਜਲ ਲਿਆਉਣ ਵਾਸਤੇ ਸੰਤ ਪ੍ਰੀਤਮ ਦਾਸ ਅਤੇ ਸੰਤੋਖ ਦਾਸ ਜੀ ਨੇ ਪਿੰਡਾਂ ਦੇ ਲੋਕਾਂ ਦੀ ਸਹਾਇਤਾ ਨਾਲ ਹੰਸਲੀ ਬਣਵਾਈ।

## ਮਹਾਰਾਜ ਨਾਭਾ ਹਮੀਰ ਸਿੰਘ ਚੜ੍ਹਾਈ ਕਰ ਗਏ

75 ਸੰਨ 1783 ਮਹਾਰਾਜ ਹਮੀਰ ਸਿੰਘ ਨਾਭਾ ਜੀ ਚੜ੍ਹਾਈ ਕਰ ਗਏ। ਉਨ੍ਹਾਂ ਦਾ ਪੁੱਤਰ ਜਸਵੰਤ ਸਿੰਘ (8) ਗੱਦੀ 'ਤੇ ਬੈਠਾ। ਜਸਵੰਤ ਸਿੰਘ ਦੀ ਮਤ੍ਰੇਈ ਮਾਂ ਦੇਸੋ ਨੇ ਰਾਜ ਉਦਮ ਨਾਲ ਚਲਾਇਆ।

## ਜੱਸਾ ਸਿੰਘ ਆਹਲੂਵਾਲੀਏ ਚੜ੍ਹਾਈ ਕਰ ਗਏ

75 ਸੰਨ 1783 ਸ੍ਰ. ਜੱਸਾ ਸਿੰਘ ਆਹਲੂਵਾਲੀਏ (65) ਦਾ ਦੇਹਾਂਤ ਅੰਮ੍ਰਿਤਸਰ ਹੋ ਗਿਆ। ਇਨ੍ਹਾਂ ਦੀ ਸਮਾਧੀ ਬਾਬੇ ਅੱਟਲ ਪਾਸ ਹੈ। ਬੜਾ ਖੂਬਸੂਰਤ ਤੇ ਲੰਬਾ ਜਵਾਨ ਸੀ। ਇਨ੍ਹਾਂ ਦੀਆਂ ਬਾਹਾਂ ਗੋਡਿਆਂ ਤੱਕ ਲੰਬੀਆਂ ਸਨ। ਖੁਰਾਕ ਇਕ ਵੇਲੇ ਇਕ ਡੰਗ ਦੀ ਇਕ ਸੇਰ ਮੱਖਣ ਤੇ ਅਧਾ ਬੱਕਰਾ ਸੀ। ਆਪ ਜੀ ਦੀ ਕੋਈ ਔਲਾਦ ਨਹੀਂ ਸੀ। ਇਸ ਕਾਰਨ ਰਾਜ ਦਾ ਮਾਲਕ ਭਾਗ ਸਿੰਘ ਥਾਪਿਆ ਗਿਆ।

## ਜੱਸਾ ਸਿੰਘ ਰਾਮਗੜ੍ਹੀਆ ਵਾਪਸ ਆ ਗਏ

75 ਸੰਨ 1783 ਜੱਸਾ ਸਿੰਘ ਰਾਮਗੜ੍ਹੀਆ (60) ਜੋ ਕਿ 8 ਸਾਲ ਤੋਂ ਜੱਸਾ ਸਿੰਘ ਆਹਲੂਵਾਲੀਏ ਨਾਲ ਵਿਗਾੜ ਹੋ ਜਾਣ ਕਾਰਨ ਮਰਸੇ ਹਿਸਾਰ ਵੱਲ ਰਹਿ ਕੇ ਦਿੱਲੀ ਤੱਕ ਮਾਰਾਂ ਮਾਰਦਾ ਰਿਹਾ। ਆਹਲੂਵਾਲੀਏ ਦੇ ਦੇਹਾਂਤ ਪਿਛੋਂ ਵਾਪਸ ਆ ਗਿਆ।

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ਸਰਵਾਲੇ

7 ਅਕਤੂਬਰ ਸੰਨ 1708 ਨੂੰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ (42) ਦੇ ਹਜ਼ੂਰ ਸਾਹਿਬ ਨਦੇੜ ਕੌਤਕ ਰਚਾਨ ਸਮੇਂ ਸਿੱਖਾਂ ਅਰਜ਼ ਕੀਤੀ "ਜੀ ਸੱਚੇ ਪਾਤਸ਼ਾਹ ਜੀ ਨਾਮ ਦੇਣ ਵਾਲਾ ਕਿਹੜਾ ਗੁਰੂ ਹੋਸੀ। ਜਿਹੜਾ ਸਾਨੂੰ ਰਮਤੇ ਪਾਸੀ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਭੇਦ ਸਮਝਾਸੀ ਅਤੇ ਸਾਡੇ ਪਾਪੀ ਜੀਵਾਂ ਦਾ ਉਧਾਰ ਕਰਸੀ", ਤਾਂ ਦਸਮੇ ਪਾਤਸ਼ਾਹ ਕਹਿਆ, "ਸਿਖੋ ਸੁਣੋ ਦਸਨਾ ਨਹੀਂ ਸੀ, ਪਰ ਤੁਸਾਂ ਪੁਛਿਆ ਹੈਵੇ, ਹੁਣ ਨਾਮ ਦੇਣੇ ਵਾਲਾ ਗੁਰੂ ਹਿਕ ਸ਼ਹਿਰ ਸਰਵਾਲਾ ਹੋਸੀ ਓਸ ਵਿਚ ਅਵਤਾਰ ਧਾਰਸੀ ਤੇ ਭੁਜਨ ਵੀ ਦੇਸੀ ਕਲ (ਕਲਜੁਗ) ਭੰਜਨ ਦਾ ਭੰਡਾਰਾ ਉਸਦੇ ਹੱਥ ਹੋਸੀ।" ਇਹਨਾਂ ਕੀਤੇ ਵਾਕਾਂ ਅਨੁਸਾਰ

77 24 ਫਰਵਰੀ ਸੰਨ 1785 (ਸੰਮਤ 1841 ਫਗਨ ਸੁਦੀ 15) ਨੂੰ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਜਨਮ ਸ਼ਹਿਰ ਸਰਵਾਲੇ ਪੰਜਾਬ ਦੇ ਪੱਛਮੀ ਭਾਗ ਪੋਠੋਹਾਰ

ਜ਼ਿਲਾ ਅਟਕ ਪਿਤਾ ਦਿਆਲ ਸਿੰਘ ਅਰੋੜੇ ਖਤਰੇ ਮਾਤਾ ਭਾਗਤਰੀ ਦੀ ਕੁਖੋਂ ਹੋਇਆ। (ਪੜ੍ਹੋ ਪੁਸਤਕ ਨਾਮਧਾਰੀ ਇਤਿਹਾਸ ਈ: 1935 ਚੇਤਰ 1991) ਇੰਦਰ ਸਿੰਘ ਚਕ੍ਰਵਰਤੀ (31) ਸ੍ਰੀ ਭੈਣੀ ਸਾਹਿਬ ਸਫਾ 2-3।

| | | |
|---|---|---|
| ਜਨਮ | ਆਯੂ | ਸਮਾਏ ਹਜ਼ਰੋ |
| 24 ਫਰਵਰੀ 1785 | 78 | 6 ਦਸੰਬਰ 1862 |

77 ਸੰਨ 1785 ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ ਦੀ ਕਮਜ਼ੋਰੀ ਵੇਖ ਕੇ ਮਰਹੱਟੇ ਮਾਧਵ ਰਾਓ ਸਿੰਧੀਏ ਨੇ ਦਿੱਲੀ ਤੇ ਕਬਜ਼ਾ ਕੀਤਾ। ਸ਼ਾਹ ਆਲਮ ਨਾਮ ਮਾਤ੍ਰ ਹੋ ਗਿਆ।

## *ਮਹਾਰਾਜ ਰਣਜੀਤ ਸਿੰਘ ਜੀ ਦਾ ਵਿਵਾਹ*

78 ਸੰਨ 1786 ਮਹਾਰਾਜਾ ਰਣਜੀਤ ਸਿੰਘ (6) ਦੀ ਸ਼ਾਦੀ ਜੈ ਸਿੰਘ ਮਿਸਲ ਕਨੈਯਾ ਦੀ ਨੂੰਹ ਸਦਾ ਕੌਰ ਵਿਧਵਾ ਗੁਰਬਖਸ਼ ਦੀ ਲੜਕੀ ਮਹਿਤਾਬ ਕੌਰ ਨਾਲ ਹੋਈ।

79 ਸੰਨ 1787 ਜ਼ਾਬਤਾ ਖਾਨ ਦੇ ਪੁੱਤਰ ਗੁਲਾਮ ਕਾਦਰ ਜੋ ਸਹਾਰਨਪੁਰ ਅਤੇ ਮੇਰਠ ਦਾ ਜਾਗੀਰਦਾਰ ਸੀ ਮਰਹੱਟਿਆਂ ਨੂੰ ਜਿੱਤ ਕੇ ਦਿੱਲੀ ਮੱਲੀ।

79 ਸੰਨ 1787 ਰਾਜਾ ਸਾਹਿਬ ਸਿੰਘ (14) ਪਟਿਆਲਾ ਦੀ ਸ਼ਾਦੀ ਭੰਗੀਆ ਦੀ ਮਿਸਲ ਸ੍ਰ: ਗੰਡਾ ਸਿੰਘ ਦੇ ਘਰ ਰਤਨ ਕੌਰ (ਆਸ ਕੌਰ) ਨਾਲ ਹੋਈ।

79 ਸੰਨ 1787 ਖੁੜਾ ਮਣੀ ਭਾਈ ਸੰਤੋਖ ਸਿੰਘ ਜੀ ਦਾ ਜਨਮ ਨੂਰ ਦੀ ਸਰਾਏ (ਤਰਨ ਤਾਰਨ) ਹੋਇਆ। ਆਪ ਜੀ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਰਚਿਆ।

| | | |
|---|---|---|
| ਜਨਮ | ਆਯੂ | ਦੇਹਾਂਤ |
| 1787 | 56 ਸਾਲ | ਮੂਥਲੀ ਕੈਥਲ 1843 |

80 10 ਅਗਸਤ ਸੰਨ 1788 ਗੁਲਾਮ ਕਾਦਰ ਨੇ ਖੰਜਰ ਨਾਲ ਸ਼ਾਹ ਆਲਮ ਨੰ: 13 ਦੀਆਂ ਅੱਖਾਂ ਕੱਢ ਦਿੱਤੀਆਂ।

ਮਰਹੱਟਿਆਂ ਨਾਲ ਗੁਲਾਮ ਕਾਦਰ ਦਾ ਮੁਠਭੇੜ ਹੋਇਆ। ਉਹਨਾਂ ਗੁਲਾਮ ਕਾਦਰ ਦੇ ਹੱਥ ਪੈਰ ਵੱਢ ਪਿੰਜਰੇ ਵਿਚ ਪਾ ਦਿੱਲੀ ਭੇਜਿਆ। ਸ਼ਾਹ ਆਲਮ ਫੇਰ ਮਰਹੱਟਿਆ ਦੇ ਵੱਸ ਪੈ ਗਿਆ। ਅੰਤ ਨੂੰ ਅੰਗ੍ਰੇਜ਼

ਨੇ ਇਸ ਨੂੰ ਕੈਦ ਤੋਂ ਛੁੜਾ ਕੇ ਗੁਜ਼ਾਰਾ ਭੱਤਾ ਕਾਇਮ ਕਰ ਦਿੱਤਾ ਅਤੇ ਨਾਮ ਮਾਤ੍ਰ ਬਾਦਸ਼ਾਹ ਥਾਪੀ ਰੱਖਿਆ।

81 ਸੰਨ 1789 ਮਹਾਰਾਜਾ ਗਜਪਤ ਸਿੰਘ (51) ਜੀਂਦ ਚਲਾਣਾ ਕਰ ਗਏ। ਇਹ ਮਹਾਰਾਜਾ ਰਣਜੀਤ ਸਿੰਘ (9) ਦੇ ਨਾਨੇ ਸਨ। ਜੀਂਦ ਦੀ ਗੱਦੀ 'ਤੇ ਰਾਜਾ ਗਜਪਤ ਦਾ ਵਿਚਲਾ ਪੁੱਤਰ ਭਾਗ ਸਿੰਘ (੨੧) ਬੈਠਾ।

82 ਸੰਨ 1790 ਵਿਚ ਸ੍ਰ: ਜੈ ਸਿੰਘ ਮਿਸਲ ਕਨੱਈਆ ਦਾ ਦੇਹਾਂਤ ਹੋ ਗਿਆ। ਮਿਸਲ ਕੱਨਈਆ ਦੀ ਲੀਡਰ ਇਸ ਦੀ ਨੂੰਹ ਸਦਾ ਕੌਰ ਵਿਧਵਾ ਗੁਰਬਖ਼ਸ਼ ਸਿੰਘ ਬਣੀ। ਜੋ ਕਿ ਮਹਾਰਾਜਾ ਰਣਜੀਤ ਸਿੰਘ (10) ਦੀ ਸੱਸ ਸੀ।

82 ਸੰਨ 1790 ਵਿਚ ਮਹਾਰਾਜਾ ਜਸਵੰਤ ਸਿੰਘ (15) ਨਾਭਾ ਦੀ ਮਤ੍ਰੇਈ ਮਾਂ ਦੇਸੋ ਦਾ ਦੇਹਾਂਤ ਹੋ ਗਿਆ। ਰਾਜਾ ਜਸਵੰਤ ਸਿੰਘ ਨੇ ਰਾਜ ਸੰਭਾਲਿਆ।

## ਦਿੱਲੀ ਦੇ ਗੁਰਦੁਆਰੇ ਬਣਵਾਏ

82 ਸੰਨ 1790 ਬਘੇਲ ਸਿੰਘ ਜੋ ਪਿੰਡ ਝਬਾਲ ਜ਼ਿਲਾ ਅੰਮ੍ਰਿਤਸਰ ਦਾ ਸਰਦਾਰ ਕਰੋੜ ਸਿੰਘੀਆਂ ਮਿਸਲ ਵਿਚੋਂ ਸੀ। ਇਸ ਨੇ ਖਾਲਸੇ ਦੀ ਸੈਨਾ ਨਾਲ ਦਿੱਲੀ ਫਤਹਿ ਕੀਤੀ ਅਤੇ ਸ਼ਾਹ ਆਲਮ ਦਿੱਲੀ ਦੇ ਬਾਦਸ਼ਾਹ ਤੋਂ ਤ੍ਰਿੰਨ ਲੱਖ ਰੁਪਏ ਭੇਟ ਲੈ ਕੇ ਦਿੱਲੀ ਦੇ ਗੁਰਦੁਆਰੇ ਬਣਵਾਏ। ਗੁਰਦੁਆਰਿਆਂ ਦੇ ਨਾਮ ਜਾਗੀਰ ਲਵਾ ਕੇ ਪੰਜਾਬ ਨੂੰ ਵਾਪਸ ਆਇਆ। ਉਚ ਘਰਾਣੇ ਦੇ ਸਰਦਾਰ ਅਤੇ ਰਾਜੇ ਆਪ ਜੀ ਤੋਂ ਅੰਮ੍ਰਿਤ ਛਕਣਾ ਪੁੰਨ ਕਰਮ ਜਾਣਦੇ ਸਨ।

## ਹਜ਼ੂਰ ਸਾਹਿਬ ਨਦੇੜ ਦੇ ਹਾਲਾਤ

83 ਸੰਨ 1791 ਹਜ਼ੂਰ ਸਾਹਿਬ (ਨਦੇੜ) ਵਿਚ ਮੁਸਲਮਾਨਾਂ ਨੇ ਮੁਖੀ ਸਿੰਘਾਂ 'ਤੇ ਹੱਲਾ ਬੋਲ ਦਿੱਤਾ। ਸਾਰੇ ਇਲਾਕੇ ਦੀ ਤੁਰਕਾਨੀ ਸਿੰਘਾਂ 'ਤੇ ਟੁੱਟ ਕੇ ਪੈ ਗਈ। ਸ੍ਰ: ਰਾਮ ਸਿੰਘ ਚੜ੍ਹਤ ਸਿੰਘ ਆਦਿਕ ਸ਼ਹੀਦੀਆਂ ਪਾ ਗਏ। ਤੇ ਹੋਰ ਜੋ ਸਿੰਘ ਸਨ ਸਾਰੇ ਹੀ ਸੱਚਖੰਡ ਸਾਹਿਬ ਦੀ ਰੱਖਿਆ ਤੇ ਸੰਭਾਲ ਕਰਦੇ ਹੋਏ ਸੱਚਖੰਡ ਜਾ ਬਿਰਾਜੇ। (ਉਸ ਪਿਛੋਂ 32 ਸਾਲ ਤੱਕ ਕੋਈ ਵੀ ਸਿੱਖ ਦੇਖਣ ਨੂੰ ਨਹੀਂ ਮਿਲਦਾ ਸੀ। 1823 ਈ: (ਸੰਮਤ 1880 ਵਿਚ

ਉਦਾਸੀਆਂ ਦੀ ਇਕ ਮੰਡਲੀ ਨੇ ਸੇਵਾ ਸੰਭਾਲ ਲਈ। (ਇਸ ਤੋਂ ਅੱਗੇ ਪੜ੍ਹੋ ਨਦੇੜ ਕੌਤਕ ਬਾਦ ਦਸਮ ਗੁਰ ਦਰਸ਼ਨ 115-124-127 ਸਾਲ ਬਾਦ)

## ਮਹਾਰਾਜਾ ਰਣਜੀਤ ਸਿੰਘ ਗੱਦੀ ਤੇ

84 ਸੰਨ 1792 — ਵਿਚ ਮਹਾਰਾਜਾ ਰਣਜੀਤ ਸਿੰਘ (12) ਜੀ ਦੇ ਪਿਤਾ ਮਹਾਂ ਸਿੰਘ (32) ਮਿਸਲ ਸੁਕਰਚੱਕੀਆ ਦਾ ਦੇਹਾਂਤ ਗੁਜਰਾਂਵਾਲਾ ਹੋਇਆ। ਮਹਾਰਾਜਾ ਰਣਜੀਤ ਸਿੰਘ ਗੁਜਰਾਂਵਾਲਾ ਗੱਦੀ ਤੇ ਬੈਠੇ।

85 ਸੰਨ 1793 — ਤੈਮੂਰ ਜੋ ਕਾਬਲ ਦੀ ਗੱਦੀ ਤੇ ਸੀ, ਮਰ ਗਿਆ। ਇਸਦਾ ਪੋਤਰ ਜ਼ਮਾਨ ਸ਼ਾਹ ਕਾਬਲ ਦੀ ਗੱਦੀ ਤੇ ਬੈਠਾ। (ਜ਼ਮਾਨ ਸ਼ਾਹ ਪੁੱਤਰ ਤੈਮੂਰ ਪੁੱਤਰ ਅਹਿਮਦ ਸ਼ਾਹ ਅਬਦਾਲੀ (ਦੁਰਾਨੀ)

86 ਸੰਨ 1794 — ਅਨੰਤ ਰਾਉ ਤੇ ਲਛਮਨ ਰਾਓ ਮਰਹੱਟੇ ਜਿਨ੍ਹਾਂ ਦੇ ਕਿ ਸ਼ਾਹ ਆਲਮ ਦਿੱਲੀ ਦਾ ਬਾਦਸ਼ਾਹ ਵੱਸ ਪੈ ਚੁੱਕਿਆ ਸੀ। ਇਨ੍ਹਾਂ ਮਰਹੱਟਿਆਂ ਨੇ ਪਟਿਆਲੇ ਤੇ ਆ ਚੜ੍ਹਾਈ ਕੀਤੀ। ਸਿੱਖਾਂ ਦੇ ਪੈਰ ਹਿਲਦੇ ਵੇਖ ਸਾਹਿਬ ਸਿੰਘ (21) ਪਟਿਆਲੇ ਦੀ ਵੱਡੀ ਭੈਣ ਸਾਹਿਬ ਕੌਰ ਜੋ ਜੈਮਲ ਸਿੰਘ ਕਨੈਯਾ ਦੀ ਧਰਮ ਪਤਨੀ ਸੀ। ਇਸ ਨੇ ਰੱਥ ਤੋਂ ਉਤਰ ਕੇ ਘੋੜੇ ਤੇ ਸਵਾਰ ਹੋ ਹੱਥ ਵਿਚ ਤਲਵਾਰ ਫੜੀ ਤੇ ਫਤਹਿ ਪਾਈ।

89 ਸੰਨ 1797 — ਜ਼ਮਾਨ ਸ਼ਾਹ ਜੋ ਕਾਬਲ ਦੀ ਗੱਦੀ ਤੇ ਸੀ। ਇਸ ਨੇ ਪੰਜਾਬ ਤੇ ਚੜ੍ਹਾਈ ਕੀਤੀ। ਸਿੱਖਾਂ ਅਤੇ ਹਿੰਦੂਆਂ ਨੂੰ ਅਨੇਕ ਕਸ਼ਟ ਦਿੱਤੇ। ਪਰ ਪਿਛੇ ਗਜ਼ਨੀ ਵਿਚ ਅਸ਼ਾਂਤੀ ਫੈਲ ਜਾਣ ਕਾਰਨ ਪੰਜਾਬ ਵਿਚ ਅਪਨੇ ਬੇਟੇ ਕਿਹਾਨ ਸ਼ਾਹ ਨੂੰ ਛੱਡ ਕੇ ਗਜ਼ਨੀ ਵਾਪਸ ਚਲਾ ਗਿਆ।

## ਕਵੀ ਸੁੱਖਾ ਸਿੰਘ

89 ਸੰਨ 1797 — ਕਵੀ ਸੁੱਖਾ ਸਿੰਘ (29) ਜੋ ਕਿ ਕੇਸਗੜ੍ਹ ਸਾਹਿਬ ਆਨੰਦਪੁਰ ਸਾਹਿਬ ਦੇ ਗਿਆਨੀ ਸਨ। ਗੁਰ ਬਿਲਾਸ ਪਾਤਸ਼ਾਹੀ ਦਸਵੀਂ ਦੀ ਰਚਨਾ ਕੀਤੀ।

90 ਸੰਨ 1798 — ਵਿਚ ਪਟਿਆਲੇ ਦੇ ਰਾਜਾ ਸਾਹਿਬ ਸਿੰਘ (25) ਦੇ ਗ੍ਰਹਿ ਵਿਖੇ ਰਾਣੀ ਆਸ ਕੌਰ (ਰਤਨ ਕੌਰ) ਦੀ ਕੁਖੋਂ ਮਹਾਰਾਜਾ ਕਰਮ ਸਿੰਘ ਦਾ ਜਨਮ

ਹੋਇਆ।

90 ਸੰਨ 1798 ਸ਼ਾਹਚੀਖਾਨ ਦਾ ਅਸਲ ਨਾਮ ਅਹਿਮਦ ਖਾਂ ਸੀ। ਇਹ ਅਹਿਮਦ ਸ਼ਾਹ ਦੁਰਾਨੀ ਦੇ ਪੋਤੇ ਜ਼ਮਾਨ ਸ਼ਾਹ ਦਾ ਸੈਨਾਪਤਿ ਸੀ। ਇਸ ਸ਼ਾਹਚੀਖਾਨ ਨੂੰ ਜ਼ਮਾਨ ਸ਼ਾਹ ਨੇ ਬਾਰਾਂ ਹਜ਼ਾਰ ਘੋੜ ਚੜ੍ਹੀ ਫੌਜ ਦੇ ਕੇ ਪੰਜਾਬ ਦੇ ਪ੍ਰਬੰਧ ਲਈ ਭੇਜਿਆ। ਇਸ ਨੇ ਸਿੰਘਾਂ ਅਤੇ ਹਿੰਦੂਆਂ ਨੂੰ ਭਾਰੀ ਦੁਖ ਦਿੱਤੇ।

90 ਸੰਨ 1798 ਰਾਮ ਸਿੰਘ ਬੇਦੀ ਵਸਨੀਕ ਕੋਟਲੀ ਫਕੀਰ ਚੰਦ ਦੀ, ਫਕੀਰ ਚੰਦ ਦਾ ਪੁੱਤਰ ਸੀ। ਸ਼ਾਹਚੀਖਾਨ ਨਾਲ ਇਸ ਦਾ ਟਾਕਰਾ ਹੋ ਗਿਆ। ਟਾਕਰੇ ਵਿਚ ਪੜੋਪੀਆਂ ਜਾਣ ਪਾਸ ਮੁਕਾਬਲਾ ਕਰਦਾ ਹੋਇਆ ਰਾਮ ਸਿੰਘ ਬੇਦੀ ਸ਼ਹੀਦ ਹੋ ਗਿਆ। ਇਸ ਦਾ ਸੀਸ ਕੱਟ ਕੇ ਲਾਹੌਰ ਲੈ ਗਏ। ਉਥੇ ਇਕ ਪ੍ਰੇਮੀ ਨੇ ਮਸਤੀ ਦਰਵਾਜ਼ੇ ਸੀਸ ਦਾ ਸਸਕਾਰ ਕੀਤਾ।

91 ਸੰਨ 1799 ਮਹਾਰਾਜਾ ਪਟਿਆਲਾ ਸਾਹਿਬ ਸਿੰਘ (26) ਦੀ ਵੱਡੀ ਭੈਣ ਸਾਹਿਬ ਕੌਰ ਦਾ ਦੇਹਾਂਤ ਹੋ ਗਿਆ।

91 ਸੰਨ 1799 ਮ: ਸਾਹਿਬ ਸਿੰਘ ਗੁਜਰਾਤੀਏ ਨੇ ਸ਼ਾਹਚੀਖਾਨ ਨੂੰ ਸਮਾਪਤ ਕੀਤਾ ਇਸ ਦਾ ਮਕਬਰਾ ਗੁਜਰਾਤ ਤੋਂ ਚਾਰ ਮੀਲ ਪੂਰਬ ਵੱਲ ਹੈ।

## ਮਹਾਰਾਜਾ ਰਣਜੀਤ ਸਿੰਘ ਜੀ ਦਾ ਲਾਹੌਰ ਤੇ ਕਬਜ਼ਾ

91 ਸੰਨ 1799 ਮਹਾਰਾਜਾ ਰਣਜੀਤ ਸਿੰਘ ਜੀ ਦੀ ਮਿਸਲ ਸ਼ੁਕਰਚੱਕੀਆ ਰਾਜਧਾਨੀ ਗੁਜਰਾਂਵਾਲਾ ਸੀ। ਇਸਨੇ ਲਾਹੌਰ 'ਤੇ ਕਬਜ਼ਾ ਕੀਤਾ। ਅੰਮ੍ਰਿਤਸਰ ਰਾਮਗੜ੍ਹੀਆਂ ਦੇ ਕਿਲ੍ਹੇ ਮਿਆਣੀ ਉੱਤੇ ਹੱਲਾ ਕਰਕੇ ਜੱਸਾ ਸਿੰਘ ਰਾਮਗੜ੍ਹੀਏ (76) ਨੂੰ ਹਾਰ ਦਿੱਤੀ।

92 ਸੰਨ 1800 ਜ਼ਮਾਨ ਸ਼ਾਹ ਜੋ ਕਾਬਲ ਦੀ ਗੱਦੀ 'ਤੇ ਸੀ। ਇਸਦੇ ਛੋਟੇ ਭਾਈ ਮਹਮੂਦ ਸ਼ਾਹ ਨੇ ਇਸ ਦੀਆਂ ਅੱਖਾਂ ਕੱਢ ਕੇ ਬੜਾ ਦੁਖੀ ਕੀਤਾ।

## ਅਕਾਲੀ ਫੂਲਾ ਸਿੰਘ "ਡੇਰਾ ਅੰਮ੍ਰਿਤਸਰ"

ਅਕਾਲੀ ਫੂਲਾ ਸਿੰਘ ਜੀ ਦਾ ਬਾਗੜ ਦੇ ਸੀਹਾ ਪਿੰਡ ਵਿਚ ਈਸ਼ਰ ਸਿੰਘ ਦੇ ਘਰ 1761 ਈ: ਵਿਚ ਜਨਮ ਹੋਇਆ। ਇਨ੍ਹਾ ਨੇ ਨੈਣਾ ਸਿੰਘ ਸ਼ਹੀਦਾਂ ਦੀ ਮਿਸਲ ਤੋਂ ਅੰਮ੍ਰਿਤ ਛਕਿਆ।

ਆਪਣੇ ਸ਼ੁਭ ਗੁਣਾਂ ਦੇ ਪ੍ਰਭਾਵ ਕਰਕੇ ਅਕਾਲੀ ਦਲ ਨੂੰ ਆਪਣੇ ਪਿੱਛੇ ਲਾਇਆ।

92 ਸੰਨ 1800 ਵਿਚ ਅਕਾਲੀ ਫੂਲਾ ਸਿੰਘ ਜੀ (39) ਨੇ ਅੰਮ੍ਰਿਤਸਰ ਡੇਰਾ ਲਾਇਆ।

93 ਸੰਨ 1801 ਵਿਚ ਮਹਾਰਾਜਾ ਕਪੂਰਥਲਾ ਭਾਗ ਸਿੰਘ (56) ਦਾ ਦੇਹਾਂਤ ਹੋਇਆ। ਇਸ ਦਾ ਪੁੱਤਰ ਫਤਹਿ ਸਿੰਘ (17) ਗੱਦੀ ਤੇ ਬੈਠਾ।

## "ਮਹਾਰਾਜਾ" ਰਣਜੀਤ ਸਿੰਘ "ਨਾਨਕ ਸ਼ਾਹੀ ਸਿਕਾ ਚਾਲੂ"

93 ਸੰਨ 1801 ਮਹਾਰਾਜਾ ਰਣਜੀਤ ਸਿੰਘ ਜੀ (21) ਨੇ ਲਾਹੌਰ ਵਿਚ ਭਾਰੀ ਦਰਬਾਰ ਕੀਤਾ। ਮਹਾਰਾਜਾ ਪਦਵੀ ਧਾਰਨ ਕੀਤੀ। ਇਸ ਨੇ ਸਤਲੁਜ ਤੋਂ ਪਿਸ਼ਾਵਰ ਅਤੇ ਤਿੱਬਤ ਦੀ ਹੱਦ ਤੋਂ ਸਿੰਧ ਤੀਕ ਆਪਣਾ ਰਾਜ ਕਾਇਮ ਕੀਤਾ। ਚਾਰ ਸੂਬੇ ਲਾਹੌਰ, ਪੇਸ਼ਾਵਰ, ਕਸ਼ਮੀਰ ਅਤੇ ਮੁਲਤਾਨ ਕਾਇਮ ਕੀਤੇ। ਆਪਣਾ ਸਿੱਕਾ ਨਾਨਕਸ਼ਾਹੀ ਚਾਲੂ ਕੀਤਾ।

ਅਕਾਲੀ ਫੂਲਾ ਸਿੰਘ ਜੀ (40) ਨੇ ਖਾਲਸਾ ਦਲ ਵਲੋਂ ਆਪ ਜੀ ਦੀ ਹਰ ਤਰ੍ਹਾਂ ਮਦਦ ਕੀਤੀ। ਮਹਾਰਾਜਾ ਰਣਜੀਤ ਸਿੰਘ ਦੀ ਮੋਹਰ ਅਤੇ ਨਾਨਕ ਸ਼ਾਹੀ ਸਿੱਕੇ ਦੀ ਇਬਾਰਤ ਸੀ "ਅਕਾਲ ਪੁਰਖ ਜੀ ਸਹਾਇ"। (ਦੇਗਊ ਤੇਗਊ ਫਤਹਿ ਨੁਸ਼ਰਤ ਬੇਦਰੰਗ ਯਾਫਤਜ਼ ਨਾਨਕ ਗੁਰੂ ਗੋਬਿੰਦ ਸਿੰਘ)

94 ਸੰਨ 1802 ਮਹਾਰਾਜਾ ਰਣਜੀਤ ਸਿੰਘ (22) ਜੀ ਦੇ ਗ੍ਰਹਿ ਵਿਖੇ ਟਿੱਕਾ ਖੜਕ ਸਿੰਘ ਨੇ ਜਨਮ ਲਿਆ।

94 ਸੰਨ 1802 ਮਹਾਰਾਜਾ ਰਣਜੀਤ ਸਿੰਘ (22) ਸ਼ੇਰੇ ਪੰਜਾਬ ਟਿੱਕੇ ਦੇ ਜਨਮ ਦੀ ਖੁਸ਼ੀ ਵਿਚ ਤਰਨ ਤਾਰਨ ਗਿਆ। ਏਥੇ ਆਪ ਜੀ ਨੇ ਫਤਹਿਬਾਦ ਤੋਂ ਫਤਹਿ ਸਿੰਘ ਆਹਲੂਵਾਲੀਏ (18) ਨੂੰ ਬੁਲਾਇਆ। ਦੋਵੇਂ ਸਰਦਾਰ ਗੁਰੂ ਚਰਨਾਂ ਵਿਚ ਮਿਲੇ। ਦੋਹਾਂ ਨੇ ਭਰਾ ਬਣਕੇ ਪੱਗਾਂ ਵਟਾਈਆਂ।

94 ਸੰਨ 1802 ਸ: ਬਘੇਲ ਸਿੰਘ ਜੀ ਦਾ ਦੇਹਾਂਤ ਹੋਇਆ। ਇਨ੍ਹਾਂ ਨੇ 12 ਸਾਲ ਪਹਿਲੋਂ ਦਿੱਲੀ ਦੇ ਗੁਰਦੁਆਰੇ ਬਣਵਾਏ ਸਨ।

## ਹਰਿਮੰਦਰ ਸਾਹਿਬ ਸੋਨੇ ਨਾਲ ਵਿਭੂਸ਼ਿਤ

94 ਸੰਨ 1802 — ਮਹਾਰਾਜਾ ਰਣਜੀਤ ਸਿੰਘ ਜੀ ਨੇ ਅੰਮ੍ਰਿਤਸਰ 'ਤੇ ਕਬਜ਼ਾ ਕੀਤਾ। ਹਰਿਮੰਦਿਰ ਸਾਹਿਬ ਨੂੰ ਸੰਗਮਰਮਰ ਤੇ ਸੋਨੇ ਨਾਲ ਵਿਭੂਸ਼ਿਤ ਕੀਤਾ।

95 ਸੰਨ 1803 — ਜੱਸਾ ਸਿੰਘ ਰਾਮਗੜ੍ਹੀਏ (80) ਮਿਸਲ ਦੇ ਸਰਦਾਰ ਦਾ ਦੇਹਾਂਤ ਹੋ ਗਿਆ। (ਅੰਮ੍ਰਿਤਸਰ ਵਿਚ ਰਾਮਗੜ੍ਹੀਆ ਬੁੰਗਾ ਪ੍ਰਸਿੱਧ ਹੈ)

97 ਸੰਨ 1805 — ਮਹਾਰਾਜਾ ਰਣਜੀਤ ਸਿੰਘ ਸਿੰਘ ਜੀ ਨੇ ਅੰਮ੍ਰਿਤਸਰ ਵਿਚ ਗੁਰੂ ਰਾਮ ਦਾਸ ਜੀ ਦੇ ਨਾਮ ਤੇ "ਰਾਮ ਬਾਗ਼" ਅਤੇ ਕਲਗੀਧਰ ਜੀ ਦੇ ਨਾਂਏ ਤੇ ਗੋਬਿੰਦ ਗੜ੍ਹ ਕਿਲ੍ਹਾ ਤਿਆਰ ਕਰਵਾਇਆ, ਜੋ ਚਾਰ ਸਾਲ' ਵਿਚ ਪੂਰੇ ਹੋਏ।

99 ਸੰਨ 1807 — ਸ਼ਾਹ ਆਲਮ ਦਿੱਲੀ ਦਾ ਬਾਦਸ਼ਾਹ ਮਰ ਗਿਆ। ਅਕਬਰ ਸ਼ਾਹ ਦੂਜਾ ਨੰ: 14 ਗੱਦੀ ਤੇ ਬੈਠਾ। ਅੰਗ੍ਰੇਜ਼ ਨੇ ਇਸ ਨੂੰ ਨਾਮ ਮਾਤਰ ਬਾਦਸ਼ਾਹ ਰੱਖਿਆ।

99 ਸੰਨ 1807 — ਪਿੰਡ ਦੂਲਦੀ ਨਾਭੇ ਦੇ ਅਸਲੋਂ ਨਾਲ ਸੀ, ਪਰ ਉਸ ਉਤੇ ਕਬਜ਼ਾ ਪਟਿਆਲੇ ਦਾ ਸੀ। ਇਹ ਪਿੰਡ ਦੂਲਦੀ ਦੋਹਾਂ ਰਿਆਸਤਾਂ ਦੀ ਲੜਾਈ ਦਾ ਕਾਰਨ ਸੀ। ਰਾਜਾ ਭਾਗ ਸਿੰਘ ਜੀਂਦ ਜੋ ਨਾਭੇ ਦੇ ਰਾਜੇ ਜਸਵੰਤ ਸਿੰਘ (31) ਵੱਲ ਹੋ ਗਿਆ। ਭੰਗਾ ਸਿੰਘ, ਮਹਿਤਾਬ ਸਿੰਘ ਥਾਨੇਸਰ, ਲਾਲ ਸਿੰਘ ਕੈਥਲ ਪਟਿਆਲੇ ਦੇ ਰਾਜੇ ਸਾਹਿਬ ਸਿੰਘ (33) ਵਲ ਹੋ ਗਏ। ਦੋ ਮਹੀਨੇ ਲੜਾਈ ਹੁੰਦੀ ਰਹੀ। ਥਾਨੇਸਰੀਆ ਸ੍ਰ: ਮਹਿਤਾਬ ਸਿੰਘ ਜੰਗ ਵਿਚ ਮਾਰਿਆ ਗਿਆ। ਦੋਹਾਂ ਧਿਰਾਂ ਨੇ ਸਾਲਸੀ ਵਾਸਤੇ ਮਹਾਰਾਜਾ ਰਣਜੀਤ ਸਿੰਘ (26) ਨੂੰ ਬੁਲਾ ਲਿਆ। ਮਹਾਰਾਜਾ ਰਣਜੀਤ ਸਿੰਘ 20 ਹਜ਼ਾਰ ਫੌਜ ਲੈ ਕੇ ਪਟਿਆਲੇ ਜਾ ਪਹੁੰਚਿਆ। ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੀ ਮਰਜ਼ੀ ਅਨੁਸਾਰ ਸਾਰੇ ਫੈਸਲੇ ਕੀਤੇ। ਝਗੜੇ ਵਾਲਾ ਪਿੰਡ ਦੂਲਦੀ ਮਹਾਰਾਜਾ ਪਟਿਆਲਾ ਸਾਹਿਬ ਸਿੰਘ ਨੂੰ ਦੇ ਦਿਤਾ।

99 ਸੰਨ 1807 — ਰਾਜਾ ਸਾਹਿਬ ਸਿੰਘ (34) ਪਟਿਆਲਾ ਤੇ ਉਸਦੀ ਰਾਣੀ ਰਤਨ ਕੌਰ (ਆਸ ਕੌਰ) ਵਿਚ ਝਗੜਾ ਹੋ ਗਿਆ। ਦੋਹਾਂ ਧਿਰਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਸਾਲਸੀ ਵਾਸਤੇ ਬੁਲਾਇਆ। ਮਹਾਰਾਜਾ ਰਣਜੀਤ ਸਿੰਘ (26) ਫੌਜ ਲੈ ਕੇ ਪਟਿਆਲੇ ਜਾ ਪੁੱਜਾ। ਮਹਾਰਾਜਾ ਰਣਜੀਤ ਸਿੰਘ ਜੀ ਨੇ ਸਾਲਸੀ ਵਿਚ ਸਾਰੀ ਰਾਜਸੀ ਤਾਕਤ ਸ੍ਰ: ਸਾਹਿਬ ਸਿੰਘ

ਨੂੰ ਦੇ ਦਿੱਤੀ। ਰਾਣੀ ਰਤਨ ਕੌਰ (ਆਸ ਕੌਰ) ਤੇ ਟਿੱਕਾ ਕਰਮ ਸਿੰਘ ਵਾਸਤੇ ਪੰਜਾਹ-ਪੰਜਾਹ ਹਜ਼ਾਰ ਸਾਲਾਨਾ ਦੀ ਜਾਗੀਰ ਬਨੂੜ, ਮਨੀਮਾਜਰਾ ਆਦਿ ਦੇ ਦਿੱਤੇ। ਇਸ ਤਰ੍ਹਾਂ ਦੋਵੇਂ ਧਿਰਾਂ ਖੁਸ਼ ਹੋ ਗਏ।

## ਪਰ ਅਫਸੋਸ ਕਿ ਬੇਭਰੋਸੇਗੀ ਕੀਤੀ

100 ਸੰਨ 1808 ਮਾਲਵੇ ਦੀਆਂ ਰਿਆਸਤਾਂ ਜੀਂਦ (ਭਾਗ ਸਿੰਘ) (40), ਕੈਥਲ (ਲਾਲ ਸਿੰਘ), ਪਟਿਆਲਾ (ਸਾਹਿਬ ਸਿੰਘ) (35), ਨਾਭਾ, (ਜਸਵੰਤ ਸਿੰਘ) ਦੇ ਦੋਹੀਂ ਪਾਸੀਂ ਦੋ ਬਲਵਾਨ ਗਵਾਂਢੀ ਸਨ। ਮਹਾਰਾਜਾ ਰਣਜੀਤ ਸਿੰਘ (28) ਤੇ ਅੰਗ੍ਰੇਜ਼। ਉਨ੍ਹਾਂ ਵਾਸਤੇ ਦੋਹਾਂ ਵਿਚੋਂ ਇਕ ਦਾ ਆਸਰਾ ਲੈਣਾ ਜ਼ਰੂਰੀ ਸੀ। ਸੋ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ (28) ਦੀ ਥਾਂ ਅੰਗ੍ਰੇਜ਼ਾਂ ਦੀ ਰੱਖਿਆ ਵਿਚ ਜਾਣਾ ਚੰਗਾ ਸਮਝਿਆ। ਇਹ ਫੈਸਲਾ ਸਮਾਣੇ ਵਿਚ ਇਕੱਠਿਆਂ ਹੋ ਕੇ ਕੀਤਾ। ਰਾਜਾ ਭਾਗ ਸਿੰਘ ਜੀਂਦ, ਲਾਲ ਸਿੰਘ ਕੈਥਲ, ਪਟਿਆਲੇ ਦਾ ਵਕੀਲ ਸ੍ਰ: ਚੈਨ ਸਿੰਘ ਤੇ ਨਾਭੇ ਦਾ ਵਕੀਲ ਸੱਯਦ ਗੁਲਾਮ ਹੁਸੈਨ ਸਨ।

100 1 ਅਪ੍ਰੈਲ ਸੰਨ 1808 ਨੂੰ ਇਹ ਚਾਰੋਂ ਅੰਗ੍ਰੇਜ਼ ਰੈਜ਼ੀਡੈਂਟ ਨੂੰ ਮਿਲੇ ਤੇ ਦਰਖਾਸਤ ਕੀਤੀ ਕਿ ਅੰਗ੍ਰੇਜ਼ ਮਾਲਵੇ ਦੀਆਂ ਰਿਆਸਤਾਂ ਨੂੰ ਆਪਣੀ ਰਾਖੀ ਵਿਚ ਲੈ ਲੈਣ। ਰੈਜ਼ੀਡੈਂਟ ਨੇ ਪੱਕਾ ਫੈਸਲਾ ਨਾ ਕੀਤਾ ਪਰ ਲਾਰਾ ਲਾਈ ਰੱਖਿਆ।

100 ਸੰਨ 1808 ਉਪਰ ਲਿਖੀ ਖਬਰ ਮਹਾਰਾਜਾ ਰਣਜੀਤ ਸਿੰਘ (28) ਨੇ ਸੁਣੀ ਤਾਂ ਉਹਨੇ ਮਾਲਵੇ ਦੇ ਸਰਦਾਰਾਂ ਤੇ ਰਾਜਿਆਂ ਨੂੰ ਅੰਮ੍ਰਿਤਸਰ ਬੁਲਾਕੇ ਭਰੋਸਾ ਦੁਆਇਆ ਨੇ ਰਾਜਾ ਸਾਹਿਬ ਸਿੰਘ (35) ਨਾਲ ਪੱਗ ਵਟਾ ਕੇ ਧਰਮ ਭਰਾ ਬਣਾਇਆ।

100 24 ਨਵੰਬਰ ਸੰਨ 1808 ਮਾਲਵਾ ਮੁਹਿੰਮ ਵਿਚ ਮਹਾਰਾਜਾ, ਰਣਜੀਤ ਸਿੰਘ ਨੇ ਪਟਿਆਲੇ ਦੇ ਰਾਜਾ ਸਾਹਿਬ ਸਿੰਘ (35) ਨੂੰ ਲਖਨੌਰ ਬੁਲਾਕੇ ਬਾਬਾ ਸਾਹਿਬ ਸਿੰਘ ਬੇਦੀ (52) ਦੇ ਸਾਹਮਣੇ ਹਰ ਤਰ੍ਹਾਂ ਦਾ ਭਰੋਸਾ ਦੁਆਇਆ ਪਰ ਅਫਸੋਸ ਉਨ੍ਹਾਂ ਸ਼ੇਰੇ ਪੰਜਾਬ ਤੇ ਬੇਭਰੋਸਗੀ ਕੀਤੀ।

ਸਾਹਿਬ ਸਿੰਘ ਬੇਦੀ ਦਾ

| ਜਨਮ | ਆਯੂ | ਦੇਹਾਂਤ (ਊਨਾ) |
|---|---|---|
| 1756 | 78 | 1834 |

# ਅੰਗ੍ਰੇਜ਼ ਨੇ ਮਾਲਵੇ ਦੀਆਂ ਰਿਆਸਤਾਂ ਦੀਆਂ ਰੱਖਿਆ ਦਾ ਐਲਾਨ ਕੀਤਾ

101 ਮਈ ਸੰਨ 1809 ਅੰਗ੍ਰੇਜ਼ਾਂ ਨੇ ਮਾਲਵੇ ਦੀਆਂ ਰਿਆਸਤਾਂ ਦੀ ਰੱਖਿਆ ਦਾ ਐਲਾਨ ਕੀਤਾ। ਮਹਾਰਾਜਾ ਰਣਜੀਤ ਸਿੰਘ (29) ਦੇ ਅਸਰ ਤੇ ਅਧਿਕਾਰ ਤੋਂ ਉਹ ਸੁਤੰਤਰ ਕਰ ਦਿੱਤੇ ਗਏ।

# ਮਹਾਰਾਜਾ ਰਣਜੀਤ ਸਿੰਘ ਅਤੇ ਅੰਗ੍ਰੇਜ਼ ਦੀ ਹੱਦ

25 ਅਪ੍ਰੈਲ 1809 ਨੂੰ ਮਹਾਰਾਜਾ ਰਣਜੀਤ ਸਿੰਘ (29) ਦੀ ਅੰਗ੍ਰੇਜ਼ਾਂ ਨਾਲ ਸੁਲਾਹ ਹੋਈ। ਜਿਸ ਵਿਚ ਦੋਹਾਂ ਤਾਕਤਾਂ ਦੀ ਹੱਦ ਸਤਲੁਜ ਮੰਨੀ ਗਈ।

# ਪ੍ਰਸੰਗ ਬਾਬਾ ਅਜਾਪਾਲ ਸਿੰਘ ਜੀ ਨਾਭਾ

101 | ਸੰਨ 1809 — ਸਰੂਪ ਸਿੰਘ (26) ਪਿੰਡ ਪਿਥੋ (ਨਾਭਾ) ਨੌਧ ਸਿੰਘ ਜਟ ਢਿਲੋਂ ਦੇ ਪੁੱਤਰ ਬਾਬਾ ਅਜਾਪਾਲ ਸਿੰਘ ਜੀ ਦੇ ਦਰਸ਼ਨ ਕਰਨ ਨਾਭੇ ਆਏ ਅਤੇ ਏਥੇ ਹੀ ਡੇਰੇ ਦੀ ਸੇਵਾ ਵਿਚ ਰਹਿ ਗਏ। (ਪੁਸਤਕ ਬਾਬਾ ਅਜਾਪਾਲ ਸਿੰਘ ਜੀ ਜੋ ਬਿਸ਼ਨ ਸਿੰਘ ਜੀ ਨੇ ਸੰਨ 1910 ਈ: ਨੂੰ ਹੱਥ ਨਾਲ ਲਿਖੀ, ਸਾਖੀ ਨੰਬਰ 17)

101 | ਸੰਨ 1809 — ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਮੁਖ ਗਿਆਨੀ ਸੰਤ ਸਿੰਘ ਜੀ ਕਿਸੇ ਕੰਮ ਲਈ ਰਿਆਸਤ ਦੇ ਬੁਲਾਏ ਨਾਭੇ ਆਏ। ਏਥੇ ਬਾਬਾ ਅਜਾਪਾਲ ਸਿੰਘ ਜੀ ਦੀ ਸ਼ੋਭਾ ਸੁਣਕੇ ਦਰਸ਼ਨ ਕਰਨ ਆਏ। ਬਚਨ ਬਿਲਾਸ ਕਰਕੇ ਖੁਸ਼ ਹੋਏ। ਪੁਸਤਕ ਉਪਰ ਲਿਖੀ ਵਿਚ ਸਾਖੀ ਨੰਬਰ 10)

## *ਸੇਵਕ ਸਰੂਪ ਸਿੰਘ ਜੀ ਨੂੰ ਸੰਕਲਪ ਤੇ ਪੂਰਨ ਨਿਸਚਾ ਹੋਣਾ*

(ਸਾਖੀ ਨੰ: 23 ਪੁਸਤਕ ਬਾਬਾ ਅਜਾਪਾਲ ਸਿੰਘ ਜੀ)

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੀ ਪ੍ਰੇਮ ਨਾਲ ਸੇਵਾ ਕਰਦੇ। ਸਦਾ ਪਹਿਰ ਅੰਮ੍ਰਿਤ ਵੇਲੇ ਉਠਕੇ ਸਾਰੇ ਝਾੜੂ ਦੇਣਾ, ਘੋੜਿਆਂ ਦੀ ਮਾਲਸ਼ ਕਰਨੀ। ਟਿੱਬਿਆਂ ਤੋਂ ਰੋਜ਼ ਰੇਤੇ ਦੀ ਪੰਡ ਰਾਕੀਆ ਦੇ ਹੇਠ ਬਛਾਉਣ ਵਾਸਤੇ, ਤਕੜੀ ਪੰਡ ਖਬਲ ਦੀ ਲਿਆਉਂਦੇ, ਹੋਰ ਜੋ ਸੇਵਾ ਹੁੰਦੀ ਪ੍ਰੇਮ ਨਾਲ ਕਰਦੇ। ਇਕ ਦਿਨ ਬਾਬਾ ਸਰੂਪ ਸਿੰਘ ਜੀ ਦੇ ਚਿਤ ਵਿਚ ਫੁਰਨਾ ਫੁਰਿਆ ਕਿ ਬਾਬਾ ਸਾਹਿਬ ਜੀ ਦਸਮ ਗੁਰੂ ਜੀ ਹਨ ਜਾਂ ਸਾਹਿਬਜ਼ਾਦੇ ਹਨ, ਅਰਜ ਕਰੀਏ ਪਰ ਸੰਗਦੇ ਪੁਛ ਨਾ ਸਕਣ। ਕਈ ਤਰ੍ਹਾਂ ਦਾ ਫੁਰਨਾ ਕਈ ਵਾਰ ਫੁਰਿਆ ਸੀ ਪਰ ਉਸ ਦਿਨ ਬੜਾ ਤੀਬਰ ਫੁਰਿਆ ਉਤੋਂ ਬਾਬਾ ਸਾਹਿਬ ਜੀ ਨੇ ਚੁਬਾਰੇ ਸੇ ਹਾਕ ਮਾਰੀ। ਕੀ ਸੇਦਾਂ ਸਰੂਪ ਸਿੰਘ ਜੀ ਨੂੰ ਉਤੇ ਸਾਡੇ ਪਾਸ ਭੇਜ ਦੇਉ। ਮਾਈ ਸੇਦਾਂ ਜੀ ਨੇ ਜਾ ਕੇ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ ਮਹਾਰਾਜਾ ਆਪ ਨੂੰ ਉਤੇ ਚੁਬਾਰੇ ਪਰ ਬੁਲਾਉਂਦੇ ਹਨ। ਬਾਬਾ ਸਰੂਪ ਸਿੰਘ ਜੀ ਉਪਰ ਗਏ ਜਾ ਕੇ ਬਾਬਾ ਸਾਹਿਬ ਜੀ ਕੇ ਚਰਨਾਂ ਮੇ ਮੱਥਾ ਟੇਕਿਆ। (ਉਸ ਵਕਤ ਬਾਬਾ ਸਾਹਿਬ ਜੀ ਪਲੰਘ ਪਰ ਬਿਰਾਜ ਰਹੇ ਸੇ) ਬਾਬਾ ਸਰੂਪ ਸਿੰਘ ਜੀ ਮੱਥਾ ਟੇਕ ਕੇ ਦੋਨੋ ਹੱਥ ਜੋੜ ਕਰ ਖੜੇ ਹੋ ਗਏ ਅਤੇ ਅਰਜ ਕੀਤੀ ਮਹਾਰਾਜਾ ਜੀ ਦਾਸ ਨੂੰ ਕੀ ਹੁਕਮ ਹੈ। ਬਾਬਾ ਸਾਹਿਬ ਜੀ ਨੇ ਫਰਮਾਇਆ, ਸਾਡੇ ਖੁਰਕ ਹੁੰਦੀ ਹੈ। ਆਪ ਦੇਖੋ ਕੋਈ ਜੀ ਨਾ ਹੋਵੇ। ਬਾਬਾ ਸਰੂਪ ਸਿੰਘ ਜੀ ਪਲੰਘ ਦੇ ਕੋਲ ਬੈਠ ਕੇ ਦੇਖਣ ਲੱਗੇ। (ਬੜੀ

ਬਾਬਾ ਜੀ ਦੇ ਸਰੀਰ ਪਰ ਬੜੇ ਬੜੇ ਕੇਸ਼ ਸਨ) ਜੀ ਤਾਂ ਕੋਈ ਮਿਲਿਆ ਨਹੀਂ ਪਰ ਛੱਖੀ ਪਰ ਬੜਾ ਭਾਰੀ ਘਾਓ ਦੇਖਿਆ। ਬੜੇ ਸ਼ਸਤ੍ਰ ਦਾ ਘਾਓ ਲੱਗਿਆ ਵਾ ਜਖਮ ਮਿਲਿਆ ਵਾ। ਘਾਓ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ। ਮਹਾਰਾਜ ਦੀ ਇਹ ਘਾਓ ਕਿਥੇ ਲਗਿਆ ਹੈ। ਸੁਣਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ ਏਹ ਓਹੀ ਘਾਓ ਹੈ ਜੋ ਦਖਣ ਮੇਂ ਪਠਾਣ ਨੇ ਮਾਰਿਆ ਸੀ। ਇਹ ਸੁਣਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸ਼ਚਾ ਹੋ ਗਿਆ ਕਿ ਕਲਗੀਧਰ ਦਸਮ ਪਾਤਸ਼ਾਹ ਪੰਥ ਦੇ ਵਾਲੀ ਹਨ। ਫਿਰ ਕਦੇ ਮਨ ਨਹੀਂ ਡੋਲਿਆ, ਚਰਨਾਂ ਮੇਂ ਨਮਸਕਾਰ ਕਰਕੇ ਹੇਠਾਂ ਉਤਰ ਆਏ। (ਪੜ੍ਹੋ ਗੁਰਪਦ ਪ੍ਰਕਾਸ਼ ਹਿੱਸਾ ਤੀਜਾ (ਫਰਵਰੀ 1943 (15 ਫਗਣ 1999) ਰਚਿਤ ਨਿਧਾਨ ਸਿੰਘ ਆਲਿਮ ਸਾਫਾ 259-260)

## ਮਹਾਰਾਜ ਦੀ ਸਵਾਰੀ ਲੁਧਿਆਣੇ ਗਈ (ਸਾਖੀ ਨੰ: 14 ਪੁਸਤਕ ਬਾਬਾ ਅਜਾਪਾਲ ਸਿੰਘ)

ਇਕ ਦਿਨ ਭਾਈ ਕਾ ਬਾਘ ਸਿੰਘ ਖੜਾ ਕੰਘਾ ਕਰ ਰਿਹਾ ਸੀ। (ਜਿਥੇ ਹੁਣ ਦੇਗ ਦੇ ਖੂੰਜੇ ਨਿਮ ਹੈ ਇਹ ਟੀਕਮ ਦਾਸ ਦੀ ਖਟ ਸੀ। (ਐਥੇ ਖੜਾ ਕੰਘਾ ਕਰਦਾ ਸੀ ਕੂਈ ਦੀ ਤਰਫੋਂ ਦੋ ਕੋਤਲ ਜਿਨਾਂ ਪਰ ਸੋਨੇ ਦਾ ਬਹੁਤ ਬੜੀਆ ਸਾਜ ਪਾਇਆ ਵਾ ਮੂਹਰੇ ਸਾਈਸਾਂ ਦੇ ਹਥ ਵਡੇ ਛਮ ਛਮ ਕਰਦੇ ਅੰਦਰ ਨੂੰ ਚਲੇ ਗਏ ਔਰ ਪੰਜ ਨਗੌਰੀ ਬੈਲ ਜਿਨਾਂ ਪਰ ਸਨੈਹਰੀ ਝੁਲ ਸਿੰਗਾ ਪਰ ਸੁਨੈਹਰੀ ਚੜੇ ਵੇ ਜਗ ਮਗ ਜਗ ਮਗ ਕਰਦੇ ਅੰਦਰ ਚਲੇ ਗਏ ਔਰ ਪੰਜ ਛੀ ਸਿੰਘ ਤੇ ਅੜਦਲ ਦੇ ਸਵਾਰ ਸਤਦੇ ਬਹੁਤ ਉਮਦਾ ਸਾਜ ਪਾਇਆ ਵਾ ਅੰਦਰ ਨੂੰ ਚਲੇ ਗਏ। ਸੂਰਜ ਜੈਸੀ ਚਮਕ। ਇਨਾਂ ਸਬ ਤੋਂ ਬਾਦ ਇਕ ਹੋਰ ਸਿੰਘ ਆਇਆ। ਉਸਨੇ ਆਕੇ ਕਿਹਾ ਭਾਈ ਸਿੰਘਾ ਗੁਰੂ ਸਿੰਘ ਜੀ ਦੀ ਸਵਾਰੀ ਅੰਦਰ ਨੂੰ ਗਈ ਹੈ ਤੈਂ ਨੇ ਦੇਖੀ ਹੈ। ਬਾਘ ਸਿੰਘ ਜੀ ਨੇ ਹੈਰਾਨ ਹੋਕੇ ਕਹਿਆ ਖਾਲਸਾ ਜੀ ਗੁਰੂ ਸਿੰਘ ਜੀ ਦੀ ਸਵਾਰੀ ਕਹਾ ਕੋ ਚਲੀ ਹੈ ਓਸ ਸਿੰਘ ਨੇ ਕਹਿਆ ਦੋ ਘੜੀ ਅੰਦਰ ਠਹਿਰਕੇ (ਗੁਰੂ ਸਿੰਘ) ਜੀ ਦੀ ਸਵਾਰੀ ਲੁਦੇਹਾਨੇ ਕੋ ਜਾਏਗੀ ਅੰਗ੍ਰੇਜਾਂ ਨੂੰ ਕਹਿਣ ਵਾਸਤੇ ਕਿ ਤੁਮ ਲੁਦੇਹਾਨੇ ਹੀ ਠਹਿਰੋ ਅਗੇ ਹਾਲ ਨਹੀਂ ਜਾਨਾ ਇਹ ਕਹਿਕੇ ਓਹ ਸਿੰਘ ਭੀ ਅੰਦਰ ਹੀ ਚਲਾ ਗਿਆ। ਏਹ ਬਾਤ ਬਾਘ ਸਿੰਘ ਸੁਨਕੇ ਹੈਰਾਨ ਹੋ ਗਿਆ। ਕੰਘਾ ਕਰਨਾ ਭੀ ਭੁਲ ਗਿਆ ਔਰ ਏਹ ਬਿਚਾਰਦਾ ਹੈ। ਜਬ ਗੁਰੂ ਸਿੰਘ ਜੀ ਦੀ ਸਵਾਰੀ ਜੀ ਉਪਰ ਸੇ ਉਤਰਕੇ ਬਾਹਰ ਨੂੰ ਆਏ। ਓਸ ਵਖਤ ਮਹਾਰਾਜਾ ਦਾ ਤੇਜ ਸੂਰਜ ਜੈਸਾ ਬਾਘ ਸਿੰਘ ਸੇ ਪਿਛੋਂ ਦੀ ਹੋਕੇ ਦੂਈ ਤਰਫ ਨੂੰ ਤਸ਼ਰੀਫ ਲੈ ਗਏ। ਦੋ ਘੜੀ ਬਾਦ ਜਬ ਵਾਪਸ ਆਏ ਤੋਂ ਦਰਸ਼ਨ ਹੂਆ ਜੈਸਾ ਅਗੇ ਦਰਸ਼ਨ ਹੁੰਦਾ ਸੀ ਮਹਾਰਾਜ ਜੀ ਅੰਦਰ ਨੂੰ ਤਸ਼ਰੀਫ ਲੈ ਗਏ।

ਪੜ੍ਹੋ ਗੁਰਪਦ ਪ੍ਰਕਾਸ਼ ਹਿੱਸਾ ਤੀਜਾ ਫਰਵਰੀ 1943 (15 ਫਗਣ 1999) ਰਚਿਤ ਨਿਧਾਨ ਸਿੰਘ ਆਲਮ ਸਫਾ 262

# ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੱਦੀ

## ਯਾਰਵੀਂ ਪਾਤਸ਼ਾਹੀ

ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਤੇ ਨਾਭੇ ਝਿੜੀ ਵਿਚ ਡੇਰਾ ਕਾਇਮ ਕਰਕੇ 39 ਸਾਲ ਤੋਂ ਬਿਰਾਜ ਰਹੇ ਸਨ। ਕਲਗੀ ਜਿਗਾ, ਸ਼ਸਤ੍ਰ ਬਸਤ੍ਰ ਸਜਾ, ਸਮੇਤ ਬਾਜ, ਪੰਜ ਪਿਆਰੇ ਨਾਲ ਲੈ, ਘੋੜੇ ਤੇ ਸਵਾਰ ਹੋ, ਨਾਭੇ ਤੋਂ ਚਲਕੇ ਪੰਜਾਬ ਦੇ ਪੱਛਮੀ ਭਾਗ ਪੋਠੋਹਾਰ ਜ਼ਿਲਾ ਅਟਕ ਪਿੰਡ ਸਰਵਾਲਾ ਤੋਂ ਛੋਟੀ ਜਾਇਆ ਜਿਥੇ ਦਰਿਆ ਸਿੰਧ ਅਤੇ ਹੋਰ ਨਦੀਆਂ ਦਾ ਸੰਗਮ ਹੁੰਦਾ ਹੈ।

104 | ਮਈ ਸੰਨ 1812 (ਵੈਸਾਖ ਸੁਦੀ 10 ਸੰਮਤ 1869) ਨੂੰ ਜਾ ਪਹੁੰਚੇ। ਏਥੇ ਸ੍ਰੀ ਗੁਰੂ ਬਾਲਕ ਸਿੰਘ ਜੀ (28) ਜੋ ਭਗਤੀ ਵਿਚ ਲੀਨ ਸਨ, ਝਟ ਉਠ ਗੁਰੂ ਗੋਬਿੰਦ ਸਿੰਘ ਜੀ (146) ਦੇ ਘੋੜੇ ਦੀ ਵਾਗ ਫੜ ਲਈ। ਨਦਰੀ ਨਦਰ ਨਿਹਾਲ ਕਰਨ ਵਾਲੇ ਚੋਜੀ ਦਸਮੇਸ਼ ਪਾਤਸ਼ਾਹ ਮੁਸਕ-ਮੁਸਕ ਕਰਦੇ ਘੋੜੇ ਤੋਂ ਉਤਰ ਆਸਨ 'ਤੇ ਬਿਰਾਜਮਾਨ ਹੋ ਗਏ। ਬਾਬਾ ਬਾਲਕ ਸਿੰਘ ਜੀ ਨੇ ਚਰਨਾਂ ਪਰ ਨਮਸਕਾਰ ਕਰਕੇ ਪ੍ਰਾਰਥਨਾ ਕੀਤੀ ਕਿ ਹੇ ਦੀਨ ਦਯਾਲ ਜੀ ! ਆਪ ਜੀ ਦਾ ਤੇਜਮਈ ਭਾਲ ਧਨੁਸ਼ਬਾਣ, ਜਿਗਾ, ਕਲਗੀ, ਸਫੇਦ ਬਾਜ ਦੇਖਕੇ ਮੈਨੂੰ ਇਹ ਨਿਸਚਾ ਪਿਆ ਹੁੰਦਾ ਹੈ ਕਿ ਆਪ ਜੀ ਦੀ ਪਰਮ ਪਾਵਨ ਵਿਅਕਤੀ-ਉਹੋ ਹੀ ਹੈ ਜਿਸਦਾ ਹਾਲ ਨਿੱਕੇ ਹੁੰਦਿਆਂ ਤੋਂ ਮੇਰੇ ਪਿਤਾ ਜੀ ਮੈਨੂੰ ਸੁਣਾਇਆ ਕਰਦੇ ਸਨ ਅਤੇ ਜਿਸਦੀ ਇਹ ਅਲੌਕਿਕ ਮੂਰਤੀ ਮੇਰੇ ਹਿਰਦੇ 'ਤੇ ਅੰਕਤ ਹੋਈ ਪਈ ਏ। ਹੁਣ ਤੀਕ ਕਿਥੇ ਵਿਚਰਦੇ ਰਹੇ ਹੋ ?

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਮੁਖ ਥੀਂ ਫੁਰਮਾਇਆ-ਮੇਰੇ ਪਿਆਰੇ ਪ੍ਰਿਤਪਾਲ ਮੈਂ ਉਹੀ ਹਾਂ ਜਿਸਦੀ ਤੂੰ ਅੱਜ ਤੀਕ ਅਰਾਧਨਾ ਕਰਦਾ ਆਇਆ ਹੈ, ਮੈਂ ਉਹੀ ਹਾਂ ਜਿਸਦਾ ਵਰਨਨ ਤੈਂ ਕਰ ਦਿੱਤਾ ਹੈ। ਠੀਕ ਮੇਰਾ ਹੀ ਨਾਉਂ (ਗੁਰੂ) ਗੋਬਿੰਦ ਸਿੰਘ ਹੈ। ਸਾਡਾ ਅੱਜ ਤੀਕ ਇਸ ਤਰ੍ਹਾਂ ਵਿਚਰਨਾ ਇਕ ਗੁਪਤ ਭੇਦ ਸੀ ਜਿਸਦੇ ਪ੍ਰਗਟ ਕਰਨ ਦੀ ਕੋਈ ਲੋੜ ਨਹੀਂ ਅਤੇ ਨਾ ਹੀ ਇਹ ਪੁਛਣਾ ਚਾਹੀਦਾ ਹੀ ਹੈ। ਸਾਰਾਂਸ਼

ਇਹ ਹੈ ਕਿ ਪੰਥ ਦੇ ਉਧਾਰ ਅਤੇ ਸੇਵਕਾਂ ਦੀ ਮੁਕਤੀ ਨਮਿਤ ਹੁਣ ਤੀਕ ਹਾਪਤ ਹੋਏ ਵਰਤੇ ਹਾਂ। ਸੋ ਆਓ ਅੱਜ ਆਪ ਨੂੰ ਗੁਰ ਮੰਤ੍ਰ ਅਤੇ ਗੁਰਿਆਈ ਦੀ ਸੌਂਪਣਾ ਕਰਕੇ ਆਪਣੇ ਪੂਰਵਕ (ਪਿਛੇ ਕਥਨ ਕੀਤੇ) ਵਾਕਾਂ ਅਤੇ ਪ੍ਰਤਗੱਯਾ ਨੂੰ ਪੂਰਨ ਕਰੀਏ। ਇਸ ਦੇ ਨਾਲ ਹੀ ਅਸੀਂ ਇਹ ਭੀ ਸੂਚਿਤ ਕਰ ਦੇਣਾ ਚਾਹੁੰਦੇ ਹਾਂ ਕਿ ਆਪਨੂੰ ਗੁਰ-ਮੰਤ੍ਰ ਅਤੇ ਗੁਰਿਆਈ ਦੀ ਸੌਂਪਣਾ ਕਰਕੇ ਅਸੀਂ ਬਹੁਤ ਸ਼ੀਘਰ ਭੈਣੀ ਗ੍ਰਾਮ ਵਿਚ ਬਾਬੇ ਜੱਸਾ ਸਿੰਘ ਰਾਮਗੜ੍ਹੀਏ ਦੇ ਘਰ ਅਵਤਾਰ ਧਾਰਨ ਕਰਾਂਗੇ ਅਤੇ ਉਸ ਚੋਲੇ ਵਿਚ ਅਸੀਂ ਆਪਣਾ ਨਾਉਂ ਰਾਮ ਸਿੰਘ ਰਖਾ ਕੇ ਆਪ ਜੀ ਦੇ ਦਰਸ਼ਨ ਕਰਕੇ ਆਪ ਦੇ ਪਾਸੋਂ ਗੁਰਤਾ ਵਾਪਸ ਲਵਾਂਗੇ। ਐਨੇ ਬਚਨ ਕਹਨ ਥੀਂ ਪਸਚਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਗੁਰ-ਮੰਤ੍ਰ ਸੁਣਾ ਦਿੱਤਾ ਅਤੇ ਆਪਣੇ ਆਸਨ ਤੇ ਬਿਠਾ ਪੰਜ ਪੈਸੇ ਤੇ ਨਾਰੀਅਲ ਰਖ ਕੇ ਮੱਥਾ ਟੇਕ ਗੁਰਤਾ ਅਰਪਣ ਕਰਕੇ ਆਪ ਵਿਦਾ ਹੋ ਗਏ। ਗੁਰੂ ਬਾਲਕ ਸਿੰਘ ਜੀ ਕਿੰਨਾ ਚਿਰ ਸਮਾਧੀ ਵਿਖੇ ਸਥਿਤ ਰਹੇ ਅਰ ਫਿਰ ਛੋਈ ਆ ਕੇ ਜਿਥੇ ਕਿ ਆਪ ਜੀ ਦੇ ਪਿਤਾ ਜੀ ਦੁਕਾਨ ਕਰਦੇ ਸਨ ਜੋ ਬਾਰਤਾ ਗੁਰੂ ਦਰਸ਼ਨ ਦੀ ਬੀਤੀ ਸੀ ਪਿਤਾ ਜੀ ਨੂੰ ਸਭ ਕਹਿ ਸੁਣਾਈ।

ਛੋਈ ਵਿਖੇ 16 ਸਾਲ ਨਿਵਾਸ ਕੀਤਾ। ਈ: 1828 (ਸੰਮਤ 1885) ਵਿਚ ਆਪ ਜੀ ਦੇ ਬੜੇ ਭਾਈ ਮੰਨਾ ਸਿੰਘ ਜੀ ਨੇ ਹਜ਼ਰੋ ਵਿਖੇ ਦੁਕਾਨ ਕਰ ਲਈ। ਸੋ ਆਪ ਜੀ ਹਜ਼ਰੋ ਵਿਖੇ ਹੀ ਜਾ ਪ੍ਰਵੇਸ਼ ਕੀਤਾ।

(ਪੜ੍ਹੋ ਪੁਸਤਕ "ਨਾਮਧਾਰੀ ਇਤਿਹਾਸ" (ਸਫਾ 14) ਮਾਰਚ 1935 (4 ਚੇਤਰ 1991) ਰਚਿਤ ਇੰਦਰ ਸਿੰਘ ਚਕ੍ਰਵਰਤੀ (31) ਭੈਣੀ ਸਾਹਿਬ।

(ਪੜ੍ਹੋ ਨਾਮਧਾਰੀ ਨਿਤਨੇਮ ਗੁਟਕੇ ਦੀ ਭੂਮਿਕਾ ਸਫਾ 25 ਈ: 1965 (ਸੰਮਤ 2022) ਰਚਿਤ ਇੰਦਰ ਸਿੰਘ ਚਕ੍ਰਵਰਤੀ (61) ਭੈਣੀ ਸਾਹਿਬ।

(ਪੜ੍ਹੋ ਨਾਮਧਾਰੀ ਨਿਤਨੇਮ ਗੁਟਕੇ ਦੀ ਭੂਮਿਕਾ ਸਫਾ 62 ਈ: 1976 (ਸੰਮਤ 2035) ਰਚਿਤ ਸਵਰਨ ਸਿੰਘ ਸਨੇਹੀ ਭੈਣੀ ਸਾਹਿਬ।

(ਪੜ੍ਹੋ ਸ੍ਰੀ ਗੁਰੂ ਪੰਥ ਪ੍ਰਕਾਸ਼ ਰਚਿਤ ਗਿਆਨੀ ਗਿਆਨ ਸਿੰਘ ਜੀ (ਕੂਕੇ ਸਿੰਘਾਂ ਦੀ ਕਥਾ) ਸਫਾ (283)।

ਹੇਠ ਲਿਖਿਆ : ਤਰਨ ਸਿੰਘ ਵਹਿਮੀ ਜੀ ਆਪਣੀ ਰਚਿਤ ਪੁਸਤਕ 'ਨਦੋਣੋਂ ਬਾਦ ਦਸਮ ਗੁਰਦਰਸ਼ਨ" ਈ: 1970 (ਸੰਮਤ 2026) ਦੇ ਸਫਾ 167 'ਤੇ ਇੰਦਰ ਸਿੰਘ ਚਕ੍ਰਵਰਤੀ ਜੀ ਦੀ ਰਚਿਤ ਪੁਸਤਕ "ਮਾਲਵੇਂਦ੍ਰ" ਦੇ ਸਫਾ ਦੀ ਲਿਖਤ ਦੇਂਦੇ ਹਨ।

## ਦਸਮ ਗੁਰੂ ਜੀ (146) ਦਾ ਗੁਰੂ ਬਾਲਕ ਸਿੰਘ ਜੀ (28) ਨਾਲ ਮਿਲਾਪ

ਚਕ੍ਰਵਰਤੀ ਜੀ ਲਿਖਦੇ ਹਨ-

ਅਠਾਰਾਂ ਸੌ ਇਕਤਾਲੀਆ ਸੰਮਤ ਬਿਕ੍ਰਮ ਜੀਤ।
ਕੀੜਾ ਸਿੱਖੀ ਬਾਗ ਸੀ ਸੁਕਿਆ ਜਿਨ ਸੁਰਜੀਤ।
ਹਰੋ ਨਦੀ ਵਿਚ ਸਿੰਧ ਦੇ ਮਿਲਦੀ ਜਿਥੇ ਆਏ।
ਸਰਵਾਲਾ ਹੈ ਉਸ ਦੇ ਕੰਢੇ ਇਕ ਗਿਰਾਏ।
ਭਾਗ ਭਰੀ ਸੀ ਮਾਂ ਉਹ ਪਿਤਾ ਜੀ ਸਿੰਘ ਦਇਆਲ।
ਅਵਤਰੇ ਜਾਂ ਉਸ ਘਰ ਵਿਚ ਬਾਲਕ ਸਿੰਘ ਕ੍ਰਿਪਾਲ।
ਛੋਈ ਕਰਦੇ ਹਟ ਸੀ ਕਈ ਗੁਜਾਰੇ ਸਾਲ।
ਹਥ ਕਾਰ ਦਿਲ ਯਾਰ ਵਲ ਜਪਦੇ ਜਾਪ ਅਕਾਲ।
ਪਰ ਇਛਾ ਦੀਦਾਰ ਦੀ ਰਖਦੇ ਸਿਰੋ ਹਮੇਸ਼
ਪੈਣ ਕਲੇਜੇ ਠੰਡ ਆ ਦਰਸ਼ਨ ਦੇ ਦਸਮੇਸ਼।
ਅਠਾਰਾ ਛੇ ਨੌ ਬਿਕਰਮੀ ਦਸਵੀ ਸਦੀ ਵੈਸਾਖ।
ਦਰਸ਼ਨ ਦੇ ਦਸਮੇਸ਼ ਗੁਰ ਪੂਰੀ ਕੀਤੀ ਸਾਖ।
ਜਾ ਰਹੇ ਦਸਮੇਸ਼ ਸਨ ਕਾਬਲ ਵਲ ਪਿਸ਼ੌਰ।
ਸ੍ਰੀ ਮਹੰਤ ਸੁਮੇਰ ਸਿੰਘ ਲਿਖਿਆ ਹੈ ਕਰ ਗੌਰ।
ਆਣ ਅਚਾਨਕ ਇੱਕ ਨੂੰ ਸਤਿਗੁਰ ਸ੍ਰੀ ਦਸਮੇਸ਼।
ਗੁਰਤਾ ਸੌਂਪੀ ਤਿਲਕ ਦੇ ਬਾਲਕ ਸਿੰਘ ਵਿਸ਼ੇਸ਼। (ਮ: ਪੰ: 20)

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜੋ ਛੁਰਾ ਦੱਖਣ ਮੈਂ ਪਠਾਨ ਨੇ ਮਾਰਿਆ ਸੀ ਉਸ ਦੇ ਟਾਂਕੇ ਟੁਟਣੇ

104 10 ਜੂਨ ਸੰਨ 1812 (ਜੇਠ ਸਦੀ ਏਕਮ ਸੰਮਤ 1869) ਨੂੰ ਨਾਂਦੇੜ ਡੇਰੇ ਵਿਚ ਆਪ ਜੀ ਨੇ ਹੁਕਮ ਕੀਤਾ ਕਿ ਪੰਜ ਦਿਨ ਉਪਰ ਬਲੇ ਨੌਖੜ ਸਾਹਿਬ ਚਜੇਰੀ। ਇਸ਼ਨਾਨ

ਕਰਕੇ ਨਵਿਆ ਪੁਸ਼ਾਕਾ ਪਹਿਣ ਕੇ ਰਹਿਰਾਸ ਦਾ ਪਾਠ ਕਰਕੇ ਅਰਦਾਸਾ ਸੋਧ ਕੇ ਨੌਬਤ ਸਾਹਿਬ ਬਜੌਨੀ ਸ਼ੁਰੂ ਕੀਤੀ। ਜਦ ਪੰਜਾਵੇਂ ਦਿਨ ਨੌਬਤ ਬਜਾ ਕੇ ਹਟੇ ਤਾਂ ਵਖੀ ਵਿਚ ਲੱਗੇ ਤੋਪੇ ਜੋ ਛੁਰਾ ਦੱਖਣ ਵਿਚ ਹਜ਼ੂਰ ਸਾਹਿਬ ਮੇਂ ਪਠਾਨ ਨੇ ਮਾਰਿਆ ਸੀ ਇਹ ਤੋਪੇ ਟੁੱਟ ਗਏ। ਬਾਬਾ ਸਰੂਪ ਸਿੰਘ ਜੀ (29) ਨੇ ਪਲੰਘ ਪਰ ਬਿਰਾਜੇ ਵੇਖੇ ਅਰ ਲਹੂ ਲਹੂ ਹੋਇਆ ਪਿਆ ਸੀ। ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ ਜੇ ਹੁਕਮ ਕਰੋ ਤਾਂ ਰੇਸ਼ਮ ਨਾਲ ਸਿਊਂ ਦੇਈਏ ਜਾਂ ਕਿਸੀ ਜਰਾਹ ਨੂੰ ਬੁਲਾਈਏ। ਕਹਿਆ ਸ਼ਹਿਰ ਸੇ ਕੇਸੂ ਲੈ ਆਓ ਹੋਰ ਕੁਝ ਨਹੀਂ ਕਰਨਾ। ਸਰੂਪ ਸਿੰਘ ਜੀ ਇਕ ਛੀਂਬੇ ਤੋਂ ਕੇਸੂ ਲੈ ਆਏ। ਫੁਰਮਾਇਆ ਉਬਾਲ ਕੇ ਉਤੇ ਲੈ ਆਉ। ਫੁਰਮਾਇਆ ਪਹਿਲੇਂ ਕੇਸੇ ਕੇਸੇ ਨਾਲ ਹੌਲੀ ਹੌਲੀ ਟਕੋਰ ਕਰਕੇ ਫੇਰ ਉਤੇ ਬੰਨ੍ਹ ਦਿਆ ਕਰਨੇ। ਤਿੰਨ ਦਿਨ ਕੇਸੂਆ ਦੀ ਹੀ ਟਕੋਰ, ਕੇਸੂ ਹੀ ਉਤੇ ਬੰਨਦੇ। ਜ਼ਖਮ ਉਸੇ ਤਰ੍ਹਾਂ ਰਹੇ ਪਰ ਲਹੂ ਬੰਦ ਹੋ ਗਿਆ। ਉਤੇ ਕੇਸੂਆਂ ਦਾ ਪੱਟਾ ਬੰਨ੍ਹਾ ਰਿਹਾ ਕਰੇ।

ਮਹਾਰਾਜਾ ਜਸਵੰਤ ਸਿੰਘ ਜੀ (37) ਨਾਭਾ ਨੂੰ ਭੀ ਖਬਰ ਹੋਈ ਬਾਬਾ ਜੀ ਦਾ ਘਾਉ ਖੁਲ ਗਿਆ ਹੈ। ਰਾਜਾ ਸਾਹਿਬ ਨੇ ਗੁਲਾਮ ਕਾਦਰ ਹਕੀਮ ਨੂੰ ਭੇਜਿਆ। ਬਾਬਾ ਸਾਹਿਬ ਜੀ ਨੇ ਫੁਰਮਾਇਆ ਇਸ ਹਕੀਮ ਦੀ ਲੋੜ ਨਹੀਂ। ਹਕੀਮ ਨੂੰ ਕਹੋ ਜਾਵੇ 11 ਰੁਪਏ ਦੇ ਦਿਉ। ਹਕੀਮ ਜੀ ਚਲੇ ਗਏ। ਰਾਜਾ ਸਾਹਿਬ ਨੂੰ ਸਾਰਾ ਹਾਲ ਸੁਣਾਇਆ। ਆਥਣੇ ਵਕਤ ਰਾਜਾ ਜਸਵੰਤ ਸਿੰਘ ਜੀ ਡੇਰੇ ਆਏ। ਅਰਜ਼ ਕੀਤੀ ਮੈਂ ਮਹਾਰਾਜ ਜੀ ਦੇ ਦਰਸ਼ਨ ਕਰਨੇ ਹਨ। ਫੁਰਮਾਇਆ ਰਾਜਾ ਸਾਹਿਬ ਨੂੰ ਕਹਿ ਦਿਉ ਹੁਣ ਦਰਸ਼ਨ ਨਹੀਂ ਹੁੰਦੇ ਅਤੇ ਅਸੀਂ ਖੁਸ਼ ਹਾਂ। ਰਾਜਾ ਸਾਹਿਬ ਕਹਿਆ ਅੱਛਾ ਜੋ ਮਹਾਰਾਜ ਦਾ ਹੁਕਮ ਹੈ।

## *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਾਪਾਲ ਸਿੰਘ ਜੀ ਦੇ ਨਾਮ 'ਤੇ ਜੋਤੀ ਜੋਤ ਸਮਾਏ*

104 | 14 ਜੂਨ 1812 (ਜੇਠ ਸੁਦੀ ਪੰਜਵੀਂ ਸੰਮਤ 1869 ਦਾ ਦਿਨ ਚੜ੍ਹਿਆ ਤਾ ਬਾਬਾ ਸਰੂਪ ਸਿੰਘ ਜੀ (29) ਉਤੇ ਗਏ ਤਾਂ ਬਾਬਾ ਸਾਹਿਬ ਜੀ ਨੇ ਫੁਰਮਾਇਆ। ਆਜ ਸੇ ਕੋਈ ਨੌਬਤ ਨਾ ਬਜਾਵੇ ਜੋ ਬਜਾਵੇ ਆਪਣਾ ਕੀਤਾ ਪਾਵੇਗਾ। ਅਰ ਜੋ ਇਸ ਜਗ੍ਹਾ ਦੀ ਨਿੰਦਾ ਕਰੂਗਾ ਉਸਦਾ ਨਮੂਦ ਨਹੀਂ ਰਹੇਗਾ। ਚੁਬਾਰਿਆਂ ਨੂੰ ਢਾਹ ਕੇ ਇਨ੍ਹਾ ਲੱਕੜਾਂ ਨਾਲ ਸਾਡਾ ਸਸਕਾਰ ਕਰਨਾ। [illegible] ਜਾਣੀ। [illegible] ਅਰਦਾਸ

ਕਰਨੀ ਅਰ ਕਹਿਣਾ "ਗੁਰੂ ਸਿੰਘ" ਜੀ ਦੇ ਅੰਗੀਠੇ ਦੀ ਭਸਮ ਹੈ ਤੇਰੀ ਮਰਜ਼ੀ ਹੈ ਲੈ ਜਾ। ਫਿਰ ਬਾਬਾ ਸਾਹਿਬ ਜੀ ਖੜ੍ਹੇ ਹੋ ਕੇ ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਪੰਜ ਵਾਰ ਬੁਲਾਈ। ਸਰੂਪ ਸਿੰਘ ਜੀ ਪਰ ਖ਼ੁਸ਼ੀ ਡੇਰੇ ਨੂੰ ਕਈ ਤਰ੍ਹਾਂ ਦੇ ਵਰ ਦੇ, ਦਿਨ ਛਿਪੇ ਨਾਲ ਸਰੀਰ ਛੱਡ ਗਏ।

ਕਹੀਆਂ ਲੈਕੇ ਚਬਾਹਾ ਢਾਹ ਦਿੱਤਾ ਅਰ ਮਹਾਰਾਜ ਜੀ ਦਾ ਛੇਤੀ ਨਾਲ ਇਸ਼ਨਾਨ ਕਰਾਇਆ, ਨਵਾਂ ਪੁਸ਼ਾਕਾ ਪਹਿਨਾਇਆ ਜਿਤਨੇ ਥਾਲੇ, ਸ਼ਤੀਰ ਸੇ ਸਭ ਦਾ ਸਿੰਘਾਸਨ ਕਰਕੇ ਮਹਾਰਾਜ ਜੀ ਦਾ ਸਰੀਰ ਬਿਰਾਜਮਾਨ ਕਰਕੇ ਬਸੰਤਰ ਦਿੱਤਾ। ਜਦ ਸਰੀਰ ਸਸਕਾਰਿਆ ਗਿਆ ਖੂਹੀਂ ਪਰ ਆ ਕੇ ਇਸ਼ਨਾਨ ਕੀਤਾ। ਨੀਲਾ ਘੋੜਾ ਮਰਿਆ ਪਿਆ ਵੇਖਿਆ। ਘੋੜੇ ਉੱਤੇ ਦੁਸ਼ਾਲਾ ਪਾਇਆ, ਗਰਦਨ ਤੇ ਪੂਛ ਦੇ ਵਾਲ ਫੂਕ ਕੇ ਉਥੇ ਹੀ ਟੋਆ ਪੁੱਟ ਕੇ ਦਬਾ ਦਿੱਤਾ।

ਅੰਗੀਠਾ ਬੁਝਾਇਆ, ਰਾਜਾ ਸਾਹਿਬ ਜਸਵੰਤ ਸਿੰਘ (37) ਨੇ ਇਕ ਧਨਾਰਮੀ ਦੁਪੱਟਾ ਅਤੇ ਇਕ ਸੋਟੀ ਭੇਜੀ। ਦੁਪੱਟੇ ਵਿਚ ਅੰਗੀਠੇ ਦੀ ਭਸਮ ਬੰਨ੍ਹ ਕੇ ਸਤਲੁਜ ਤੇ ਲੈ ਗਏ। ਭਸਮ ਅਤੇ ਸੋਟੀ ਸਤਲੁਜ ਦੇ ਕਿਨਾਰੇ ਰੱਖ ਮੱਥਾ ਟੇਕਿਆ। ਮੱਥਾ ਟੇਕਣ ਸਾਰ ਸਤਲੁਜ ਦਾ ਜਲ ਚੜ੍ਹ ਗਿਆ। ਖ਼ਬਰ ਨਹੀਂ ਭਸਮ ਕਿਥੇ ਨੂੰ ਗਈ।

(ਪੜ੍ਹੋ ਪੁਸਤਕ "ਨਦੇੜੋਂ ਬਾਦ ਦਸਮ ਗੁਰ ਦਰਸ਼ਨ" ਲੇਖਕ ਤਰਨ ਸਿੰਘ 'ਵਹਿਮੀ' ਸਫਾ 153 ਤੋਂ 161 ਤੱਕ ਈ: 1970 (ਹੋਲਾ 2026)

## ਇਤਿਹਾਸਕ ਜਾਣਕਾਰੀ ਅਨੁਸਾਰ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਜਨਮ ਈ : 1666

1708 ਈ : ਹਜ਼ੂਰ ਸਾਹਿਬ ਨਦੇੜ ਅਗਿਆਤ ਵਾਸ ਆਯੂ (42)

ਅਗਿਆਤਵਾਸ ਹੋ ਕੇ ਈ 1812 ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਤੇ ਰਹੇ (104) ਤਕ

ਕੁਲ ਆਯੂ (146)

ਜੋਤੀ ਜੋਤਿ ਸਮਾਏ ਨਾਭੇ ਈ: 1812

ਭਾਗ – 9

## ਸ੍ਰੀ ਗੁਰ ਸੋਭਾ

(ਕਵਿ ਸੈਨਾਪਤਿ ਰਚਿਤ)

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 52 ਕਵੀਆਂ ਵਿਚੋਂ ਸਨ

## ਈਸਵੀ 1711 (ਸੰਮਤ 1768)

ਸੰਪਾਦਕ : ਸ਼ਮਸ਼ੇਰ ਸਿੰਘ 'ਅਸ਼ੋਕ'
ਪ੍ਰਕਾਸ਼ਕ : ਮਹਿੰਦਰ ਸਿੰਘ ਗਿਆਨੀ
ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
ਸਿੱਖ ਹਿਸਟਰੀ ਰੀਸਰਚ ਬੋਰਡ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ
ਪਹਿਲੀ ਐਡੀਸ਼ਨ 1500
ਜੁਲਾਈ 1967
ਮੁੱਲ : ਤਿੰਨ ਰੁਪਏ ਪੰਜਾਹ ਪੈਸੇ
ਛਾਪਕ,
ਤੇਜਾ ਸਿੰਘ ਸੇਠੀ
ਤੇਜ ਪ੍ਰਿੰਟਿੰਗ ਪ੍ਰੈਸ
ਕਟੜਾ ਸ਼ੇਰ ਸਿੰਘ ਸ੍ਰੀ ਅੰਮ੍ਰਿਤਸਰ।

# ਮੁੱਢਲੀ ਜਾਣ-ਪਹਿਚਾਣ

## 1 ਕਵੀ ਸੈਨਾਪਤਿ, ਸਾਹਿਤਕ ਜੀਵਨ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਤੇ ਦਰਬਾਰੀ ਕਵੀ ਸੀ। ਕਵਿ ਸੈਨਾਪਤਿ ਦਾ ਅਸਲ ਨਾਂ ਚੰਦ੍ਰ ਸੈਨ ਸੀ ਤੇ ਉਹ ਜਾਤਿ ਦਾ ਮਾਨ ਜੱਟ ਤੇ ਨਗਰ ਵਜ਼ੀਰਾਬਾਦ ਜ਼ਿਲਾ ਗੁੱਜਰਾਂਵਾਲਾ (ਪੱਛਮੀ ਪੰਜਾਬ) ਦਾ ਵਸਨੀਕ ਸੀ।

### ਚਾਣਕਯ ਨੀਤਿ ਸ਼ਾਸਤ੍ਰ ਦੇ ਅੰਤ ਵਿਚ
### ਕਵੀ ਸੈਨਾਪਤਿ ਨੇ ਲਿਖਿਆ ਹੈ,

*ਗੁਰੁ ਗੋਬਿੰਦ ਕੀ ਸਭਾ ਮੈ ਲੇਖਕ ਪਰਮ ਸੁਜਾਨ।*
*ਚਾਣਾਕਾ ਭਾਖਾ ਕਰੀ, ਕਵਿ ਸੈਨਾਪਤਿ ਮਾਨ।।*

ਇਸੇ ਤਰ੍ਹਾਂ ਇਸ ਤੋਂ ਅੱਗੇ ਸੁਖਚੈਨ ਰਾਮ ਬਿਨੋਦ ਗ੍ਰੰਥ ਵਿਚ ਕਵਿ ਸੈਨਾਪਤਿ ਨੇ ਆਪਣੀ ਵੰਸ਼-ਪਰੰਪਰਾ ਇਨਾਂ ਸ਼ਬਦਾਂ ਵਿਚ ਬਿਆਨ ਕੀਤੀ ਹੈ:

*ਸੱਭ ਜਟਾਂ ਤੇ ਕਹਿਤ ਹੈਂ, ਜਾਟ ਭੀਮ ਅਵਤਾਰ।*
*ਮਾਨ ਗੋਤ੍ਰ ਤਾ ਕੇ ਪ੍ਰਗਟ ਜਾਨਤ ਸਬ ਸੰਸਾਰ।6।।*
*ਬਾਲ ਚੰਦ ਇਹ ਗੋਤ੍ਰ ਮੈ ਲਿਖਨ ਪੜਨ ਮੈ ਪਯਾਰ।8।।*
*ਚੰਦ੍ਰ ਸੈਨ ਤਾਕੋ ਤਨੁਜ ਕਵਿ ਮਤਿ ਮੰਦ ਗਵਾਰ।*
*ਗੁਰ ਗੋਬਿੰਦ ਦੀ ਸਭਾ ਮਹਿ ਜਿਹ ਪਾਯੋ ਅਧਿਕਾਰ।9।।*
*ਤਾਂ ਕੋ ਵਿਦਯਾ ਗੁਰੁ ਮਿਲਯੋ ਚੰਦਨ ਦੇਵੀ ਦਾਸ।*
*ਕਿਯੋ ਆਪ ਸਮ ਨਿਮ ਤੈ, ਦੈ ਕੈ ਅਧਿਕ ਸੁਬਾਸ।।10।।*
*ਜਗਤ ਰਾਇ ਦਿਜ ਵੈਦ ਵਰ ਬਸਤ ਵਜੀਰਾਬਾਦ।*

*ਚੰਦ੍ਰ ਸੈਨ ਸੋ ਮਿਤ੍ਰਜੀ ਦੀਨੀ ਪਰਮ ਸਵਾਦ।।11।।*
*ਸਮੈ ਪਾਇ ਕੇ ਸੈਨ ਕਵਿ ਕਰੀ ਤਹਾਂ ਤੇ ਦੌਰ।*
*ਸ਼ਹਿਰ ਵਜੀਰਾਂਬਾਦ ਮੈ, ਆਯ ਬਸਯੋ ਸੁਭ ਠੌਰ।।12।।*

ਅਰਥਾਤ- ਬਾਲ ਚੰਦ ਦਾ ਪੁਤ੍ਰ ਕਵਿ ਸੈਨਾਪਤਿ, ਜਿਸ ਦਾ ਅਸਲ ਨਾਮ ਚੰਦ੍ਰ ਸੈਨ ਸੀ, ਪਹਿਲਾਂ ਲਾਹੌਰ ਦਾ ਵਸਨੀਕ ਸੀ ਤੇ ਫੇਰ ਪੰਡਿਤ ਜਗਤ ਰਾਇ ਵੈਦ ਦੇ ਖਿੱਚ ਪਾਉਣ ਤੇ ਵਜੀਰਾਂਬਾਦ ਜਾ ਵਸਿਆ ਸੀ। ਇਸੇ ਕਾਰਣ ਉਹ ਕਵਿ ਸੈਨਾਪਤਿ ਮਾਨ ਵਜੀਰਾਬਾਦੀ ਦੇ ਨਾਂ ਨਾਲ ਮਸ਼ਹੂਰ ਹੋਇਆ।

ਸੁਪਹੈਨ ਰਾਮ ਬਿਨੋਦ ਦੇ ਕਥਨ ਅਨੁਸਾਰ ਕਵਿ ਸੈਨਾਪਤਿ ਦਾ ਵਿਦਯਾ ਗੁਰੂ ਦੇਵੀ ਦਾਸ ਨਾਮੀ ਇਕ ਵਿਦਵਾਨ ਸੀ ਜਿਸ ਨੇ ਉਸ ਨੂੰ ਸਿਖਯਾ ਦੇ ਕੇ ਆਪਣੇ ਵਰਗਾ ਹੀ ਸਰਬ ਗੁਣ ਸੰਪੰਨ ਬਣਾ ਦਿੱਤਾ ਸੀ। ਇਸ ਕਵੀ ਦਾ ਜਨਮ ਕਦੋਂ ਤੇ ਕਿੱਥੇ ਹੋਇਆ, ਇਸ ਬਾਰੇ ਕੁਝ ਕਹਿਆ ਨਹੀਂ ਜਾ ਸਕਦਾ। ਪਰ ਇਹ ਅਨੁਮਾਨ ਕੀਤਾ ਜਾਂਦਾ ਹੈ ਕਿ ਕਵੀ ਸੈਨਾਪਤਿ ਲਾਹੌਰ ਦੇ ਹੋਰ ਕਵੀਆਂ-ਕਵੀ ਅੰਮ੍ਰਿਤ ਰਾਇ, ਆਣੀ ਰਾਇ ਆਦਿ ਦੇ ਨਾਲ ਹੀ ਈ: ਸੰਨ 1678 ਤੋਂ ਈ: ਸੰਨ 1685 ਦੇ ਦਰਮਿਆਨੀ ਸਮੇਂ ਵਿਚ ਅਨੰਦ ਪੁਰ ਪਹੁੰਚ ਕੇ ਗੁਰ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ ਤੇ ਫੇਰ ਇਹ (ਸੰਨ ਈ: 1696) ਤਕ ਲਗ ਭਗ 14-15 ਸਾਲ ਗੁਰੂ ਜੀ ਦੇ ਕਵੀ-ਦਰਬਾਰ ਵਿਚ ਹੀ ਰਿਹਾ।

ਇਸ ਤੋਂ ਕੁਝ ਚਿਰ ਪਿੱਛੋਂ ਅਚਾਣਕ ਕੁਝ ਬ਼ੁਨਾਮੀ ਹੋਣ ਕਰਕੇ ਕਵਿ ਸੈਨਾਪਤਿ ਆਨੰਦ ਪੁਰ ਦਾ ਵਸੇਬਾ ਛੱਡ ਕਾਗਜ਼-ਕਲਮ ਸੁੱਟ ਕੇ ਆਪਣੇ ਵਤਨ ਵਾਪਸ ਚਲਾ ਗਿਆ ਤੇ ਉਥੇ ਉਸ ਨੇ ਉਹੀ ਜਟਕਾ ਕੰਮ ਖੇਤੀ-ਵਾੜੀ ਕਰਨੀ ਸ਼ੁਰੂ ਕਰ ਦਿਤੀ। ਪਤਾ ਲੱਗਣ ਤੇ ਗੁਣ ਗ੍ਰਾਹਕ ਤੇ ਜਾਣੀ ਜਾਣ ਸਤਿਗੁਰੂ ਜੀ (30) ਨੇ ਉਸ ਨੂੰ ਮੁੜ ਚੇਤੇ ਕੀਤਾ ਤੇ ਦਰਬਾਰ ਵਿਚ ਹੋਣ ਲਈ ਤਾਕੀਦੀ ਹੁਕਮ ਨਾਮਾ ਭੇਜਿਆ। ਅਗੋਂ ਕਵਿ ਸੈਨਾਪਤਿ ਨੇ ਜੱਟ ਵਾਲੀ ਅੜੀ ਕੀਤੀ ਤੇ ਖੁਦ ਤਾਂ ਸ਼ਰਮ ਦਾ ਮਾਰਿਆ ਹਾਜ਼ਰ ਨਾ ਹੋਇਆ ਤੇ ਆਪਣੇ ਹਾਲਾਤ ਦੱਸਣ ਲਈ ਇਹ ਦੋਹਰਾ ਲਿਖ ਭੇਜਿਆ,

*ਜਬ ਤੇ ਪ੍ਰਭੂ ਤੇ ਬੀਛੁਰੇ ਨਟਯੋ ਕ੍ਰਿਖੀ ਕੇ ਖਾਟ।।*
*ਬ੍ਰਿਖਭਨ ਕੀ ਸੰਗਤਿ ਕਰੀ, ਭਏ ਜਾਟ ਕੇ ਜਾਟ।।*

ਫਿਰ ਸ੍ਰੀ ਗੁਰ ਸੋਭਾ ਦੀ ਰਚਨਾ ਕਦੋਂ ਤੇ ਕਿਵੇਂ ਹੋਈ ?

ਇਸ ਪੁਸਤਕ ਦੇ ਪਹਿਲੇ ਅਧਿਆਇ ਦੇ ਮੁੱਢ ਵਿਚ ਹੀ ਲਿਖਿਆ ਹੈ—

ਸੰਮਤ ਸਤ੍ਰਹ ਸੈ ਭਏ ਬਰਖ ਅਠਾਵਨ ਬੀਤ।। (ਸੰਮਤ 1758) ਸੰਨ ਈ: 1701
ਭਾਦਵ ਸੁਦਿ ਪੰਦ੍ਰਸ ਭਈ ਰਚੀ ਕਥਾ ਬਹੁ ਪ੍ਰੀਤ।੬।।

ਅਰਥਾਤ- **(ਸੰਮਤ 1758) ਦੀ ਭਾਦੋਂ ਸੁਦੀ 15** ਨੂੰ ਇਸ ਪੁਸਤਕ ਦੀ ਕਥਾ ਰਚੀ ਅਥਵਾ ਰਚਣੀ ਸ਼ੁਰੂ ਕੀਤੀ ਅਤੇ ਇਸ ਦੀ ਸਾਮਾਪਤੀ (ਸੰਮਤ 1968) ਬਿ. ਵਿਚ ਹੋਈ,

ਸੰਨ 1701 (ਸੰਮਤ 1758)

ਤੋਂ

ਸੰਨ 1711 (ਸੰਮਤ 1768)

**(ਸ਼ੁਰੂ ਸੰਨ 1701 ਸਮਾਪਤੀ ਸੰਨ 1711)**

# ਅਠਾਰਵਾਂ ਅਧਿਆਇ

## ਪੁਸਤਕ "ਸ੍ਰੀ ਗੁਰ ਸੋਭਾ"
## ਕ੍ਰਿਤ ਕਵੀ ਸੈਨਾਪਤਿ

### ਸਾਖੀ ਅੰਤ ਸਮੇਂ ਦੀ (ਸਫਾ 127 ਤੋਂ 132)
### ਛੰਦ 766 ਤੋਂ 807 ਤਕ = 41 ਛੰਦ

*ਭੁਜੰਗ ਪ੍ਰਯਾਤ ਛੰਦ*

*ਕਿਤੇ ਦਿਵਸ ਬੀਤੇ ਚਲਾ ਸਾਹ ਆਗੇ। ਪ੍ਰਭੂ ਕੇ ਕਿਤਕ ਦਿਵਸ ਤਿਹ ਠਉਰ ਲਾਗੇ*
*ਲਿਖਾ ਸਾਹ ਫਰਮਾਨ, 'ਨਹਿ ਢੀਲ ਕੀਜੈ। ਹਮੇ ਆਨ ਕੈ ਆਪਨਾ ਦਰਸ ਦੀਜੈ।।1।।766।।*
*ਲਿਖਾ ਸਾਹ ਕਾ ਜੋ ਤਿਹੀ ਠਉਰ ਆਯਾ। ਲਿਯਾ ਹਾਥ ਮਾਹੀ ਹਿਯੇ ਕੰਠ ਲਾਯਾ।*
*ਪੜ੍ਹਾ ਸਾ ਅੰਕ ਤਹਾਂ ਐਸੇ ਉਚਾਰੇ। ਕਿਯਾ ਕੂਚ ਤਾਹੀ ਸਮੈ ਨਾ ਸੰਭਾਰੇ।।2।।767।।*
*ਨਹੀਂ ਫੌਜ ਲੀਨੀ ਤਹਾਂ ਤੇ ਸਿਧਾਏ। ਕਿਯੇ ਕੂਚ ਤਪਤੀਯਾ ਕੇ ਪਾਰ ਆਏ।*
*ਤਹਾਂ ਸਿੰਘ ਆਏ, ਕਿਯੇ ਖੂਬ ਸਾਮਾ। ਕਿਯੇ ਤੀਨ ਕੈ ਚਾਰ ਤਾਹੀ ਮੁਕਾਮਾ।।3।।768।।*
*ਕਿਤੇ ਸਿੰਘ ਰਾਖੇ, ਕਿਤੇ ਸਾਥ ਲੀਨੇ। ਕਿਤੇ ਦੇਸ ਹੀ ਦੇ ਕੇ ਤੇਜ ਦੀਨੇ।*
*ਕਿਤੇ ਦਿਵਸ ਬੀਤੇ ਤਹਾਂ ਤੇ ਸਿਧਾਏ। ਮਿਲੇ ਸਾਹ ਸੋ, ਸਾਹ ਡੰਕਾ ਬਜਾਏ।।4।।769।।*
*ਸਾਰੇ ਹੀ ਸੁਆਰੀ ਪ੍ਰਭੂ-ਦਰਸ ਦੀਨਾ। ਹਰਖਵੰਤ ਹੁਇ ਕੈ ਬਿਦਾ ਸਾਹ ਕੀਨਾ।*
*ਬਿਦਾ ਹੋਇ ਕੈ ਆਪਨੇ ਧਾਮ ਆਏ। ਚਲੇ ਸਾਥ ਹੀ ਸਾਥ ਤਾਤੇ ਸਿਧਾਏ।।5।।770।।*
*ਘਨੇ ਕੂਚ ਕੀਨੇ, ਕਿਤ ਦਿਵਸ ਲਾਏ। ਚਲੇ ਬਾਨ ਗੰਗਾਨਾ ਪੈ ਅੰਤ ਆਏ।*
*ਸੁਨੀ ਠਉਰ ਨਾਦੇੜ ਹੈ ਨਾਉ ਤਾ ਕਾ। ਕਿਯਾ ਧਾਮ ਤਾਹੀ ਗੁਰੂ ਨਾਮ ਜਾ ਕਾ।।6।।771।।*
*ਕਹਾ ਸਾਹ ਤਿਹ ਠਉਰ ਕੀਨੇ ਮੁਕਾਮਾ। ਰਹੇ ਮਿਸਲ ਦਰ ਮਿਸਲ ਕਰ ਲੋਗ ਸਾਮਾ।*
*ਕਿਤੇ ਦਿਵਸ ਬੀਤੇ ਤਿਹੀ ਠਉਰ ਆਏ। ਕਥਾ ਅੰਤ ਕੀ ਜੰਤ ਤਾਖੇ ਸੁਨਾਏ।।7।।772।।*

ਕਵਿ ਸੈਨਾਪਤਿ ਆਪਣੇ ਰਚਿਤ ਗ੍ਰੰਥ "ਸ੍ਰੀ ਗੁਰੂ ਸੋਭਾ" ਦੇ ਸਫਾ 128-129 'ਤੇ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਾਦੇੜ (ਹਜ਼ੂਰ ਸਾਹਿਬ) ਪਠਾਨ ਨੇ ਛੁਰਾ ਮਾਰਿਆ।

*ਸੁਨੀ ਸਾਖ ਐਸੇ ਪਠਾਣ ਏਕ ਆਯੋ। ਕਛੂ ਘਾਤ ਕੈ ਕੈ ਪ੍ਰਭੁ ਪਾਸ ਧਾਯੋ।*
*ਘਰੀ ਦੋਇ ਕੈ ਤੀਨ ਕੈ ਬੈਨ ਮੀਠੇ। ਨਹੀਂ ਘਾਤ ਲਾਗੀ ਘਨੇ ਲੋਗ ਡੀਠੇ।।8।।773।।*
*ਖ਼ਿਦਾ ਹੋਇ ਕੈ ਧਾਮ ਕੋ ਬੇਗ ਧਾਯੋ। ਗਏ ਦਿਵਸ ਦੋ ਤੀਨ ਸੋ ਫੇਰਿ ਆਯੋ।*
*ਘਰੀ ਤੀਨ ਕੈ ਚਾਰ ਕੈ ਬੈਨ ਐਸੇ। ਨਹੀਂ ਘਾਤ ਲਾਗੀ ਚਲਾ ਅੰਤ ਤੈਸੇ।।9।।774।।*
*ਇਸੀ ਭਾਂਤਿ ਸੋ ਦਾਯ ਕੇ ਤਾਨ ਆਯੋ। ਨਹੀਂ ਘਾਤ ਲਾਗੀ, ਨਹੀਂ ਦਾਵ ਪਾਯੋ।*
*ਘਨੀ ਬਾਰ ਆਯਾ, ਲਿਯੋ ਭੇਦ ਸਾਰਾ। ਸਮਾ ਮਧਯਾਮ ਕਾ ਕਾਮ ਕਾ, ਯੇ ਬਿਚਾਰਾ।।10।।775।।*
*ਦਿਨੰ ਸਯਾਮੀ ਸਮੇ ਪ੍ਰਮਟ ਆਯੋ। ਸੁਨੀ ਸਾਹਿਬੰ ਅੰਤ ਤਾ ਕੋ ਬੁਲਾਯੋ।*
*ਢਿਠੰ ਜਾਇ ਬੈਠਾ ਕਿ ਪ੍ਰਸਾਦਿ ਦੀਨਾ। ਗਹੀ ਮੁਸਟਿ ਲੈ ਦਸਟਿ ਮੁਖਿ ਮਾਹਿ ਕੀਨਾ।।11।।776।।*
*ਨਹੀਂ ਸਿੰਘ ਕੋਈ ਤਹਾਂ ਪਤੀ ਔਰੇ। ਰਹੇ ਏਕ ਹੀ ਊਂਘ ਸੋਈ ਗਯੋ ਰੇ।*
*ਇਤੇ ਮੈ ਪ੍ਰਭੁ ਆਪਿ ਬਿਸ੍ਰਾਮ ਲੀਨਾ। ਗਹੀ ਦੁਸਟ ਜਮਧਾਰ ਉਹਿ ਵਾਰ ਕੀਨਾ।।12।।776।।*
*ਕਿਯੋ ਵਾਰ ਐਸਾ ਕਿ ਦੂਜਾ ਲਗਾਯੋ। ਲਗੋ ਔਰ ਕੋ ਆਪਨਾ ਵਾਰ ਲਾਯੋ।*
*ਕਿਯੋ ਵਾਰ ਏਕੈ ਨਹੀਂ ਔਰ ਕੀਨਾ। ਲਿਯਾ ਮਾਰ ਕੈ ਦਸਟਿ ਜਾਨੈ ਨ ਦੀਨਾ।।13।।778।।*
*ਕਰੀ ਆਪ ਅਵਾਜ ਹੈ ਅੰਤ ਕੋਈ। ਚਹੂੰ ਓਰ ਤੇ ਆਇ ਦੇਖੰਤ ਸੋਈ।*
*ਭਜੇ ਤਾਹਿ ਸਾਖੀ ਘਨੇ ਸਿੰਘ ਧਾਏ। ਲਿਯੋ ਮਾਰ ਦੋਨੋਂ ਨਹੀਂ ਜਾਨਿ ਪਾਏ।।14।।779।।*
*ਭਯੋ ਸੋਰ ਅਪਾਰ ਤਿਹ ਠਉਰ ਐਸੇ। ਪ੍ਰਲੈ ਕਾਲ ਕੀ ਘੋਰ ਸੁਨੀਅੰਤ ਜੈਸੇ।*
*ਭਏ ਧੀਰ ਅਧੀਰ ਨਾ ਧੀਰ ਆਯੋ। ਲਏ ਕਾਢਿ ਕੈ ਖੜਗ ਨਹਿ ਜਾਤ ਲਾਯੋ।।15।।780।।*
*ਕਹੀ ਆਪ ਨੇ, "ਵਾਰ ਨਹਿ ਕੋਈ ਡਾਰੋ। ਮੁਆ ਹੈ ਕਦੀ ਕਾ ਯਹਾਂ ਤੇ ਉਤਾਰੋ।"*
*ਲਿਯਾ ਤਾਹਿ ਉਤਾਰ ਐਸੇ ਬਿਚਾਰਾ। ਪ੍ਰਭਾ ਔਰ ਸਾਰਾ ਕਿਯੋ ਰੰਗ ਡਾਰਾ।।16।।781।।*
*ਕਿਨੀ ਨਾ ਨਿਹਾਰਾ, ਪ੍ਰਭੂ ਘਾਵ ਲਾਗੋ। ਰਹੇ ਝੂਮਿ ਕੈ ਜਾਨ ਦੀਨੇ ਨ ਆਗੋ।*
*ਤਬੈ ਆਨਿ ਸਿੰਘਾਨ ਉਰਿ ਹਾਥ ਲਾਏ। ਲਗੋ ਘਾਵ ਕਾਰੀ ਤਬੈ ਦਿਸਟਿ ਆਏ।।17।।782।।*
*ਕਿਯੋ ਸੋਕ ਸਿੰਘਾਨ ਦੁਇ ਹਾਥ ਮਾਰੇ। "ਕਹਾਂ ਚੋਲ ਕੀਨੀ ਕਹੋ ਕਰਨ ਹਾਰੇ ?"*
*ਤਬੈ ਸਾਹਿਬੰ ਬੈਨ ਇਹ ਭਾਂਤਿ ਕੀਨੇ। "ਕਰੀ ਮੁਹਿ ਰਛਯਾ ਸ੍ਰੀ ਕਾਲ ਜੀ ਨੇ"।।18।।783।।*

ਸੁਨੇ ਬੈਨ ਐਸੇ ਕਛੂ ਧੀਰ ਆਯੋ। ਤਬੈ ਜਾਇ ਸਿੰਘਾਨ ਸਾਥਯੋਂ ਬੁਲਾਯੋ।
ਤਹਾਂ ਤਾਹਿ ਕਿਰੀਆਨਿ ਕੋ ਘਾਵ ਸੀਨਾ।।
ਉਨੈ ਜੋ ਪ੍ਰਭੂ ਤੇਰਿ ਕੇ ਤਾਹਿ ਦੀਨਾ।।19।।1784।।
ਕਰੀ ਔਰ ਕਿਰੀਆਨ ਰੈਨੰ ਬਿਤਾਨੀ। ਤੈ ਭੌਰ ਤਿਹ ਠਉਰ ਮਲਮੰ ਲਗਾਨੀ।
ਦਿਨੰ ਤੀਨ ਕੋ ਚਾਹ ਐਸੇ ਬਿਹਾਏ। ਤਬੈ ਦਰਸ ਕੇ ਕਾਜ ਬਹੁ ਸਿੰਘ ਆਏ।। 20।।1785।।
ਉਨੈ ਆਨ ਦਰ ਪਾਸ ਅਰਦਾਸ ਕੀਨੀ ਸੁਨੀ ਜੋ ਪ੍ਰਭੂ ਕਾਨ ਸੋ ਮਾਨ ਲੀਨੀ।।
ਦਿਯੋ ਦਰਸ ਦੀਦਾਨ ਕੋ ਕੈ ਅਪਾਰਾ ਦਯਾਵੰਤਣੇ ਕੈ ਸਬੋਂ ਕੋ ਨਿਹਾਰਾ।।21।।1786।।

ਦੋਹਰਾ

ਦਰਸ ਦਯਾ ਕਰਿ ਕੈ ਦਿਯੋ, ਬਹੁਰਿ ਬਿਦਾ ਸਭ ਕੀਨ।।
ਉਪਮਾ ਅਪਰ ਅਪਾਰ ਕੀ, ਨਉਤਨ ਨਵਲ ਨਵੀਨ।।22।।1787।।

ਮਧੁਭਾਰ ਛੰਦ

ਕੀਨੋ ਬੀਚਾਰ। ਉਪਮਾ ਅਪਾਰ। ਨਉਤਨ ਨਵੀਨ। ਸਾਹਿਬ ਪ੍ਰਬੀਨ।।23।।1788।।
ਭਵ ਭੈ ਉਤਾਰ। ਭਰਮੈ ਬਿਦਾਰ। ਅਪਰੰ ਅਪਾਰ। ਨਹਿ ਤੰਤ ਮੰਤ।।25।।1790।।
ਸਿਮਰੰਤ ਸੰਤ। ਜਾਨੰਤ ਕੰਤ। ਹੈ ਅੰਗ ਸੰਗ। ਅਨਭੈ ਅਨੰਗ।।26।।1791।।
ਸਿਖੈ ਅਪਾਰ। ਕਹਿ ਕੇ ਬਿਚਾਰ। ਸਬਦੰ ਉਚਾਰ। ਏਕੋ ਨਿਹਾਰ।।27।।1792।।
ਭਵ ਤੇ ਉਤਾਰ। ਭਰਮੈ ਬਿਦਾਰ। ਹੋਇ ਹਰਖਵੰਤ। ਪੇਖਯੋ ਬਿਅੰਤ।।28।।1793।।
ਹੁਇ ਕੈ ਖਲਾਸ।। ਮਨ ਪੂਰ ਆਸ। ਚਰਨੰ ਨਿਵਾਸ। ਕੀਨੋਂ ਬਿਲਾਸ।।30।।1795।।

ਦੋਹਰਾ

ਮਨ ਬਚ ਕਰਮ ਕਰਿ ਭਾਵਨੀ, ਸਤਿਗੁਰ ਸਿਉ ਲਿਵ ਲਾਇ।
ਸਾਂਤਿ ਭਈ ਤਿਹ ਤੇ ਤਬੈ, ਕੀਨੋ ਦਰਸਨ ਆਇ।।31।।1796।।

ਕਵਿ ਸੈਨਾਪਤਿ ਜੀ ਆਪਣੇ ਰਚਿਤ ਗ੍ਰੰਥ "ਸ੍ਰੀ ਗੁਰੂ ਸੋਭਾ" ਦੇ ਸਫਾ 130-131-132 ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦਾ ਤੇ ਸਿੱਖਾਂ ਦੀ ਅਰਜ਼ ਕਰਨ ਤੇ ਸਿੱਖਾਂ ਨੂੰ ਹੁਕਮ। ਇਹ ਇਤਿਹਾਸ ਇਸ ਤਰ੍ਹਾਂ ਲਿਖਦੇ ਹਨ-

*ਭੁਜੰਗ ਪ੍ਰਯਾਤ ਛੰਦ*

*ਦਿਯੋ ਦਰਸ ਐਸੇ ਕਹਾ ਕੈ ਉਚਾਰੇ। ਬਿਦਾ ਹੋਇ ਲੀਨਾ ਸਭੀ ਤੇ ਨਿਹਾਰੇ।*
*ਕਿਤੇ ਦਿਵਸ ਬੀਤੇ ਸਮੈ ਅੰਤ ਆਯੋ। "ਕਰੋ ਦੇਗ ਪ੍ਰਸਾਦਿ" ਐਸੇ ਬਤਾਯੋ।132।797।।*
*ਕਛੂ ਭੋਜਨੰ ਖਾਇ ਕੈ ਨੀਰ ਪੀਨਾ। ਭਰੋਸਾ ਸਭੈ ਕੋ ਭਲੀ ਭਾਂਤਿ ਦੀਨਾ।*
*ਗਈ ਅਰਧ ਰਾਤੰ ਘਰੀ ਚਾਰ ਅਉਰੇ। ਭਏ ਸਬਦ ਰੂਪੀ ਕਹੀ ਬਾਤ ਅਉਰੇ।133।798।।*

*ਦੋਹਰਾ*

*ਟੇਰਿ ਕਹੀ ਤਾਹੀ ਸਮੈ, ਜਾਗੋ ਸਿੰਘ ਅਪਾਰ।*
*ਵਾਹਿਗੁਰੂ ਜੀ ਕੀ ਫਤੇ, ਕਹੀ ਅੰਤ ਕੀ ਬਾਰ।134।799।।*
*ਸੁਨਿ ਸੰਦੇਸ ਬਿਸਮੇ ਭਏ, ਅਤਿ ਭਯਾਨ ਮਨ ਹੋਇ।।*
*ਮਨ ਕੀ ਮਨ ਹੀ ਮੈ ਰਹੀ, ਪੂਛੀ ਬਾਤ ਨ ਕੋਇ।135।800।।*

*ਸਵੈਯਾ*

*ਬਿਸਮੇ ਸਬ ਹੋਇ ਰਹੇ ਮਨ ਮੈ, ਕਛ ਕੀ ਕਛੁ ਹੋਇ ਗਈ ਅਬ ਹੀ।*
*ਮਿਲ ਕੈ ਸਬ ਸਿੰਘਨ ਤਾਹਿ ਸਮੈ, ਇਹ ਭਾਂਤਿ ਬਿਚਾਰ ਕਿਯੋ ਤਬ ਹੀ।*
*"ਸਸਕਾਰ ਕਰੋ ਨਿਸ ਹੀ ਕੈ ਸਮੈ, ਨਿਕਸੈ ਨਹੀਂ ਭਾਨੁ" ਕਹਯੋ ਸਭ ਹੀ।*
*ਇਮ ਕਾਰਨ ਕਾਰਜ ਕੋ ਕਰ ਹੀ, ਮਿਲਿ ਜੋਤਿ ਸੁ ਜੋਤਿ ਗਈ ਤਬ ਹੀ।136।801।।*

*ਸੰਮਤ ਸਤ੍ਰਹ ਸੈ ਭਏ, ਪੈਂਸਠ ਬਰਖ ਪ੍ਰਮਾਨ। (ਸੰਨ 1708) (ਸੰਮਤ 1765)*
*ਕਾਤਕ ਸੁਦਿ ਭਈ ਪੰਚਮੀ, ਨਿਸ ਕਾਰਨ ਕਰਿ ਜਾਨ।137।802।।*

ਸਵੈਯਾ

ਛੈਸੋ ਕਹੋ ਨਹੀ ਜਾਤ ਕਹੀ, ਬਿਤ ਬੀ ਬਿਤ ਹੀ ਸਰ ਫੇਰ ਧਰੀ।

ਕਹਯੋ ਕਛੂ ਔਰ ਕਰੀ ਕਛੂ ਔਰ ਸੁ, ਔਰ ਕੀ ਔਰ ਹੀ ਹੋਇ ਪਰੀ।

ਤਿਹ ਨਾਹ ਨ ਅੰਤ ਬਿਅੰਤ ਸੁ ਮੰਤ, ਇਕੰਤ ਜਪੰਤ ਅਗੰਤ ਹਰੀ।

ਸਿਧ ਜਾਨਤ ਹੈ ਕਛ ਕੀ ਕਛ ਹੀ, ਬਿਧਨਾ ਕਛੂ ਔਰ ਕੀ ਔਰ ਕਰੀ।38।803।।

ਦੋਹਰਾ

ਦੋਪਨ ਕਉ ਧੌ ਹੀ ਭਈ, ਜਾਨਤ ਸਗਲ ਜਹਾਨ।

ਕ੍ਰਿਯਾ ਚਰਿਤ੍ਰ ਕਰਤਾਰ ਕੇ, ਨਹਿ ਕਹਿ ਸਕਤ ਵਖਾਨ।39।804।।

ਚੌਪਈ

ਏਕ ਦਿਵਸ ਕਾਰਨ ਤੇ ਆਗੇ। ਮਿਲਿ ਕੈ ਸਿੰਘ ਪੂਛਨੇ ਲਾਗੇ।

"ਕਵਨ ਰੂਪ ਆਪਨ ਪ੍ਰਭੁ ਕੀਨੋ?" ਤਿਨ ਕੋ ਜੁਆਬ ਭਾਂਤਿ ਇਹ ਦੀਨੋ।40।805।।

ਵਾਹਿ ਸਮੈ ਗੁਰੁ ਬੈਨ ਸੁਨਾਯੋ। ਖਾਲਸ ਅਪਨੋ ਰੂਪ ਬਤਾਯੋ।

ਖਾਲਸ ਹੀ ਸੋ ਹੈ ਮਮ ਕਾਮਾ। ਬਖਸ ਦਿਯੋ ਖਾਲਸ ਕੋ ਜਾਮਾ।41।806।।

ਦੋਹਰਾ

ਖਾਲਸ ਮੇਰੋ ਰੂਪ ਹੈ, ਹੌਂ ਖਾਲਸ ਕੇ ਪਾਸ।

ਆਦਿ ਅੰਤ ਹੀ ਹੋਤ ਹੈ, ਖਾਲਸ ਹੀ ਮੈ ਬਾਸ।42।807।।

ਸ੍ਰੀ ਗੁਰ ਸੋਭਾ (ਕਵਿ ਸੈਨਾਪਤਿ)

ਸੰਪਾਦਕ: ਸ਼ਮਸ਼ੇਰ ਸਿੰਘ 'ਅਸ਼ੋਕ' ਵਲੋਂ ਦਿੱਤੇ ਗਏ ਸ਼ਬਦਾਂ ਦੇ ਅਰਥ (ਪੈਰਾ ਟੂਕ ਵਿਚ)

ਸਫਾ 127 ਤੋਂ 132

# ਸ਼ਬਦ- ਅਰਥ

| | |
|---|---|
| ਕਿਤੇ | ਪਾਠਾਂਤਰ-ਕਿਤਕ |
| ਦਿਵਸ | ਦਿਨ |
| ਪ੍ਰਭੂ | ਸ੍ਰੀ ਦਸਮੇਸ਼ ਜੀ |
| ਤਪਤੀਜ | ਦਖਣ ਦੀ ਪ੍ਰਸਿੱਧ ਤਪਤੀ ਨਦੀ ਜੋ ਸਤਪੁੜਾ ਪਹਾੜ ਵਿਚੋਂ ਨਿਕਲ ਕੇ ਅਰਬ ਸਾਗਰ ਵਿਚ ਜਾ ਡਿਗਦੀ ਹੈ। |
| ਬਾਨ | ਬਾਨ ਗੰਗਾ ਨਾਮਕ ਇਕ ਨਦੀ ਜੋ ਜੈਪੁਰ, ਭਰਤਪੁਰ, ਧੌਲਪੁਰ, ਆਗਰਾ ਆਦਿ ਇਲਾਕਿਆਂ ਵਿਚੋਂ ਦੀ ਵਹਿੰਦੀ ਹੋਈ ਜਮਨਾ ਵਿਚ ਜਾ ਮਿਲਦੀ ਹੈ। |
| ਨਾਦੇਂਹ | ਨਦੇੜ (ਦਖਣ) |
| ਮਿਸਲ-ਦਰ-ਮਿਸਲ | ਦਰਜਾ-ਬਦਰਜਾ। |
| ਜੰਤ | ਜੀ-ਪ੍ਰਾਣੀ। |
| ਸਾਖ | ਸਾਖੀ-ਕਥਾ। |
| ਢਿਗਾਂ | ਕੋਲ-ਨਿਕਟ। |
| ਮੁਸਠ | ਮੁਠੀ। |
| ਉਰਿ | ਪੇਟ ਵਿਚ। |
| ਬਾਗਾ | ਪੁਸ਼ਾਕ। |
| ਕਿਧੋ | ਜਾਂ-ਅਥਵਾ |
| ਕਿਰੀਆਨ | ਰੇਸ਼ਮੀ ਡੋਰ ਜਿਸ ਨਾਲ ਜ਼ਖਮ ਸੀਂਵੇਂ ਜਾਂਦੇ ਹਨ। |
| ਦਰਸ | ਦਰਸ਼ਨ। |
| ਨਿਹਾਰਾ | ਦੇਖਿਆ-ਤੱਕਿਆ। |
| ਨਉਤਨ | ਨੂਤਨ-ਨਵੀਂ |
| ਨਵੀਨ | ਨਵੀਂ ਤੋਂ ਨਵੀਂ। |
| ਭਵ | ਆਵਾ-ਗਵਨ, ਜਨਮ-ਮਰਨ। |

| | |
|---|---|
| ਪਾਰ | ਆਰ-ਪਾਰ। |
| ਅਰਧ ਰਾਤ | ਅੱਧੀ ਰਾਤ। |
| ਟੇਰ | ਆਵਾਜ਼ |
| ਬਿਸਮੇ | ਅਸਚਰਜ। |
| ਭਯਾਨ | ਭੈ-ਭੀਤ। |
| ਨਿਸ | ਰਾਤ। |
| ਭਾਨ | ਸੂਰਜ। |
| ਤਬ ਹੀ | ਪਾਠਾਂਤਰ ਕਬੀ ਹੀ। |
| ਜਾਨ | ਅਰਥਾਤ ਗੁਰੂ ਜੀ ਰਾਤ ਦੇ ਸਮੇਂ ਜੋਤੀ ਜੋਤ ਸਮਾ ਗਏ। |
| ਮੈਂ ਬਾਸ | ਪਾਠਾਂਤਰ-ਖਾਲਸ ਮੈਂ ਪਰਗਾਸ। |

## ਭਾਗ 10

# ਸ੍ਰ: ਬਹਾਦਰ ਸਰਦਾਰ ਕਾਨ੍ਹ ਸਿੰਘ ਜੀ ਨਾਭਾ

| ਜਨਮ | ਆਯੂ | ਚੜ੍ਹਾਈ ਕੀਤੀ |
|---|---|---|
| 1861 | 77 | 22 ਨਵੰਬਰ 1938 |

## ਅਤੇ

# ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ

## *ਸ੍ਰ: ਬਹਾਦਰ ਸਰਦਾਰ ਕਾਨ੍ਹ ਸਿੰਘ ਜੀ ਨਾਭਾ ਦਾ*

## *ਜਨਮ*

153 | ਸੰਨ 1861 — (ਸੰਮਤ 1918 ਭਾਦੋਂ ਵਦੀ 10) ਸ਼ੁੱਕਰਵਾਰ ਨੂੰ ਭਾਈ ਕਾਨ੍ਹ ਸਿੰਘ ਜੀ ਦਾ ਜਨਮ ਪਿੰਡ ਸਬਜ਼ ਬਨੇਰਾ (ਇਹ ਪਿੰਡ ਨਾਭੇ ਤੋਂ ਚੜ੍ਹਦੇ 5 ਮੀਲ ਹੈ) ਰਿਆਸਤ ਪਟਿਆਲਾ ਵਿਚ ਹੋਇਆ। ਇਨ੍ਹਾਂ ਦੇ ਪਿਤਾ ਬਾਬਾ ਨਾਰਾਇਣ ਸਿੰਘ ਜੀ (20) ਅਤੇ ਮਾਤਾ ਹਰ ਕੌਰ ਸਨ।

ਕਾਨ੍ਹ ਸਿੰਘ ਜੀ ਜਦ ਕੁਝ ਵੱਡੇ ਹੋਏ ਤਾਂ ਇਨ੍ਹਾਂ ਦੇ ਪਿਤਾ ਬਾਬਾ ਨਾਰਾਇਣ ਸਿੰਘ ਜੀ ਨੇ ਜੋ ਉਸ ਵੇਲੇ ਬਾਬਾ ਅਜਾਪਾਲ ਸਿੰਘ ਜੀ ਦੇ ਗੁਰਦੁਆਰੇ ਨਾਭੇ ਦੇ ਮਹੰਤ ਸਨ, ਆਪਣੇ ਬੱਚੇ ਕਾਨ੍ਹ ਸਿੰਘ ਨੂੰ ਗੁਰਦੁਆਰੇ ਹੀ ਸੱਦ ਲਿਆ।

158 | ਸੰਨ 1866 — ਬਾਬਾ ਨਾਰਾਇਣ ਸਿੰਘ ਜੀ (25) ਨੇ ਆਪਣੇ ਬੱਚੇ ਕਾਨ੍ਹ ਸਿੰਘ (5) ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਸ਼ੁਰੂ ਕਰਾ ਦਿੱਤਾ।

160 | ਸੰਨ 1868 — ਕਾਨ੍ਹ ਸਿੰਘ ਜੀ (7) ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਅੱਛਾ ਕਰਨ [illegible]

ਕਲਿਆਣ ਦਾਸ ਅਤੇ ਪੰਡਤ ਸ੍ਰੀਧਰ ਭੰਮੀਪਰ ਤੋਂ ਸੰਸਕ੍ਰਿਤ ਪੜ੍ਹੀ। ਭਾਈ ਭਗਵਾਨ ਸਿੰਘ ਦੁਗ ਤੋਂ ਹਿੰਦੀ ਕਵਿਤਾ ਰਚਣ ਦਾ ਅਭਿਆਸ ਕੀਤਾ। ਮਹੰਤ ਗਜਾ ਸਿੰਘ ਗਹੂਸਰ ਪਾਸੋਂ ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ।

ਰੁਚੀ ਸਿਖ ਧਰਮ ਪਰਚਾਰ ਵਲ

175 ਸੰਨ 1883 ਆਪ ਜੀ (22) ਨੇ ਦਿੱਲੀ ਜਾ ਕੇ ਫਾਰਸੀ ਪੜ੍ਹੀ। ਆਪ ਦਿੱਲੀ ਤੋਂ ਹੀ ਲਾਹੌਰ ਆ ਗਏ। ਏਥੇ ਆਪ ਜੀ ਨੂੰ ਭਾਈ ਗੁਰਮੁਖ ਸਿੰਘ ਜੀ ਜੋ ਓਰੀਐਂਟਲ ਕਾਲਜ ਵਿਚ ਪ੍ਰੋਫੈਸਰ ਸਨ, ਮਨਭਾਉਂਦੇ ਸੱਜਣ ਮਿਲ ਗਏ। ਸਿੰਘ ਸਭਾ ਲਹਿਰ ਜੋ ਲਾਹੌਰ ਵਿਚ 1880 ਈ: (ਸੰਮਤ 1937) ਵਿਚ ਕਾਇਮ ਹੋ ਚੁੱਕੀ ਸੀ। ਭਾਈ ਕਾਨ੍ਹ ਸਿੰਘ ਜੀ ਦੀ ਰੁਚੀ ਵੀ ਸਿਖ ਧਰਮ ਪ੍ਰਚਾਰ ਵੱਲ ਹਰੀ।

## ਸ਼ਾਦੀਆਂ

177 ਸੰਨ 1885 ਭਾਈ ਕਾਨ੍ਹ ਸਿੰਘ (24) ਨਾਭੇ ਆ ਗਏ। ਆਪ ਜੀ ਦੀ ਪਹਿਲੀ ਸ਼ਾਦੀ ਪਿੰਡ ਪੂਰੇ ਰਿਆਸਤ ਪਟਿਆਲਾ ਅਤੇ ਦੂਸਰੀ ਸ਼ਾਦੀ ਮੁਕਤਸਰ ਹੋਈ। ਵਾਰੋ-ਵਾਰੀ ਦੋਵੇਂ ਸੁਪਤਨੀਆਂ ਗੁਜ਼ਰਨ ਪਿਛੋਂ ਤੀਜੀ ਸ਼ਾਦੀ ਪਿੰਡ ਰਾਮਗੜ੍ਹ ਪਟਿਆਲਾ ਵਿਚ ਸ੍ਰ: ਹਰਚੰਦ ਸਿੰਘ ਜੀ ਦੇ ਘਰ ਹੋਈ। ਇਸ ਸੁਪਤਨੀ ਦਾ ਨਾਮ ਬਸੰਤ ਕੌਰ ਸੀ।

179 ਸੰਨ 1887 ਭਾਈ ਕਾਨ੍ਹ ਸਿੰਘ ਜੀ (26) ਨੂੰ ਮਹਾਰਾਜਾ ਹੀਰਾ ਸਿੰਘ ਨਾਭਾ ਜੀ (44) ਨੇ ਆਪਣੇ ਇਕਲੌਤੇ ਪੁੱਤਰ ਰਿਪੁਦਮਨ ਸਿੰਘ ਜੀ (4) ਦਾ ਉਸਤਾਦ ਕਾਇਮ ਕਰ ਦਿੱਤਾ।

184 ਸੰਨ 1892 ਭਾਈ ਕਾਨ੍ਹ ਸਿੰਘ ਜੀ (31) ਦੇ ਗ੍ਰਿਹਿ ਵਿਖੇ ਬਸੰਤ ਕੌਰ ਦੀ ਕੁਖੋਂ ਭਗਵੰਤ ਸਿੰਘ (ਹਰਿ) ਦਾ ਜਨਮ ਹੋਇਆ। (ਇਹ ਆਪ ਜੀ ਦੇ ਇਕਲੌਤੇ ਪੁੱਤਰ ਹੋਏ)

## ਡਿਪਟੀ ਕਮਿਸ਼ਨਰ ਧਨੌਲਾ ਬਣੇ

185 ਸੰਨ 1893 ਆਪ ਜੀ (32) ਨੂੰ ਮਹਾਰਾਜਾ ਹੀਰਾ ਸਿੰਘ ਨਾਭਾ ਨੇ ਖੁਸ਼ ਹੋ ਕੇ ਆਪਣਾ ਪ੍ਰਾਈਵੇਟ ਸਕੱਤਰ ਮੁਕੱਰਰ ਕੀਤਾ। ਇਸ ਤੋਂ ਥੋੜ੍ਹਾ ਸਮਾਂ ਪਿਛੋਂ ਆਪ

ਡਿਪਟੀ ਕਮਿਸ਼ਨਰ ਧਨੌਲਾ ਬਣੇ।

## ਬੁਤਪ੍ਰਸਤੀ ਖਤਮ

197 ਸੰਨ 1902 ਆਪ ਜੀ (44) ਦੀ ਹਿੰਮਤ ਨਾਲ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਤੋਂ ਬੁੱਤ ਹਟਾ ਕੇ ਬੁੱਤਪ੍ਰਸਤੀ ਖਤਮ ਕੀਤੀ ਗਈ।

## ਸ: ਬਹਾਦਰ, ਮਹਾਰਾਜਾ ਹੀਰਾ ਸਿੰਘ ਨਾਭਾ ਦੇ ਵਕੀਲ ਬਣ ਵਲਾਇਤ ਗਏ

ਭਾਈ ਕਾਨ੍ਹ ਸਿੰਘ ਜੀ (46) ਉੱਤੇ ਮਹਾਰਾਜਾ ਹੀਰਾ ਸਿੰਘ ਜੀ (64) ਦਾ ਵਿਸ਼ਵਾਸ ਬਹੁਤ ਵੱਧ ਗਿਆ। ਆਪ ਜੀ ਨੂੰ ਮਹਾਰਾਜਾ ਹੀਰਾ ਸਿੰਘ ਜੀ ਨੇ ਰਿਆਸਤ ਨਾਭਾ ਵਲੋਂ ਫੂਲਕੀਆ ਰਿਆਸਤ ਦੇ ਏਜੰਟ ਪਾਸ ਵਕੀਲ ਬਣਾ ਕੇ ਭੇਜਿਆ। ਇਸ ਸਮੇਂ ਸਰਕਾਰ ਅੰਗ੍ਰੇਜ਼ੀ ਨਾਲ ਰਿਆਸਤ ਨਾਭਾ ਦੇ ਦੋ ਝਗੜੇ ਸਨ।

(1) ਸ਼ਾਹੀ ਦਰਬਾਰ ਵਿਚ ਮਹਾਰਾਜਾ ਨਾਭਾ ਦੀ ਨਿਸ਼ਸਤ ਦਾ ਸਵਾਲ।

(2) ਪਰਗਨਾ ਪਖੋਵਾਲ ਜੋ 1845-46 ਈ: (ਸੰਮਤ 1902-3) 57 ਸਾਲ ਤੋਂ ਸਿੱਖਾਂ ਦੀ ਤੇ ਅੰਗ੍ਰੇਜ਼ਾਂ ਦੀ ਪਹਿਲੀ ਲੜਾਈ ਦੇ ਸਮੇਂ ਤੋਂ ਜ਼ਬਤ ਹੋਏ ਸਨ ਇਸ ਪਰਗਨਾ ਪਖੋਵਾਲ ਦੀ ਵਾਪਸੀ ਦਾ ਝਗੜਾ।

199 ਸੰਨ 1907 ਆਪ (46) ਇਨ੍ਹਾ ਝਗੜਿਆਂ ਬਾਰੇ ਵਲਾਇਤ ਗਏ।

200 ਸੰਨ 1908 ਆਪ (47) ਦੂਜੀ ਵਾਰ ਵਲਾਇਤ ਗਏ।

202 ਸੰਨ 1910 ਜਦੋਂ ਆਪ (49) ਤੀਜੀ ਵਾਰ ਵਲਾਇਤ ਗਏ ਤਾਂ ਟਿੱਕਾ ਰਿਪੁਦਮਨ ਸਿੰਘ ਜੀ (21) ਵੀ ਯੋਰਪ ਯਾਤਰਾ ਲਈ ਨਾਲ ਗਏ। ਅੰਗ੍ਰੇਜ਼ੀ ਸਰਕਾਰ ਨੇ ਫੈਸਲਾ ਦਿੱਤਾ ਕਿ ਜ਼ਬਤ ਕੀਤੇ ਪਰਗਨਾ ਪਖੋ ਵਾਲ ਦੇ ਬਦਲੇ ਰਿਆਸਤ ਨਾਭਾ ਨੂੰ ਬਾਰ ਵਿਚ ਇਲਾਕਾ ਦਿੱਤਾ ਜਾਵੇ।

203 ਸੰਨ 1911 ਆਪ ਜੀ (50) ਨੂੰ ਮਹਾਰਾਜਾ ਹੀਰਾ ਸਿੰਘ (68) ਜੀ ਦੇ ਸਵਰਗਵਾਸ ਹੋ ਜਾਣ ਦਾ ਸਦਮਾ ਹੋਇਆ।

# ਟਿੱਕਾ ਰਿਪੁਦਮਨ ਸਿੰਘ ਗੱਦੀ ਤੇ

204 ਸੰਨ 1912 ਟਿੱਕਾ ਰਿਪੁਦਮਨ ਸਿੰਘ (29) ਜੋ ਇਸ ਸਮੇਂ ਵਲਾਇਤੋਂ ਮੁੜੇ ਨਹੀਂ ਸਨ। ਵਾਪਸ ਆਉਣ ਤੇ ਰਾਜ ਗੱਦੀ ਤੇ ਟਿਕਾ ਰਿਪੁਦਮਨ ਸਿੰਘ ਬੈਠੇ।

## ਸੂ: ਬਹਾਦੁਰ ਜੀ ਦਾ ਇਸਤੀਫਾ ਨਾਭੇ ਤੋਂ

ਮਹਾਰਾਜਾ ਰਿਪੁਦਮਨ ਸਿੰਘ ਦੇ ਗੱਦੀ ਤੇ ਬੈਠਣ ਦੇ ਕਾਰਨ ਜਿਵੇਂ ਕਿ ਰਿਆਸਤ ਦਾ ਉਸ ਸਮੇਂ ਕਾਇਦਾ ਸੀ, ਸਭ ਤੋਂ ਅਸਤੀਫੇ ਲੈ ਲਏ ਗਏ ਤੇ ਰਾਜ ਪ੍ਰਬੰਧ ਵਿਚ ਕੁਝ ਹੋਰ ਅਦਲਾ-ਬਦਲੀਆਂ ਵੀ ਹੋਈਆਂ। ਰਾਜ ਗੱਦੀ ਬਦਲਣ ਤੋਂ ਕਈ ਗੱਲਾਂ ਤੇ ਸਰਕਾਰ ਅੰਗ੍ਰੇਜ਼ੀ ਦੀ ਕਾਨ੍ਹ ਸਿੰਘ ਜੀ ਨਾਲ ਨਾਰਾਜ਼ਗੀ ਹੋ ਗਈ।

## ਸੂ: ਬਹਾਦਰ ਕਸ਼ਮੀਰ ਵਿਖੇ

ਕਾਨ੍ਹ ਸਿੰਘ ਜੀ (51) ਰਿਆਸਤ ਨਾਭਾ ਦੀ ਨੌਕਰੀ ਤੋਂ ਫਾਰਗ ਹੋ ਕੇ ਕਸ਼ਮੀਰ ਜਾ ਕੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ (Encylopoedia of Sikh Literature) ਲਿਖਣਾ ਸ਼ੁਰੂ ਕੀਤਾ।

## ਕਸ਼ਮੀਰ ਤੋਂ ਪਟਿਆਲੇ

207 ਸੰਨ 1915 ਭਾਈ ਕਾਨ੍ਹ ਸਿੰਘ ਜੀ (54) ਕਸ਼ਮੀਰ ਤੋਂ ਪਟਿਆਲੇ ਮਹਾਰਾਜਾ ਭੁਪਿੰਦਰ ਸਿੰਘ (75) ਪਾਸ ਆ ਗਏ। ਮਹਾਰਾਜਾ ਭੁਪਿੰਦਰ ਸਿੰਘ ਨੇ ਆਪ ਜੀ ਨੂੰ ਪੋਲੀਟੀਕਲ ਏਜੰਟੀ ਦਾ ਅਹੁਦਾ ਦੇ ਦਿੱਤਾ।

208 ਸੰਨ 1916 ਭਾਈ ਕਾਨ੍ਹ ਸਿੰਘ ਜੀ (55) ਦੇ ਪਿਤਾ ਨਾਰਾਇਣ ਸਿੰਘ ਜੀ (75) ਸਵਰਗਵਾਸ ਹੋ ਗਏ। ਨਾਰਾਇਣ ਸਿੰਘ ਜੀ ਦੇ ਸਭ ਤੋਂ ਛੋਟੇ ਪੁੱਤਰ ਬਿਸ਼ਨ ਸਿੰਘ ਜੀ (43) ਬਾਬਾ ਅਜਾਪਾਲ ਸਿੰਘ ਜੀ ਦੇ ਗੁਰਦੁਆਰੇ ਦੇ ਮਹੰਤ ਬਣੇ।

## ਰਿਆਸਤ ਨਾਭਾ ਅਤੇ ਪਟਿਆਲੇ ਵਿਚਕਾਰ ਝਗੜਾ

209 ਸੰਨ 1917 ਵਿਚ ਅਚਾਨਕ ਹੀ ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ (26) ਅਤੇ ਮਹਾਰਾਜਾ ਨਾਭਾ ਰਿਪੁਦਮਨ ਸਿੰਘ (34) ਵਿਚਕਾਰ ਝਗੜਾ ਹੋ ਪਿਆ।

209 28 ਅਗਸਤ, 1917 ਨੂੰ ਭਾਈ ਅਰਜਨ ਸਿੰਘ ਬਾਗੜੀਆਂ ਨੇ ਦੋਹਾਂ ਵਿਚਕਾਰ ਸਮਝੌਤਾ ਕਰਾ ਦਿਤਾ।

## ਸੁ. ਬਹਾਦਰ ਨਾਭਾ ਆ ਗਏ– ਵਜ਼ੀਰ ਨਿਯੁਕਤ ਹੋਏ

ਸਮਝੌਤੇ ਤੋਂ ਪਿਛੋਂ ਭਾਈ ਕਾਨ੍ਹ ਸਿੰਘ ਜੀ (56) ਨਾਭਾ ਆ ਗਏ। ਮਹਾਰਾਜਾ ਰਿਪੁਦਮਨ ਸਿੰਘ ਦੇ ਦਿਲ ਵਿਚ ਕੁਝ ਸ਼ਕ ਜੋ ਖੁਦਗਰਜ਼ ਲੋਕਾਂ ਨੇ ਪਾ ਦਿੱਤੇ ਸਨ ਇਸ ਸਮੇਂ ਦੂਰ ਹੋ ਗਏ। ਜਿਸ ਕਰਕੇ ਭਾਈ ਸਾਹਿਬ ਨੂੰ ਸਾਹਿਤਕ ਕੰਮਾਂ ਵਾਸਤੇ ਮਸੂਰੀ ਵਿਚ ਕਿਨਕਰਗ ਨਾਮੀ ਇਕ ਆਲੀਸ਼ਾਨ ਕੋਠੀ 81500 ਰੁਪਏ ਦੀ ਰਿਆਸਤ ਨਾਭਾ ਦੇ ਖਰਚ 'ਤੇ ਖਰੀਦ ਦਿੱਤੀ ਗਈ। ਭਾਈ ਸਾਹਿਬ ਰਿਆਸਤ ਨਾਭਾ ਦੇ ਪਾਸ ਵਜ਼ੀਰ ਨਿਯੁਕਤ ਕੀਤੇ ਗਏ।

211 ਸੰਨ 1919 ਮਹਾਰਾਜਾ ਰਿਪੁਦਮਨ ਸਿੰਘ ਜੀ (36) ਦੇ ਘਰ ਟਿੱਕਾ ਪ੍ਰਤਾਪ ਸਿੰਘ ਜੀ ਦਾ ਜਨਮ ਹੋਇਆ।

## ਮਹਾਰਾਜਾ ਰਿਪੁਦਮਨ ਸਿੰਘ ਨਾਭਾ ਗੱਦੀ ਤੋਂ ਬਰਤਰਫ

ਜੋ ਸਮਝੌਤਾ ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਅਤੇ ਮਹਾਰਾਜਾ ਨਾਭਾ ਰਿਪੁਦਮਨ ਸਿੰਘ ਵਿਚਕਾਰ ਅਰਜਨ ਸਿੰਘ ਬਾਗੜੀਆਂ ਨੇ ਕਰਾਇਆ ਸੀ ਉਹ ਝਗੜਾ ਫਿਰ ਉਠ ਖੜ੍ਹਾ ਹੋਇਆ। ਜੋ ਝਗੜਾ ਆਖਿਰ ਅੰਗ੍ਰੇਜ਼ੀ ਸਰਕਾਰ ਪਾਸ ਗਿਆ। ਨਤੀਜਾ ਇਹ ਹੋਇਆ "ਕਿ"

215 9 ਜੁਲਾਈ 1923 ਨੂੰ ਮਹਾਰਾਜਾ ਰਿਪੁਦਮਨ ਸਿੰਘ (40) ਨੂੰ ਨਾਭੇ ਦੀ ਗੱਦੀ ਤੋਂ ਬਰਤਰਫ ਕਰ ਦਿੱਤਾ ਗਿਆ

## ਸੂ: ਬਹਾਦਰ ਨਾਭਾ, ਨੌਕਰੀ ਤੋਂ ਅੱਲਗ ਕੀਤੇ ਗਏ

9 ਜੁਲਾਈ ਸੰਨ 1923 ਨੂੰ ਭਾਈ ਕਾਨ੍ਹ ਸਿੰਘ (62) ਜੀ ਹਮੇਸ਼ਾ ਲਈ ਰਿਆਸਤ ਨਾਭਾ ਦੀ ਮੁਲਾਜ਼ਮਤ ਤੋਂ ਅਲੱਗ ਹੋ ਗਏ।

## ਮਹਾਨ ਕੋਸ਼ ਗ੍ਰੰਥ

218 ਜੋ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਗ੍ਰੰਥ ਆਪ ਜੀ (51) ਨੇ ਲਿਖਣਾ ਸ਼ੁਰੂ ਕੀਤਾ ਸੀ। 'ਇਹ ਗ੍ਰੰਥ"

ਸੰਨ 1926 ਵਿਚ ਆਪ ਜੀ (65) ਨੇ ਪੂਰਾ ਕੀਤਾ। (14 ਸਾਲਾਂ ਵਿੱਚ)

## ਸੂ: ਬਹਾਦਰ ਜੀ ਦਾ ਲੇਖ

219 ਸੰਨ 1927 ਕਾਨ੍ਹ ਸਿੰਘ ਜੀ (66) ਨਾਭਾ ਵਲੋਂ ਇਕ ਲੇਖ 'ਇਤਿਹਾਸ ਦਾ ਅਣਲਿਖਿਆ ਪਤ੍ਰਾ" ਫੁਲਵਾੜੀ ਰਸਾਲੇ ਲਾਹੌਰ 'ਐਡੀਟਰ ਹੀਰਾ ਸਿੰਘ ਦਰਦ" ਵਿਚ ਛਪਿਆ। ਜਿਸ ਦਾ ਭਾਵ ਸੀ ਕਿ ਬਾਬਾ ਅਜਾਪਾਲ ਸਿੰਘ ਜੀ ਦੇ ਸੇਵਕਾਂ ਦਾ ਇਹ ਨਿਸਚਾ ਸੀ ਕਿ ਬਾਬਾ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਕਿਉਂਕਿ ਪ੍ਰਤੱਖ ਵਿਚ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਜੋਤੀ ਜੋਤ ਨਹੀਂ ਸਮਾਏ।

## ਮਹਾਨ ਕੋਸ਼ ਛਪਿਆ

222 ਸੰਨ 1930 ਭਾਈ ਕਾਨ੍ਹ ਸਿੰਘ ਜੀ (69) ਦਾ ਰਚਿਤ ਗ੍ਰੰਥ ਮਹਾਨ ਕੋਸ਼ ਦਰਬਾਰ ਪਟਿਆਲਾ ਮਹਾਰਾਜਾ ਭੂਪਿੰਦਰ ਸਿੰਘ (39) ਵਲੋਂ ਛਪ ਕੇ ਪ੍ਰਕਾਸ਼ਤ ਹੋਇਆ। ਇਹ ਗ੍ਰੰਥ 3338 ਸਫਿਆਂ ਦੀਆਂ ਵੱਡੀਆਂ-ਵੱਡੀਆਂ ਚਾਰ ਜਿਲਦਾਂ ਵਿਚ ਛਪਿਆ ਜੋ ਇਕਵੰਜਾ ਹਜ਼ਾਰ ਰੁਪਏ (51,000 ਰੁਪਏ) ਖਰਚ ਹੋਏ।

224 ਸੰਨ 1932 ਵਿਚ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਭਾਈ ਕਾਨ੍ਹ ਸਿੰਘ

ਜੀ (71) ਤੋਂ ਪੁਛਿਆ ਗਿਆ ਕਿ "ਜਨਮ, ਵੰਸ਼ ਤੇ ਨਗਰ ਆਦਿ ਜੜ੍ਹਾਂ ਤੋਂ ਰਹਿਤ ਬਾਬਾ ਅਜਾਪਾਲ ਸਿੰਘ ਰੂਪ ਅਮਰਵੇਲ ਨੂੰ ਖਾਲਸਾ ਪੰਥ ਪੁਰ ਚੜ੍ਹਾ ਕੇ ਸਿਕਮਈ ਸੇਵਾ ਦਿੱਤਾ ਹੈ। ਗੁਰੂ ਨਾਨਕ ਦੇ ਖਲਵਾੜੇ ਵਿਚ ਆਪ ਦੀ ਲਿਖਤ ਭਿਆਨਕ ਜਿਣਗਾ ਹੈ ਕਿ ਨਹੀਂ ? ਖੋਲ੍ਹ ਕੇ ਲਿਖਣ ਦੀ ਖੇਚਲ ਕਰੋ। ਪਹਿਲੇ ਤਾਂ ਭਾਈ ਕਾਨ੍ਹ ਸਿੰਘ ਜੀ (71) ਡਟੇ ਰਹੇ ਪਰ ਆਖਿਰ ਵਿਚ ਡਰ ਗਏ।

224 ਨਵੰਬਰ 1932 ਲਾਇਲਪੁਰ ਦੇ ਸਿੱਖਾਂ ਦੇ ਆਗ੍ਰਹ ਕਰਨ ਤੇ ਮਜਬੂਰ ਹੋ ਕੇ ਕਾਨ੍ਹ ਸਿੰਘ ਜੀ (71) ਨੇ ਪੰਥ ਪਾਸੋਂ ਮਾਫੀ ਮੰਗੀ ਅਤੇ ਲਿਖਤੀ ਬਿਆਨ ਦਿੱਤਾ ਕਿ ਬਾਬਾ ਅਜਾਪਾਲ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਸੀ। ਜੋਤੀ ਜੋਤ ਸਮਾਉਣ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੇ ਕੇ ਸਦਾ ਲਈ ਗੁਰੂ ਥਾਪ ਦਿੱਤਾ ਸੀ। ਜੋ ਪੰਥ ਨੂੰ ਲਿਖਤੀ ਦਸਖਤ ਕਰ ਦਿੱਤੇ।

228 ਸੰਨ 1936 ਵਿਚ ਭਾਈ ਕਾਨ੍ਹ ਸਿੰਘ (75) ਜੀ ਦੇ ਛੋਟੇ ਭਾਈ ਬਿਸ਼ਨ ਸਿੰਘ ਜੀ (63) ਜੋ ਬਾਬਾ ਅਜਾਪਾਲ ਸਿੰਘ ਜੀ ਦੇ ਗੁਰਦੁਆਰੇ ਦੇ ਮਹੰਤ ਸਨ ਸਵਰਗਵਾਸ ਹੋ ਗਏ। ਭਾਈ ਕਾਨ੍ਹ ਸਿੰਘ ਜੀ ਦੇ ਇਕਲੌਤੇ ਪੁੱਤਰ ਭਗਵੰਤ ਸਿੰਘ (ਹਰਿ) (42) ਮਹੰਤ ਬਣੇ।

## ਸ੍ਰ. ਬਹਾਦਰ ਜੀ ਦਾ ਅਕਾਲ ਚਲਾਣਾ

230 22 ਨਵੰਬਰ ਸੰਨ 1938 ਸ੍ਰ. ਬਹਾਦਰ ਸਿੰਘ ਸ੍ਰ. ਕਾਨ੍ਹ ਸਿੰਘ ਜੀ (77) ਚੜ੍ਹਾਈ ਕਰ ਗਏ। ਇਨ੍ਹਾਂ ਦੇ ਇਕਲੌਤੇ ਪੁੱਤਰ ਭਗਵੰਤ ਸਿੰਘ ਹਰਿ ਜੀ (44) ਗੁਰਦੁਆਰੇ ਦੇ ਮਹੰਤ ਸਨ।

# ਇਤਿਹਾਸ
# ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ

47 | ਸੰਨ 1755 (ਸੰਮਤ 1812) ਵਿਚ ਰਾਜਪੂਤਾਨੇ ਦੇ ਭਾਦਰਾ ਨਗਰ ਵਿਚ ਲਾਲ ਸਿੰਘ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ ਪਟਿਆਲੇ ਪਾਸ ਜੰਗਲ ਵਿਚ ਨਿਵਾਸ ਕਰਨਾ ਸੁਣਿਆ ਗਿਆ ਹੈ। ਪਰ ਪੂਰੀ ਕਥਾ ਨਹੀਂ ਮਿਲਦੀ।

65 | ਸੰਨ 1773 ਬਾਬਾ ਜੀ ਨੇ ਸੰਮਤ 1830 ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ।

104 | 14 ਜੂਨ 1812 (ਜੇਠ ਸਦੀ 5 ਸੰਮਤ 1869) ਪਰਲੋਕ ਗਮਨ ਤੀਕ ਰਹਿਕੇ ਆਪਣੇ ਸਿੱਖ ਧਰਮ ਅਤੇ ਸ਼ਸਤ੍ਰ ਵਿਦਿਆ ਦਾ ਪ੍ਰਚਣ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁਤ ਸ਼ਸਤ੍ਰਾਂ ਦਾ ਹੁਣ ਵੀ ਗੁਰਦੁਆਰੇ ਦਰਸ਼ਨ ਹੁੰਦਾ ਹੈ (ਪੜ੍ਹੋ ਮਹਾਨ ਕੋਸ਼ ਰਚਿਤ ਭਾਈ ਕਾਨ੍ਹ ਸਿੰਘ ਜੀ (69) ਨਾਭਾ (ਸੰਨ 1930) ਸਫਾ 47)

## *(1) ਸਰੂਪ ਸਿੰਘ ਬਾਬਾ (ਪਹਿਲੇ ਮਹੰਤ)*

75 | ਸੰਨ 1783 (ਚੇਤ ਸੁਦੀ 1 ਸੰਮਤ 1840) ਨੂੰ ਇਹ ਕਰਣੀ ਵਾਲੇ ਪ੍ਰਤਾਪੀ ਮਹਾਤਮਾ ਪਿੰਡ ਪਿੱਥੋ (ਰਾਜ ਨਾਭਾ) ਵਿਚ ਪੈਦਾ ਹੋਏ। ਇਨ੍ਹਾਂ ਨੇ ਪਹਿਲਾਂ ਕੁਝ ਮਹੀਨੇ ਰਿਆਸਤ ਨਾਭਾ ਦੀ ਨੌਕਰੀ ਕੀਤੀ ਫੇਰ ਬਾਬਾ ਅਜਪਾਲ ਸਿੰਘ ਜੀ ਦੀ ਸਰਣ ਵਿਚ ਰਹਿ ਕੇ ਉਚ ਸਿਖਿਆ ਪ੍ਰਾਪਤ ਕੀਤੀ।

104 | 14 ਜੂਨ 1812 (ਜੇਠ ਸਦੀ 5 ਸੰਮਤ 1869) ਨੂੰ ਬਾਬਾ ਅਜਾਪਾਲ ਸਿੰਘ ਜੀ ਦੇ ਪ੍ਰਲੋਕ ਗਮਨ ਤੇ ਬਾਬਾ ਸਰੂਪ ਸਿੰਘ ਜੀ (29) ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦੇ ਮਹੰਤ ਥਾਪੇ ਗਏ।

153 | ਸੰਨ 1861 (ਹਾੜ ਵਦੀ 7 ਸੰਮਤ 1918) ਨੂੰ ਸਰੂਪ ਸਿੰਘ ਜੀ (78) ਦਾ ਦੇਹਾਂਤ ਹੋ ਗਿਆ। ਆਪ ਜੀ ਦੇ ਪੋਤੇ ਨਾਰਾਇਣ ਸਿੰਘ (20) ਪਿਤਾ ਗਰਦਿਆਲ ਸਿੰਘ ਗੁਰਦੁਆਰੇ ਦੇ ਮਹੰਤ ਥਾਪੇ ਗਏ।

## (2) ਨਾਰਾਇਣ ਸਿੰਘ ਬਾਬਾ (ਦੂਸਰੇ ਮਹੰਤ)

153 ਸੰਨ 1861 ਆਪਣੇ ਦਾਦਾ ਸਰੂਪ ਸਿੰਘ ਜੀ (78) ਦੇ ਦੇਹਾਂਤ ਪਿਛੋਂ ਆਪ (20) ਗੁਰਦੁਆਰੇ ਦੇ ਮਹੰਤ ਥਾਪੇ ਗਏ। ਆਪ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਗੁਰਬਾਣੀ ਕੰਠ ਕਰਾ ਨਾਮਰਸੀਏ ਬਣਾ ਗੁਰਮੁਖ ਪਦਵੀ ਦੇ ਅਧਿਕਾਰੀ ਕੀਤਾ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਸਾਰਾ ਪਾਠ ਆਪ ਜੀ ਦੇ ਕੰਠਾਗ੍ਰ ਸੀ। ਹਰ ਮਹੀਨੇ ਆਪ ਚਾਰ ਪਾਠ ਨੇਮ ਨਾਲ ਕਰਦੇ ਸਨ। ਤਿੰਨ ਵਾਰ ਆਪ ਨੇ ਇਕੱਲਿਆਂ ਇਕ ਆਸਨ ਬੈਠ ਕੇ ਅਤਿ ਅਖੰਡ ਪਾਠ ਕੀਤਾ। ਇਕ ਪਾਠ ਮਹਾਰਾਜਾ ਹੀਰਾ ਸਿੰਘ ਸਾਹਿਬ ਨਾਭਾ ਪਤਿ ਨੇ ਪ੍ਰੇਮ ਭਾਵ ਨਾਲ ਸੁਣਿਆ। ਮਹਾਰਾਜਾ ਨੇ ਪਾਠ ਦੇ ਭੇਟਾ ਤੇ ਜਾਗੀਰ ਦੇਣ ਦੀ ਇੱਛਾ ਪ੍ਰਗਟ ਕੀਤੀ। ਪਰ ਬਾਬਾ ਜੀ ਨੇ ਪਾਠ ਦੀ ਭੇਟਾ ਅੰਗੀਕਾਰ ਨਾ ਕੀਤੀ। ਜਦ ਪਾਠ ਸਮਾਪਤ ਕਰਕੇ ਬਾਬਾ ਜੀ ਡੇਰੇ ਨੂੰ ਚੱਲੇ ਤਾਂ ਮਹਾਰਾਜਾ ਨੇ ਪਾਲਕੀ ਦੇ ਇਕ ਕਹਾਰ ਨੂੰ ਹਟਾ ਕੇ ਆਪਣੇ ਕੰਨੇ ਤੇ ਪਾਲਕੀ ਉਠਾਈ। ਬਾਬਾ ਜੀ ਅੱਠ ਪਹਿਰ ਵਿਚ ਕੇਵਲ ਚਾਰ ਪੰਜ ਘੰਟੇ ਆਰਾਮ ਕਰਦੇ। ਬਾਕੀ ਸਾਰਾ ਸਮਾਂ ਨਾਮ ਸਿਮਰਣ ਵਿਚ ਬਿਤਾਉਂਦੇ। ਆਪ ਦਾ ਅਤੁੱਟ ਲੰਗਰ ਸਭ ਲਈ ਹਰ ਵੇਲੇ ਵਰਤਦਾ ਰਹਿੰਦਾ।

153 ਸੰਨ 1861 ਵਿਚ ਬਾਬਾ ਨਾਰਾਇਣ ਸਿੰਘ ਜੀ (20) ਦੇ ਗ੍ਰਹਿ ਵਿਖੇ ਕਾਨ੍ਹ ਸਿੰਘ ਜੀ ਦਾ ਜਨਮ ਹੋਇਆ।

163 ਸੰਨ 1871 ਵਿਚ ਬਾਬਾ ਨਾਰਾਇਣ ਸਿੰਘ ਜੀ (30) ਦੇ ਗ੍ਰਹਿ ਵਿਖੇ ਮੀਹਾਂ ਸਿੰਘ ਦਾ ਜਨਮ ਹੋਇਆ।

165 ਸੰਨ 1873 ਵਿਚ ਬਾਬਾ ਨਾਰਾਇਣ ਸਿੰਘ ਜੀ (32) ਦੇ ਗ੍ਰਹਿ ਵਿਖੇ ਬਿਸ਼ਨ ਸਿੰਘ ਜੀ ਦਾ ਜਨਮ ਹੋਇਆ।

184 ਸੰਨ 1892 ਵਿਚ ਕਾਨ੍ਹ ਸਿੰਘ ਜੀ (31) ਦੇ ਗ੍ਰਹਿ ਵਿਖੇ ਭਗਵੰਤ ਸਿੰਘ (ਹਰਿ) ਦਾ ਜਨਮ ਹੋਇਆ।

## ਪੁਸਤਕ ਸਾਖੀਆਂ ਬਾਬਾ ਅਜਾਪਾਲ ਸਿੰਘ ਜੀ

204 ਸੰਨ 1912 ਵਿਚ ਬਾਬਾ ਨਾਰਾਇਣ ਸਿੰਘ ਜੀ (71) ਨੇ ਆਪਣੇ ਦਾਦਾ ਸਰੂਪ ਸਿੰਘ ਜੀ ਤੋਂ ਬਾਬਾ ਅਜਾਪਾਲ ਸਿੰਘ ਜੀ ਬਾਰੇ ਸੁਣੀਆਂ ਸਾਖੀਆਂ ਆਪਣੇ ਪੁੱਤਰ ਬਿਸ਼ਨ ਸਿੰਘ (39) ਨੂੰ ਲਿਖਵਾਈਆਂ (ਜੋ ਹਸਤ ਲਿਖਿਤ ਪੁਸਤਕ ਸਾਖੀਆਂ ਬਾਬਾ ਅਜਾਪਾਲ ਸਿੰਘ ਹੋਈ)

## (3) ਬਿਸ਼ਨ ਸਿੰਘ ਤੀਸਰੇ ਮਹੰਤ

208 ਸੰਨ 1916 (ਸੰਮਤ 1973 ਵੈਸਾਖ 20) ਨੂੰ ਬਾਬਾ ਨਾਰਾਇਣ ਸਿੰਘ ਜੀ (75) ਚੜ੍ਹਾਈ ਕਰ ਗਏ। ਆਪ ਜੀ ਦੇ ਸਭ ਤੋਂ ਛੋਟੇ ਪੁੱਤਰ ਬਿਸ਼ਨ ਸਿੰਘ ਜੀ (43) ਤੀਜੇ ਮਹੰਤ ਹੋਏ।

## (4) ਭਗਵੰਤ ਸਿੰਘ ਹਰਿ ਚੌਥੇ ਮਹੰਤ

228 ਸੰਨ 1936 ਨੂੰ ਬਿਸ਼ਨ ਸਿੰਘ ਜੀ (63) ਜੋ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਦੇ ਤੀਜੇ ਮਹੰਤ ਸਨ, ਚੜ੍ਹਾਈ ਕਰ ਗਏ। ਬਿਸ਼ਨ ਸਿੰਘ ਜੀ ਦੇ ਵੱਡੇ ਭਰਾਤਾ ਸ੍ਰ: ਕਾਨ੍ਹ ਸਿੰਘ ਜੀ ਨਾਭਾ (75) ਦੇ ਇਕਲੌਤੇ ਪੋਤਰ ਭਗਵੰਤ ਸਿੰਘ ਜੀ (ਹਰਿ) (44) ਮਹੰਤ ਬਣੇ।

## ਸ੍ਰ: ਬਹਾਦਰ ਜੀ ਅਕਾਲ ਚਲਾਣਾ ਕਰ ਗਏ

230 22 ਨਵੰਬਰ ਸੰਨ 1938 ਨੂੰ ਭਗਵੰਤ ਸਿੰਘ (ਹਰਿ) ਜੀ ਦੇ ਪਿਤਾ ਸ੍ਰ: ਬਹਾਦਰ ਸਰਦਾਰ ਕਾਨ੍ਹ ਸਿੰਘ ਜੀ ਨਾਭਾ (77) ਚੜ੍ਹਾਈ ਕਰ ਗਏ। ਆਪ ਤੋਂ ਹੀ ਇਹ ਪਹਿਲੀ ਵਾਰ ਜਾਣਕਾਰੀ ਪ੍ਰਾਪਤ ਹੋਈ ਕਿ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਆਪ ਜੀ ਦੇ ਇਕਲੌਤੇ ਪੁੱਤਰ ਭਗਵੰਤ ਸਿੰਘ (ਹਰਿ) ਜੋ ਗੁਰਦੁਆਰੇ ਬਾਬਾ ਅਜਾਪਾਲ ਸਿੰਘ ਦੇ ਮਹੰਤ ਸਨ। ਆਪਣੇ ਪਿਤਾ ਜੀ ਦੇ ਤਾਊਸ ਸਤਾਰ ਜੋ ਕਿ ਸੰਗੀਤ ਕਰਦੇ ਸਨ ਅਤੇ ਬੰਦੂਕ ਆਦਿ ਜਿਸ ਨਾਲ ਸ਼ਿਕਾਰ ਖੇਡਦੇ ਸਨ, ਸੰਭਾਲ ਕੇ ਰੱਖੀਆਂ

ਹੋਈਆਂ ਹਨ। ਸੂ: ਬਹਾਦਰ ਜੀ ਨੂੰ ਘੋੜੇ ਦੀ ਸਵਾਰੀ ਅਤੇ ਸ਼ਿਕਾਰ ਦਾ ਬਹੁਤ ਸ਼ੌਕ ਸੀ। ਹਿਰਨ ਤੇ ਸੂਰ ਦੇ ਸ਼ਿਕਾਰ ਤੋਂ ਇਲਾਵਾ ਆਪ ਦਰਿਆਵਾਂ ਦੇ ਕੰਢੇ ਜਾ ਕੇ ਮੱਛੀਆਂ ਦਾ ਸ਼ਿਕਾਰ ਖੇਡਣਾ ਬਹੁਤ ਪਸੰਦ ਕਰਦੇ ਸਨ। ਰਾਜਨੀਤੀ ਦੇ ਆਪ ਬੜੇ ਮਾਹਿਰ ਸਨ। ਇਸ ਲਈ ਮਹਾਰਾਜਾ ਨਾਭਾ ਨੇ ਆਪ ਜੀ ਦਾ ਉਪਨਾਮ ਨੀਤਿ ਜੀ ਰਖਿਆ ਹੋਇਆ ਸੀ ਪਰ ਕਵਿਤਾ ਵਿਚ ਆਪ ਆਪਣੀ ਕਵੀ ਛਾਪ 'ਦ੍ਰਿਜੇਸ਼' ਲਿਖਦੇ ਸਨ।

## ਪੁਸਤਕ ਬਾਬਾ ਅਜਾਪਾਲ ਸਿੰਘ ਜੀ ਭੈਣੀ ਸਾਹਿਬ ਪਹੁੰਚੀ

232 ਸੰਨ 1940 (13 ਵਿਸਾਖ ਸੰਮਤ 1997) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (50) ਨੇ ਭਗਵੰਤ ਸਿੰਘ (ਹਰਿ) ਜੀ (48) ਤੋਂ ਨਾਭੇ ਸਿੱਖ ਭੇਜ ਕੇ ਉਹ ਹੱਸਤ ਲਿੱਖਤ ਪੁਸਤਕ ਬਾਬਾ ਅਜਾਪਾਲ ਸਿੰਘ ਜੀ ਦੀਆਂ ਸਾਖੀਆਂ ਵਾਲੀ ਜੋ ਨਾਰਾਇਣ ਸਿੰਘ ਜੀ ਨੇ ਬਿਸ਼ਨ ਸਿੰਘ ਜੀ ਤੋਂ ਲਿਖਵਾਈ ਸੀ, ਭੈਣੀ ਸਾਹਿਬ ਮੰਗਵਾਈ। ਸਤਿਗੁਰੂ ਜੀ ਨੇ ਇਸ ਪੁਸਤਕ ਦੇ ਦੋ ਉਤਾਰੇ ਵੀ ਕਰਵਾ ਲਏ ਅਤੇ ਸਾਖੀ ਨੰ: (14) "ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ", ਸਾਖੀ ਨੰ: (23) ਸਰੂਪ ਸਿੰਘ ਸੇਵਕ ਨੂੰ ਲਿਖਵਾ ਦੇਣਾ ਕਿ ਆਪ ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਹਨ। ਇਨ੍ਹਾਂ ਦੋਹਾਂ ਸਾਖੀਆਂ ਦੇ ਬਲਾਕ ਤਿਆਰ ਕਰਵਾ ਲਏ ਗਏ ਅਤੇ ਪੁਸਤਕ ਵਾਪਸ ਭੇਜੀ ਗਈ। । (ਪੜ੍ਹੋ ਗੁਰਪਦ ਪ੍ਰਕਾਸ਼ ਹਿੱਸਾ ਤੀਜਾ ਫਰਵਰੀ 1943 (15 ਫੱਗਣ 1999) ਨਿਧਾਨ ਸਿੰਘ ਆਲਿਮ ਸਫ਼ਾ 259 ਤੋਂ 262)। ਪੜ੍ਹੋ ਪੁਸਤਕ ਦਸਮ ਗੁਰਦਰਸ਼ਨ ਈ: 1970 (ਸੰਮਤ 2026) ਤਰਨ ਸਿੰਘ ਵਹਿਮੀ' ਸਫ਼ਾ 162 ਤੋਂ 165)। ਇਸ ਪੁਸਤਕ ਦਸਮ ਗੁਰਦਰਸ਼ਨ ਵਿਚ ਵਹਿਮੀ ਜੀ ਨੇ 1 ਤੋਂ 36 ਸਾਖੀਆਂ ਦੇ ਜੋ ਉਤਾਰੇ ਕਰਵਾਏ ਗਏ ਸਨ ਇਨ੍ਹਾਂ ਸਾਰੀਆਂ ਸਾਖੀਆਂ ਦੇ ਸਾਰ ਦਿੱਤੇ ਹਨ (ਜੋ ਅੱਗੇ ਪੜ੍ਹੋਗੇ)।

242 ਸੰਨ 1950 ਵਿਚ ਭਗਵੰਤ ਸਿੰਘ (ਹਰਿ) (58) ਜੋ ਗੁਰਦੁਆਰੇ ਦੇ ਚੌਥੇ ਮਹੰਤ ਸਨ। ਇਨ੍ਹਾਂ ਪਾਸੋਂ ਇੰਟੈਰਮ ਬੋਰਡ ਪੈਪਸੂ ਨੇ ਇਸ ਗੁਰਦੁਆਰੇ ਦੀ ਸੇਵਾ ਸੰਭਾਲ ਲਈ।

251 | ਨਵੰਬਰ ਸੰਨ 1959 ਵਿਚ ਪੈਪਸੂ ਪੰਜਾਬ ਇਕ ਹੋ ਜਾਣ ਕਾਰਨ ਇਸ ਗੁਰਦੁਆਰੇ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਸੰਭਾਲ ਲਈ।

260 | 8 ਅਕਤੂਬਰ ਸੰਨ 1968 ਨੂੰ ਭਗਵੰਤ ਸਿੰਘ ਜੀ (ਹਰਿ) (76) ਜੋ ਗੁਰਦੁਆਰੇ ਦੇ ਚੌਥੇ ਮਹੰਤ ਸਨ, ਚੜ੍ਹਾਈ ਕਰ ਗਏ।

## *ਗੁਰਦੁਆਰੇ ਦੇ ਅੰਦਰ ਬੋਰਡ 'ਤੇ ਇਸ ਤਰ੍ਹਾਂ ਦੀ ਲਿਖਤ ਹੈ।*

ੴ ਵਾਹਿਗੁਰੂ ਜੀ ਕੀ ਫਤਹਿ

ਇਤਿਹਾਸ

ਸਾਧ ਸੰਗਤ ਜੀ

ਇਹ ਗੁਰਦੁਆਰਾ ਸਾਹਿਬ ਬ੍ਰਹਮ ਗਿਆਨੀ ਬਾਬਾ ਅਜਾਪਾਲ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਬਣਿਆ ਹੋਇਆ ਹੈ

47 | ਸੰਨ 1755 (ਸੰਮਤ 1812) ਬਿਕ੍ਰਮੀ ਵਿਚ ਇਨ੍ਹਾਂ ਨੇ ਰਾਜਸਥਾਨ ਵਿਚ ਇਕ ਰਾਜੇ ਦੀ ਸਹਾਇਤਾ ਕੀਤੀ ਸੀ। ਇਨ੍ਹਾਂ ਦੀ ਯਾਦ ਵਿਚ ਅਜੈਗੜ੍ਹ ਨਾਮੀ ਅਸਥਾਨ ਸਥਾਪਿਤ ਹੋਇਆ ਸੁਣਨ ਵਿਚ ਆਉਂਦਾ ਹੈ। ਨਾਭੇ ਆਉਣ ਤੋਂ ਪਹਿਲਾ ਬਾਬਾ ਜੀ ਛੇ ਸਾਲ ਜੀਂਦ ਅਤੇ ਬਾਰਾ ਸਾਲ ਪਟਿਆਲੇ ਵੀ ਰਹੇ।

65 | ਸੰਨ 1773 (ਸੰਮਤ 1830 ਬਿਕ੍ਰਮੀ) ਨੂੰ ਜਦੋਂ ਬਾਬਾ ਜੀ ਏਥੇ ਪਧਾਰੇ ਤਾ ਉਸ ਸਮੇਂ ਏਥੇ ਬੜੀ ਸੰਘਣੀ ਝਿੜੀ ਸੀ। 39 ਸਾਲ ਏਥੇ ਰਹਿ ਕੇ ਬਾਬਾ ਜੀ ਨੇ ਨਾਮ ਬਾਣੀ ਅਤੇ ਸ਼ਸਤ੍ਰ ਵਿਦਿਆ ਦਾ ਪ੍ਰਚਾਰ ਕੀਤਾ। ਬਾਬਾ ਜੀ ਗੁਰਸਿਖ ਰੀਤੀ ਮੁਤਾਬਕ ਡੇਢ ਪਹਿਰ ਦੇ ਤੜਕੇ ਨਿਤਨੇਮ ਤੋਂ ਪਹਿਲਾਂ ਜ਼ੋਰ ਜ਼ੋਰ ਨਾਲ ਨਗਾਰੇ ਵਜਾਉਂਦੇ ਸਨ।

104 | *14 ਜੂਨ 1812 (ਜੇਠ ਸੁਦੀ ਪੰਚਮੀ ਸੰਮਤ 1869 ਬਿਕ੍ਰਮੀ)*

ਨੂੰ ਐਤਵਾਰ ਵਾਲੇ ਦਿਨ ਬਾਬਾ ਜੀ ਨੇ ਇਸੇ ਅਸਥਾਨ 'ਤੇ ਸਚਖੰਡ ਪਯਾਨਾ ਕੀਤਾ। ਇਨ੍ਹਾਂ ਦੀ ਯਾਦ ਵਿਚ ਇਹ ਗੁਰਦੁਆਰਾ ਮੰਜੀ ਸਾਹਿਬ ਸਥਾਪਿਤ ਹੈ।

ਇਸ ਅਸਥਾਨ 'ਤੇ ਬਾਬਾ ਜੀ ਦੇ ਦੋ ਵੱਡੇ ਅਤੇ ਚਾਰ ਛੋਟੇ ਨਗਾਰੇ

ਮੌਜੂਦ ਹਨ ਜਿਨ੍ਹਾਂ ਨੂੰ ਵਜਾਉਣ ਦਾ ਹੁਕਮ ਨਹੀਂ। ਬਾਬਾ ਜੀ ਦੇ ਕੁਝ ਸ਼ਸਤ੍ਰ ਅਤੇ ਖੰਮਤਰ ਵੀ ਇਥੇ ਬੜੇ ਸਤਿਕਾਰ ਨਾਲ ਸੰਗਤਾਂ ਦੇ ਦਰਸ਼ਨਾਂ ਲਈ ਅਲਮਾਰੀਆਂ ਵਿਚ ਸੰਭਾਲੇ ਹੋਏ ਹਨ। ਸੰਗਰਾਂਦ ਨੂੰ ਇਥੇ ਵੱਡੇ ਦੀਵਾਨ ਸੱਜਦੇ ਹਨ। ਏਥੇ ਹਰ ਗੁਰਪੁਰਬ ਬੜੀ ਸੌਜ ਧੱਜ ਨਾਲ ਮਨਾਇਆ ਜਾਂਦਾ ਹੈ। ਸਵੇਰੇ ਸ਼ਾਮ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਹੈ। ਰਾਜੇ ਮਹਾਰਾਜਿਆਂ ਨੇ ਗੁਰੂ ਕੇ ਲੰਗਰ ਤੇ ਅਸਥਾਨ ਲਈ ਜਾਇਦਾਦ ਅਤੇ ਜਾਗੀਰਾਂ ਨਾਮ ਲਗਾਈਆਂ।

242 1950 ਤੋਂ ਏਥੇ ਹੀ ਸੇਵਾ ਗੁਰਦੁਆਰਾ ਇੰਟੈਂਹ। ਬੋਰਡ ਨੇ ਸੰਭਾਲੀ ਅਤੇ ਹੁਣ

251 ਨਵੰਬਰ 1959 ਤੋਂ ਪੈਪਸੂ ਪੰਜਾਬ ਇਕ ਹੋ ਜਾਣ ਕਰਕੇ ਇਹ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਭਾਲ ਲਈ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀ ਇਸ ਦਾ ਪ੍ਰਬੰਧ ਕੀਤਾ ਜਾਂਦਾ ਹੈ। ਸੰਗਤਾਂ ਏਥੇ ਘੋੜਿਆਂ ਦੀ ਸੁਖਣਾ ਸੁਖ ਕੇ ਗੁਰਦੁਆਰਾ ਮੰਜੀ ਸਾਹਿਬ ਤੇ ਝਾੜੂ ਦੀ ਸੇਵਾ ਕਰਕੇ, ਚਾਂਦੀ ਦੇ ਭੇਟਾ ਕਰਕੇ ਮਨਿਭਾਉਂਦੀਆਂ ਮੁਰਾਦਾਂ ਪਾਉਂਦੀਆਂ ਹਨ। ਇਸ ਲਈ ਇਸ ਅਸਥਾਨ ਨੂੰ ਘੋੜਿਆਂ ਵਾਲਾ ਗੁਰਦੁਆਰਾ ਵੀ ਕਿਹਾ ਜਾਂਦਾ ਹੈ।

ਦਾਸ ਮੈਨੇਜਰ
ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ

## ਗੁਰਦੁਆਰਾ ਅਜਾਪਾਲ ਸਿੰਘ ਜੀ ਦੇ ਦਰਸ਼ਨ

29 ਮਾਰਚ ਸੰਨ 1994 ਨੂੰ ਮੈਂ ਕਰਮ ਸਿੰਘ (68) ਸਮੇਤ ਆਪਣੀ ਧਰਮ ਪਤਨੀ ਅਵਤਾਰ ਕੌਰ ਅਤੇ ਖੇਰਪੁਰ ਦੀ ਸਾਡੀ ਬੀਬੀ ਸੁਖਬੀਰ ਕੌਰ ਧਰਮ ਪਤਨੀ ਹਰਭਜਨ ਸਿੰਘ ਦਾ ਪਰਿਵਾਰ ਕਾਰ ਤੇ ਸਵੇਰੇ ਤੋਂ ਨਾਭੇ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਦੇ ਸਥਾਨ 'ਤੇ ਪੁੱਜੇ। ਕਿਉਂਕਿ ਬੀਬੀ ਸੁਖਬੀਰ ਕੌਰ ਜਿਸ ਦੀ ਕਿ ਇਹ ਮੰਨਤ ਸੀ ਕਿ ਪ੍ਰਮਾਤਮਾ ਮੇਰੀ ਲੜਕੀ ਦੇ ਘਰ ਮੇਰਾ ਦੋਹਤ ਬਖਸ਼ੇ ਤਾਂ ਮੈਂ ਇਸ ਅਸਥਾਨ 'ਤੇ ਪੁੱਜ ਕੇ ਘੋੜਾ ਭੇਟਾ ਚੜ੍ਹਾਵਾਂਗੀ। ਇਹ ਮੰਨਤ ਪੂਰੀ ਹੋ ਜਾਣ 'ਤੇ ਇਸ ਖੁਸ਼ੀ ਵਿਚ

ਬੀਬੀ ਸੁਖਬੀਰ ਕੌਰ ਨੇ ਚਾਂਦੀ ਦਾ ਘੋੜਾ ਚੜ੍ਹਾਇਆ। ਇਸ ਅਸਥਾਨ 'ਤੇ ਮੰਨਤ ਮੰਨਣ ਦਾ ਉਪਦੇਸ਼ ਬੀਬੀ ਸੁਖਬੀਰ ਕੌਰ ਨੂੰ ਮਾਸਟਰ ਨਿਹਾਲ ਸਿੰਘ ਜੀ ਪਾਸੋਂ ਜੋ ਸਾਡੇ ਨਾਮਧਾਰੀ ਪੰਥ ਦੇ ਪ੍ਰਧਾਨ ਅਤੇ ਸਾਡਾ ਕਈ ਰਿਸ਼ਤਿਆਂ ਕਰਕੇ ਸਬੰਧ ਹੈ ਪ੍ਰਾਪਤ ਹੋਇਆ। ਅਸਾਂ ਸਭ ਨੇ ਗੁਰਦੁਆਰੇ ਦੇ ਦਰਸ਼ਨ ਕੀਤੇ ਤੇ ਫੋਟੋ ਵੀ ਲਈਆਂ।

ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਬਹੁਤ ਚੰਗਾ ਇੰਤਜ਼ਾਮ ਦੇਖਿਆ ਗਿਆ। ਗੁਰਦੁਆਰੇ ਦਾ ਥਾਂ ਬਹੁਤ ਖੁਲ੍ਹਾ ਹੈ। ਲੰਗਰ ਦਾ ਇੰਤਜ਼ਾਮ ਚੰਗਾ ਹੈ। ਫੁੱਲਾਂ ਦੀਆਂ ਫੁਲਵਾੜੀਆਂ ਨਾਲ ਗੁਰਦੁਆਰੇ ਦਾ ਮੈਦਾਨ ਸਜੇਭਤ ਹੈ।

ਗੁਰਦੁਆਰੇ ਦੇ ਅੰਦਰ ਵੜਦਿਆਂ ਲਿਖਿਆ ਹੈ " ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ"। ਏਥੇ ਅਸਲ ਘੋੜੇ, ਸੋਨੇ ਦੇ ਘੋੜੇ, ਚਾਂਦੀ ਦੇ ਘੋੜੇ, ਧਾਤੂ ਘੋੜੇ ਅਤੇ ਮਿੱਟੀ ਦੇ ਘੋੜੇ ਵੀ ਚੜ੍ਹਾਏ ਜਾਂਦੇ ਵੇਖੇ ਗਏ ਹਨ। ਦੋ ਘੰਟੇ ਦਰਸ਼ਨ ਕਰਦਿਆਂ ਬੜੀਆਂ ਸੰਗਤਾਂ ਆਉਣ-ਜਾਣ ਵਾਲੀਆਂ ਦੇਖੀਆਂ ਗਈਆਂ।

ਇਸ ਤਰ੍ਹਾਂ ਇਸ ਗੁਰਦੁਆਰੇ ਦੇ ਦਰਸ਼ਨ ਕਰਕੇ ਨਾਭੇ ਤੋਂ ਮਲੇਰ ਕੋਟਲੇ ਨਾਮਧਾਰੀ ਸ਼ਹੀਦਾਂ ਦਾ ਅਸਥਾਨ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (74) ਦੀ ਕ੍ਰਿਪਾ ਨਾਲ ਬਹੁਤ ਹੀ ਸੁੰਦਰ ਬਣਾਇਆ ਜਾ ਰਿਹਾ ਹੈ, ਦਰਸ਼ਨ ਕੀਤਾ। ਮਲੇਰ ਕੋਟਲੇ ਤੋਂ ਭੈਣੀ ਸਾਹਿਬ ਸ਼ਾਮ ਨੂੰ ਪਹੁੰਚ ਕੇ ਸਤ ਨੇ ਮੇਲੇ ਵਿਚ ਹਾਜ਼ਰੀ ਦਿੱਤੀ।

## ਪੁਸਤਕ ਬਾਬਾ ਅਜਾਪਾਲ ਸਿੰਘ ਜੀ

ਨਾਰਾਇਣ ਸਿੰਘ ਜੀ (71) ਨੇ ਆਪਣੇ ਦਾਦਾ ਸਰੂਪ ਸਿੰਘ ਜੀ ਤੋਂ ਸੁਣੀਆਂ ਸਾਖੀਆਂ ਆਪਣੇ ਸਭ ਤੋਂ ਛੋਟੇ ਪੁੱਤਰ ਕਿਸ਼ਨ ਸਿੰਘ (39) ਨੂੰ

204 | ਮੰਨ 1912 | (ਸੰਮਤ 1969) ਵਿਚ ਲਿਖਵਾਈਆਂ। ਇਹ ਪੁਸਤਕ ਹਸਤ ਲਖਤ ਕਿਸ਼ਨ ਸਿੰਘ 'ਪੁਸਤਕ ਬਾਬਾ ਅਜਾਪਾਲ ਸਿੰਘ ਹੋਈ"। ਇਹ ਪੁਸਤਕ

232 | ਅਪ੍ਰੈਲ 1940 | (13 ਵਿਸਾਖ ਸੰਮਤ 1997) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (50) ਨੇ ਭਗਵੰਤ ਸਿੰਘ (ਹਰਿ) ਜੀ (48) ਜੋ ਕਿ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦੇ ਚੌਥੇ ਮਹੰਤ ਸਨ। ਤੋਂ ਭੈਣੀ ਸਾਹਿਬ ਮੰਗਵਾਈ। ਇਸ ਪੁਸਤਕ ਦੇ ਦੋ ਉਤਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਰਵਾ ਲਏ। ਸਾਖੀ ਨੰ: (14 ਤੇ 23) ਦੇ ਬਲਾਕ ਵੀ ਬਣਵਾ ਲਏ ਗਏ।

ਇਸ ਪੁਸਤਕ ਅਨੁਸਾਰ ਸੰਤ ਤਰਨ ਸਿੰਘ ਵਹਿਮੀ' ਜੀ ਆਪਣੀ ਰਚੀ ਪੁਸਤਕ 'ਨਦੋਣ ਬਾਦ ਦੇਸ਼ਮ ਗੁਰ ਦਰਸਨ" ਈ: 1970 (ਸੰਮਤ 2026) ਵਿਚ ਸਾਖੀਆਂ ਦਾ ਸਾਰ ਲਿਖਦੇ ਹਨ।

# ੧ੴ ਸਤਿਗੁਰੂ ਪ੍ਰਸਾਦਿ

## ਸ੍ਰੀ ਮਾਨ 1105 ਬਾਬਾ ਅਜਾਪਾਲ ਸਿੰਘ ਜੀ ਦਾ ਕੁਛ ਜੀਵਨ ਚਰਿੱਤ੍ਰ

ਸਾਖੀ ਨੰ: 1= ਭਾਦਰੇ ਦਾ ਪ੍ਰਸੰਗ ਈ: 1755 (ਸੰਮਤ 1812) ਤਕ ਭਾਦਰੇ ਰਹੇ =47 ਸਾਲ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਦੇ ਰਹੇ।

ਸਾਖੀ ਨੰ: 2= ਜੀਂਦ ਆਏ ਈ: 1761 (ਸੰਮਤ 1818) ਤਕ ਰਹੇ =6 ਸਾਲ (3), (4) = ਪਟਿਆਲੇ ਆਏ ਈ: 1773 (ਸੰਮਤ 1830) ਤਕ ਰਹੇ = 12 ਸਾਲ (5) ਮਾਈ ਸੋਦਾਂ ਦਾ ਪ੍ਰਸੰਗ (6) ਭਾਈ ਸੁਖਾ ਸਿੰਘ ਤ੍ਰਾਟਣਾ ਦਾ ਪ੍ਰਸੰਗ (7) ਬਾਬਾ ਜੀ ਨਾਭੇ ਆਏ ਈ: 1773 (ਸੰਮਤ 1830) ਤੋਂ ਈ: 1812 (ਸੰਮਤ 1869) ਅਖੀਰ ਸਮੇਂ ਤੱਕ ਏਥੇ ਹੀ ਰਹੇ =39 ਸਾਲ (8) ਮਹਾਰਾਜਾ ਹਮੀਰ ਸਿੰਘ ਨਾਭਾ ਦਰਸ਼ਨ ਕਰਨ ਆਏ (9) ਸਾਖੀ ਨਿਤ ਕਰਮ ਦੀ (10) ਗਿਆਨੀ ਸੰਤ ਸਿੰਘ ਜੀ ਦਰਸ਼ਨ ਕਰਨ ਆਏ (11) ਪ੍ਰੋਹਤ ਬਾਗ਼ਾ ਸਿੰਘ ਨੂੰ ਪੁੱਤਰ ਦਾ ਵਰ (12) ਮਾਈ ਸੋਦਾਂ ਦੇ ਪੁੱਤਰ ਰਤਨ ਸਿੰਘ ਦੀ ਸਹਾਇਤਾ ਕੀਤੀ (13) ਭਾਈ ਕੇ ਬਾਘ ਸਿੰਘ ਪਰ ਕ੍ਰਿਪਾ (14) ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ (15) ਬੈਰਾਗੀਆਂ ਨੇ ਰਾਸ ਪਾਈ। (16) ਚੰਬੇ ਘੋੜੇ ਦੀ ਕਥਾ (17) ਬਾਬਾ ਸਰੂਪ ਸਿੰਘ ਜੀ ਦਾ ਸ਼ਰਨ ਆਉਣਾ (18) ਦਾਰਤਾ ਸਰੂਪ ਸਿੰਘ ਜੀ ਦੀ (19) ਸਰੂਪ ਸਿੰਘ ਜੀ ਬਾਰੇ (20) ਸਰੂਪ ਸਿੰਘ ਜੀ ਦਾ ਮਾਈ ਨੂੰ ਉਤਰ (21) ਸਰੂਪ ਸਿੰਘ ਬਾਰੇ (22) ਮਾਈ ਚੰਦ ਕੌਰ ਨੂੰ ਪੁੱਤ ਦਾ ਵਰ (23) ਬਾਬਾ ਸਰੂਪ ਸਿੰਘ ਜੀ ਨੂੰ ਪੂਰਾ ਨਿਸ਼ਚਾ ਹੋਣਾ ਕਿ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਹਨ। (24) ਰਾਮ ਤਲਾਈ ਵਿਚੋਂ ਸੋਰ ਕੱਢਣ ਦਾ ਪ੍ਰਸੰਗ (25) ਮਾਸ ਚਿਤ ਨੇ ਛਡਨਾ ਚਾਹੀਏ (26) ਨਿਹਰਾਂ ਦਾ ਪ੍ਰਸੰਗ (27) ਗਊ ਛੇਰੇ ਲਿਆਉਣ ਤੇ ਸੋਢਾਂ ਨੂੰ ਸਰਾਪ (28) ਬਾਬਾ ਜੀ ਦੇ ਦਰਸ਼ਨ ਕਰਕੇ ਰਾਜੇ ਜਸਵੰਤ ਸਿੰਘ ਨਾਭਾ ਨੇ ਕੌਰ ਨੂੰ ਗੱਦੀ ਨਾ ਦਿੱਤੀ (29) ਕੁਮਹਾਰ ਨੂੰ ਪੁੱਤਰ ਦਾ ਵਰ (30) ਬਾਬਾ ਸਾਹਿਬ ਜੀ ਪ੍ਰਲੋਕ ਗਮਨ ਦੀ ਤਿਆਰੀ (31) ਮਹਾਰਾਜ ਜੀ ਨੇ ਸੁੱਖਾ ਸਿੰਘ ਨੂੰ ਗੋਤੇ ਪਿੰਡ ਤੋਂ ਬੁਲਾਇਆ (32) ਨੰਬਰ ਸਾਹਿਬ ਬਜਾਉਣੀ ਟੋਪੀ ਦੇ ਲੱਗੇ ਤ੍ਰੋਪੇ (ਜੋ ਛੁਰਾ ਪਠਾਣ ਨੇ ਦੰਧਣ ਵਿਚ ਮਾਰਿਆ ਸੀ ) ਟੁੱਟ ਜਾਣੇ (33) ਅੱਜ ਮਹਾਰਾਜ ਦੀ ਤਿਆਰੀ (34) ਸੇਵਕਾਂ ਨੂੰ ਉਤੇ ਬੁਲਾਇਆ ਖੁਸ਼ੀ ਕੀਤੀ (35) ਬਾਬਾ ਸਰੂਪ ਸਿੰਘ ਜੀ ਪਰ ਖੁਸ਼ੀ 'ਡੇਰੇ ਦਾ ਪ੍ਰਤਾਪ' (36) ਖਾਲਸੇ ਨੂੰ ਬਰ, ਸੁੱਖਾ ਸਿੰਘ ਪਰ ਖੁਸ਼ੀ ਸਰੀਰ ਤਿਆਗਿਆ, ਅੰਤਮ ਸਸਕਾਰ ਕਰ ਦੂਸਰੇ ਦਿਨ ਭਸਮ ਇਕੱਠੀ ਕਰ ਸਤਲੁਜ ਦਰਿਆ ਦੇ ਕਿਨਾਰੇ ਲੈ ਜਾ ਰੱਖੀ ਗਈ। ਬਾਬਾ ਜੀ ਦੇ ਦਿੱਤੇ ਹੁਕਮ ਅਨੁਸਾਰ ਅਰਦਾਸ ਕੀਤੀ ਗਈ ਕਿ "ਗੁਰੂ ਸਿੰਘ"

ਜੀ ਦੇ ਅੰਗੀਠੇ ਦੀ ਭਸਮ ਹੈ, ਤੇਰੀ ਮਰਜ਼ੀ ਹੈ ਲੈ ਜਾ। ਅਰਦਾਸ ਕਰਦਿਆਂ ਹੀ ਸਤਲੁਜ ਦਾ ਜਲ ਚੜ੍ਹ ਆਇਆ ਜੋ ਭਸਮ ਰੋੜ ਕੇ ਲੈ ਗਿਆ।

(ਪੜ੍ਹੋ ਪੁਸਤਕ 'ਨਦੇੜ' ਬਾਦ ਦਸਮ ਗੁਰ ਦਰਸ਼ਨ" ਈ: 1970 (ਸੰਮਤ 2026) ਤਰਨ ਸਿੰਘ ਜੀ "ਵਹਿਮੀ") ਅਤੇ ਹਸਤ ਲਿਖਤ ਪੁਸਤਕ ਬਾਬਾ ਅਜਾਪਾਲ ਸਿੰਘ ਜੋ ਨਾਰਾਇਣ ਸਿੰਘ ਜੀ ਨੇ ਆਪਣੇ ਦਾਦਾ ਸਰੂਪ ਸਿੰਘ ਜੀ ਤੋਂ ਸੁਣੀਆਂ ਸਾਖੀਆਂ ਆਪਣੇ ਸਭ ਤੋਂ ਛੋਟੇ ਪੁੱਤਰ ਬਿਸ਼ਨ ਸਿੰਘ ਨੂੰ 204 ਸੰਨ 1912 ਵਿਚ ਲਿਖਵਾਈ ਸਾਖੀ ਨੰ: 30 ਤੋਂ 36

ਨੋਟ -30 ਨੰਬਰ ਸਾਖੀ ਤੋਂ 36 ਨੰਬਰ ਸਾਖੀ ਤੱਕ ਬਾਬਾ ਅਜਾਪਾਲ ਸਿੰਘ ਜੀ ਦੇ 14 ਜੂਨ 1812 (ਜੇਠ ਸੁਦੀ 5 ਸੰਮਤ 1869) ਨੂੰ ਪ੍ਰਲੋਕ ਗਮਨ ਕਰਨ ਦੀ ਸਾਖੀ ਹੈ।

## ਭਾਗ 11

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

**ਜਨਮ 3 ਫਰਵਰੀ 1816**

**18 ਜਨਵਰੀ 1872 ਜਲਾਵਤਨੀ ਸਮੇਂ ਆਯੂ 56**

**ਮਰਗੋਈ ਜੇਲ੍ਹ ਤੋਂ ਅਗਿਆਤ ਵਾਸ ਹੋਣ ਸਮੇਂ ਆਯੂ 70**

# ਬਾਰ੍ਹਵੀਂ ਪਾਤਸ਼ਾਹੀ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ

104 | ਮਈ ਸੰਨ 1812 (ਵਿਸਾਖ ਸੁਦੀ 10 ਸੰਮਤ 1869) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ (146) ਨੇ ਸ੍ਰੀ ਗੁਰੂ ਬਾਲਕ ਸਿੰਘ ਜੀ (28) ਨੂੰ ਗੱਦੀ ਦੇਣ ਸਮੇਂ ਇਹ ਬਚਨ ਕੀਤਾ ਸੀ ਕਿ ਮੈਂ ਸ਼ੀਘਰ ਹੀ ਭੈਣੀ ਗ੍ਰਾਮ ਵਿਚ ਬਾਬੇ ਜੱਸਾ ਵਿਚ ਰਾਮਗੜ੍ਹੀਏ ਦੇ ਘਰ ਅਵਤਾਰ ਧਾਰਨ ਕਰਕੇ ਰਾਮ ਸਿੰਘ ਨਾਮ ਰਖਾ ਕੇ ਆਪ ਜੀ ਦੇ ਦਰਸ਼ਨ ਕਰਾਂਗਾ ਤੇ ਆਪ ਪਾਸ ਰੱਖੀ ਅਮਾਨਤ ਗੁਰਤਾ ਵਾਪਸ ਲਵਾਂਗਾ। ਇਤਨੇ ਬਚਨ ਕਹ ਗੁਰੂ ਗੋਬਿੰਦ ਸਿੰਘ ਜੀ ਨਾਭੇ ਡੇਰੇ ਵਿਚ ਆ ਗਏ।

## *ਗੱਦੀ ਦੇਣ ਤੋਂ 25 ਦਿਨ ਉਪਰੰਤ*
## *ਸ੍ਰੀ ਗੁਰੂ ਗੋਬਿੰਦ ਸਿੰਘ ਜੀ (146)*

104 | 14 ਜੂਨ ਸੰਨ 1812 (ਜੇਠ ਸੁਦੀ 5 ਸੰਮਤ 1869 ) ਨੂੰ ਨਾਭੇ ਡੇਰੇ ਵਿਚ ਜੋਤੀ ਜੋਤ ਸਮਾ ਗਏ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕੀਤੇ ਬਚਨਾਂ ਅਨੁਸਾਰ

109 3 ਫਰਵਰੀ ਸੰਨ 1816 (ਮਾਘ ਸੁਦੀ 5 ਸੰਮਤ 1872) ਨੂੰ ਬਾਬੇ ਜੱਸਾ ਸਿੰਘ ਰਾਮਗੜ੍ਹੀਏ ਦੇ ਘਰ ਮਾਤਾ ਸਦਾ ਕੌਰ ਜੀ ਦੀ ਗ੍ਰਹਿ ਰਾਈਆਂ ਗ੍ਰਾਮ ਵਿਚ ਅਵਤਾਰ ਲੈਕੇ ਰਾਮ ਸਿੰਘ ਨਾਮ ਰਖਾਇਆ।

111 ਸੰਤਬਰ ਸੰਨ 1819 (ਅਸੂ ਸੁਦੀ 3 ਸੰਮਤ 1876) ਵਿਚ ਆਪ ਜੀ (3) ਦੇ ਛੋਟੇ ਭਾਈ ਬੁਧ ਸਿੰਘ (ਸਤਿਗੁਰੂ ਹਰੀ ਸਿੰਘ) ਜੀ ਦਾ ਜਨਮ ਭੈਣੀ ਸਾਹਿਬ (ਰਾਮਦਾਸ ਪੁਰੇ) ਹੋਇਆ।

115 ਸੰਨ 1823 ਵਿਚ ਆਪ ਜੀ (7) ਦਾ ਵਿਵਾਹ ਪੰਡਤ ਰੀਤੀ ਨਾਲ ਪਿੰਡ ਧਰੋੜ ਜ਼ਿਲਾ ਲੁਧਿਆਣਾ ਸਾਹਿਬ ਸਿੰਘ ਜੀ ਦੀ ਸਪੁਤਰੀ ਜੱਸਾ ਜੀ ਨਾਲ ਹੋਇਆ।

## ਸ਼ਹੀਦੀ ਅਕਾਲੀ ਫੂਲਾ ਸਿੰਘ

115 14 ਮਾਰਚ ਸੰਨ 1823 ਨੂੰ ਅਕਾਲੀ ਫੂਲਾ ਸਿੰਘ ਜੀ (62) ਜਿਨ੍ਹਾਂ ਦਾ ਡੇਰਾ ਆਪਣੇ ਦਲ ਨਾਲ ਅੰਮ੍ਰਿਤਸਰ ਸੀ। ਆਪਣਾ ਦਲ ਲੈਕੇ ਮਹਾਰਾਜਾ ਰਣਜੀਤ ਸਿੰਘ (42) ਦੇ ਖਾਲਸਾ ਦਲ ਦੀ ਸਹਾਇਤਾ ਕਰਦੇ ਹੋਏ "ਤਰਕੀ" ਨਾਮੀ ਜੰਗ ਭੂਮੀ ਦੀ ਭਾਰੀ ਲੜਾਈ ਵਿਚ ਸ਼ਹੀਦ ਹੋ ਗਏ। ਆਪ ਜੀ ਦਾ ਸ਼ਹੀਦ ਗੰਜ ਲੰਡੇ ਦਰਿਆ ਦੇ ਕਿਨਾਰੇ ਨਸ਼ਹਿਰੇ ਤੋਂ ਚਾਰ ਮੀਲ ਹੈ। ਅਕਾਲੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਅਨੇਕਾਂ ਜੰਗਾਂ ਵਿਚ ਸਹਾਇਤਾ ਕਰਕੇ ਵਿਜੈ ਪ੍ਰਾਪਤ ਕੀਤੀ। ਖਾਲਸਾ ਨਿਯਮਾਂ ਦੀ ਰਾਖੀ ਲਈ ਨਿਧੜਕਤਾ ਅਜਿਹੀ ਸੀ ਕਿ ਅਕਾਲੀ ਜੀ ਨੇ ਕਈ ਵਾਰ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਦੀਵਾਨ ਵਿਚ ਖੜ੍ਹਾ ਕਰਕੇ ਤਨਖਾਹ ਲਗਾਈ (ਸਜ਼ਾ ਦਿੱਤੀ)।

*ਜਨਮ 1761* *ਆਯੂ 62* *ਸ਼ਹੀਦ ਹੋਏ 1823*

118 ਸੰਨ 1826 ਵਿਚ ਆਪ ਜੀ (10) ਦੇ ਛੋਟੇ ਭਾਈ ਬੁਧ ਸਿੰਘ (7) ਜੀ ਦਾ ਵਿਵਾਹ ਪੰਡਤ ਰੀਤੀ ਨਾਲ ਸਾਹਿਬ ਕੌਰ ਜੀ ਨਾਲ ਪਿੰਡ ਮਾਦਪੁਰ ਹੋਇਆ।

# ਅਬਚਲ ਨਗਰ ਹਜ਼ੂਰ ਸਾਹਿਬ ਦੇ ਹਾਲਾਤ

ਇਸ ਕੌਤਕ ਤੋਂ 83 ਸਾਲ ਬਾਦ ਹਜ਼ੂਰ ਸਾਹਿਬ ਤੁਰਕਾਂ ਦਾ ਜ਼ੋਰ ਹੋ ਗਿਆ। ਤੁਰਕਾਂ ਨਾਲ ਟਾਕਰਾ ਕਰਦੇ ਹੋਏ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ। ਏਥੇ ਨਾਮ ਮਾਤ੍ਰ ਸਿੱਖ ਨਾ ਰਿਹਾ (ਪੜ੍ਹੋ 83 ਸਾਲ ਬਾਦ)

## (32 ਸਾਲ ਹਜ਼ੂਰ ਸਾਹਿਬ ਦੀ ਸੇਵਾ ਕਿਸੇ ਨਾ ਸੰਭਾਲੀ)

115 ਸੰਨ 1823 ਵਿਚ ਹੈਦਰਾਬਾਦ ਦੇ ਦੀਵਾਨ ਚੰਦੂ ਲਾਲ ਖਤ੍ਰੀ ਦੀ ਆਗਿਆ ਨਾਲ ਹੈਦਰਾਬਾਦ ਦੇ ਉਦਾਸੀ ਸਾਧੂਆਂ ਨੇ ਹਜ਼ੂਰ ਸਾਹਿਬ ਦੀ ਸੇਵਾ ਪ੍ਰਾਪਤ ਕੀਤੀ।

ਹਿੰਦੂ ਮੰਦਰਾ ਵਾਂਗ ਟੱਲ ਖੜਕਾਉਣ, ਪੜਦੇ ਲਟਕਾਉਣ, ਕਿਵਾੜ ਬੰਦ ਕਰਨ ਤੇ ਖੋਲ੍ਹਣ, ਥਾਲ ਵਿਚ ਦੀਵੇ ਜਗਾ ਕੇ ਆਰਤੀ ਕਰਨ ਦੀ ਰੀਤੀ ਉਦਾਸੀਆਂ ਨੇ ਚਾਲੂ ਕੀਤੀ। ਆਰਤੀ ਅਤੇ ਘਿਓ ਅਤੇ ਜੋੜਾਂ ਦੇ ਖਰਚੇ ਦੀ ਸੇਵਾ ਉਸ ਵਕਤ ਦੇ ਰਾਜਾ ਨਾਨਕ ਚੰਦ ਅਤੇ ਰਾਓ ਹਨਵੰਤ ਪ੍ਰਸਾਦ ਨੇ ਆਪਣੇ ਜੀਦਿਆਂ ਤਕ ਕੀਤੀ। (ਇਹ ਰੀਤੀ ਹੁਣ ਤਕ ਵੀ ਪ੍ਰਚਲਿਤ ਹੈ)

124 ਸੰਨ 1832 ਵਿਚ ਹੈਦਰਾਬਾਦ ਦੇ ਰਾਜ ਵਿਚ ਕਈ ਕਰੜੀ ਕਿਸਮ ਦੀਆਂ ਬਗਾਵਤਾਂ ਉਠ ਖੜੀਆਂ ਹੋਈਆਂ। ਨਵਾਬ ਹੈਦਰਾਬਾਦ ਨੇ ਆਪਣੇ ਵਜ਼ੀਰ ਚੰਦੂ ਲਾਲ ਦੀ ਸਲਾਹ ਨਾਲ ਪੰਜਾਬ ਵਿਚੋਂ ਮਹਾਰਾਜਾ ਰਣਜੀਤ ਸਿੰਘ ਜੀ (52) ਤੋਂ ਫੌਜੀ ਇਮਦਾਦ ਹਾਸਲ ਕੀਤੀ। ਜੋ ਬਗਾਵਤ ਨੂੰ ਦਬਾਇਆ ਗਿਆ। ਇਸ ਸਮੇਂ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਇਕ ਇਤਬਾਰੀ ਤੇ ਮੁਖੀ ਸ੍ਰ: ਚੰਦਾ ਸਿੰਘ ਕਾਰੀਗਰ ਨੂੰ 3 ਲੱਖ ਰੁਪੈ ਦੇ ਕੇ ਗੁਰਦੁਆਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀ ਸੇਵਾ ਕਰਵਾਈ। ਇਸ ਸੇਵਾ ਵਿਚ ਨਵਾਬ ਹੈਦਰਾਬਾਦ ਨੇ ਸ੍ਰ: ਚੰਦਾ ਸਿੰਘ ਦੀ ਬੜੀ ਮਦਦ ਕੀਤੀ। ਇਸ ਅਸਥਾਨ ਦੀ ਸੇਵਾ ਪੂਰੀ ਹੋਣ 'ਤੇ ਸਿੰਘਾਂ ਦੀ ਤੇ ਉਦਾਸੀ ਸਾਧੂਆਂ ਦੀ ਆਪਸ ਵਿਚ ਖਿਚੋਤਾਣ ਵੱਧ ਗਈ।

127 ਸੰਨ 1835 ਨੂੰ ਖਾਲਸਾ ਜੀ ਨੇ ਇਸ ਅਸਥਾਨ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਕਰ ਲਿਆ। ਉਦਾਸੀਆਂ ਨੇ ਬਹੁਤ ਦੁਖ ਮੰਨਿਆਂ ਤੇ ਆਪਣੀ ਹਤਕ ਸਮਝ ਕੇ ਨਵਾਬ ਹੈਦਰਾਬਾਦ ਪਾਸ [illegible] ਕੀਤੀ। ਨਵਾਬ ਹੈਦਰਾਬਾਦ

ਨੇ ਉਦਾਸੀਆਂ ਨੂੰ ਅਕੋਲੇ ਪਾਸ ਇਕ ਵਖਰੀ ਜਾਗੀਰ ਬਖਸ਼ ਦਿੱਤੀ। ਆਖਦੇ ਹਨ ਕਿ ਸਚਖੰਡ ਸ੍ਰੀ ਹਜ਼ੂਰ ਸਾਹਿਬ ਦੀਆਂ ਬਹੁਤ ਸਾਰੀਆਂ ਕੀਮਤੀ ਚੀਜ਼ਾਂ ਤੇ ਦਸਮੇਸ਼ ਜੀ ਦੇ ਸੋਨੇ ਵਾਲੀ ਤਸਵੀਰ ਜੋ ਮਹਾਰਾਜਾ ਰਣਜੀਤ ਸਿੰਘ ਨੇ ਭੇਟ ਕੀਤੀ ਸੀ। ਉਦਾਸੀ ਨਾਲ ਹੀ ਲੈ ਗਏ ਜੋ ਮੁੜ ਵਾਪਸ ਨਹੀਂ ਪਰਤੀ।

ਦੀਵਾਨ ਚੰਦੂ ਲਾਲ ਨੇ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਨੂੰ 7 ਪਿੰਡਾਂ ਦੀ ਜਾਗੀਰ ਤੇ ਨਦੇੜ ਸ਼ਹਿਰ ਦੀ ਬਹੁਤ ਸਾਰੀ ਜ਼ਮੀਨ ਦਾ ਪਟਾ ਨਵਾਬ ਹੈਦਰਾਬਾਦ ਵਲੋਂ ਕਰਵਾ ਦਿੱਤਾ, ਜੋ ਅੱਜ ਤਕ ਕਾਇਮ ਹੈ।

129 | ਸੰਨ 1837 — ਵਿਚ ਅਕਬਰ ਸ਼ਾਹ ਦੂਜਾ ਨੰ: 14 ਜੋ ਕਿ ਅੰਗ੍ਰੇਜ਼ ਵਲੋਂ ਦਿੱਲੀ ਦੇ ਤਖ਼ਤ ਤੇ ਨਾਮ ਮਾਤ੍ਰ ਬਾਦਸ਼ਾਹ ਸੀ, ਮਰ ਗਿਆ। ਇਸ ਦਾ ਪੁੱਤਰ ਅੰਗ੍ਰੇਜ਼ ਵਲੋਂ ਬਹਾਦਰ ਸ਼ਾਹ ਜ਼ਫਰ ਨੰ: 15 ਗੱਦੀ 'ਤੇ ਨਾਮ ਮਾਤ੍ਰ ਬੈਠਾ।

129 | ਸੰਨ 1837 — ਵਿਚ ਕੰਵਰ ਨੌ ਨਿਹਾਲ ਸਿੰਘ (ਸਪੁੱਤਰ ਖੜਕ ਸਿੰਘ (36) ਦੀ ਸ਼ਾਦੀ ਸ੍ਰ: ਸ਼ਾਮ ਸਿੰਘ ਅਟਾਰੀ ਜੀ ਦੀ ਸਪੁਤ੍ਰੀ ਨਾਨਕੀ ਨਾਲ ਬੜੀ ਧੂਮ ਧਾਮ ਨਾਲ ਹੋਈ।

## *ਸ਼ਹੀਦੀ ਹਰੀ ਸਿੰਘ ਨਲਵਾ*

129 | 2 ਮਈ 1837 — ਮਹਾਰਾਜ ਰਣਜੀਤ ਸਿੰਘ ਜੀ (56) ਦੇ ਨਾਮੀ ਜਰਨੈਲ ਹਰੀ ਸਿੰਘ ਨਲਵਾ (46) ਜਮਰੌਦ ਦੇ ਕਿਲੇ ਪਾਸ ਪਠਾਨਾਂ ਨਾਲ ਘੋਰ ਜੁੱਧ ਕਰਦੇ ਹੋਏ ਸ਼ਹੀਦੀ ਪਾ ਗਏ। (ਸਮਾਧੀ ਜਮਰੌਦ ਦੇ ਕਿਲੇ ਪਾਸ ਹੈ) ਇਸ ਨਾਮੀ ਜਰਨੈਲ ਨੇ ਗੁਜਰਾਂਵਾਲੇ ਸ੍ਰ: ਗੁਰਦਿਆਲ ਸਿੰਘ ਉਪਲ ਖਤ੍ਰੀ ਮਾਈ ਧਰਮ ਕੌਰ ਦੀ ਕੁੱਖੋਂ ਜਨਮ ਲਿਆ।

**ਜਨਮ 1791 ਆਯੂ 46 ਸ਼ਹੀਦੀ ਪਾਈ 1837**

## *ਲਾਹੌਰ ਫੌਜ ਵਿਚ ਭਰਤੀ*

129 | ਸੰਨ 1837 — ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ (21) ਆਪਣੇ ਭਣਵੱਈਏ ਕਾਬਲ ਸਿੰਘ ਨਾਲ ਲਾਹੌਰ ਜਾ ਕੇ ਮਹਾਰਾਜਾ ਰਣਜੀਤ ਸਿੰਘ ਜੀ (56) ਦੀ ਫੌਜ ਕੰਵਲ ਨੌਨਿਹਾਲ ਸਿੰਘ ਰਜਮੈਂਟ ਵਿਚ ਭਰਤੀ ਹੋਏ।

130 ਸੰਨ 1838 ਵਿਚ ਭਾਈ ਸੁੱਖਾ ਸਿੰਘ ਜੀ (70) ਕਰਤਾ "ਗੁਰ ਬਿਲਾਸ ਪਾਤਸ਼ਾਹੀ ਦਸ" ਗ੍ਰੰਥੀ ਕੇਸਗੜ੍ਹ ਅਨੰਦਪੁਰ ਸਾਹਿਬ ਚੜ੍ਹਾਈ ਕਰ ਗਏ।

**ਜਨਮ 1768 ਆਯੂ 70 ਚੜ੍ਹਾਈ ਕੀਤੀ 1838**

## *ਮਹਾਰਾਜਾ ਰਣਜੀਤ ਸਿੰਘ ਜੀ ਚੜ੍ਹਾਈ ਕਰ ਗਏ*

131 27 ਜੂਨ 1839 ਨੂੰ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ (58) ਚੜ੍ਹਾਈ ਕਰ ਗਏ। ਵੱਡਾ ਪੁੱਤਰ ਖੜਕ ਸਿੰਘ (38) ਗੱਦੀ 'ਤੇ ਬੈਠਾ।

132 6 ਨਵੰਬਰ 1840 ਨੂੰ ਖੜਕ ਸਿੰਘ (39) ਨੂੰ ਜ਼ਹਿਰ ਦੇ ਕੇ ਅਤੇ ਨੌਨਿਹਾਲ ਸਿੰਘ (19) ਨੂੰ ਕਤਲ ਕਰਕੇ ਮਾਰ ਦਿੱਤਾ।

133 ਸਤੰਬਰ ਸੰਨ 1841 ਨੂੰ ਮਹਾਰਾਜਾ ਸ਼ੇਰ ਸਿੰਘ (34) ਮਹਾਰਾਜਾ ਰਣਜੀਤ ਸਿੰਘ ਦਾ ਲੜਕਾ ਗੱਦੀ 'ਤੇ ਬੈਠਾ।

## *ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੱਦੀ ਪ੍ਰਾਪਤੀ*

133 ਸੰਨ 1841 ਵਿਚ ਮਹਾਰਾਜ ਸ਼ੇਰ ਸਿੰਘ (34) ਦੇ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ (25) ਜਦ ਆਪਣੀ ਪਲਟਨ ਨਾਲ ਕਿਸੇ ਸਰਕਾਰੀ ਕੰਮ ਲਈ ਪਸ਼ੌਰ ਜਾ ਰਹੇ ਸਨ ਤਾਂ ਰਸਤੇ ਵਿਚ ਹਜ਼ਰੋ ਸ਼ਹਿਰ ਵਿਚ ਠਹਿਰੇ। ਇਥੇ ਇਨ੍ਹਾਂ ਦਿਨਾਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ (56) ਆਪਣੇ ਅੰਮ੍ਰਿਤ ਉਪਦੇਸ਼ਾਂ ਨਾਲ ਸੰਸਾਰੀ ਜੀਆਂ ਦੇ ਕਲਿਆਣ ਵਿਚ ਤਤਪਰ ਸਨ। 29 ਸਾਲ ਪਹਿਲੋਂ ਗੁਰਿਆਈ ਦੇਣ ਸਮੇਂ

104 ਮਈ 1812 (ਵੈਸਾਖ ਸੁਦੀ 10 ਸੰਮਤ 1869) ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੀ ਨਾਲ ਹੀ ਗੁਰੂ ਬਾਲਕ ਸਿੰਘ ਜੀ ਨੂੰ ਦੱਸਿਆ ਸੀ ਕਿ ਉਨ੍ਹਾਂ ਕੋਲੋਂ ਇਹ ਅਮਾਨਤ ਆਪ ਛੇਤੀ ਹੀ ਬਾਰ੍ਹਵੇਂ ਰੂਪ ਵਿਚ ਆ ਕੇ ਵਾਪਸ ਲੈ ਲੈਣਗੇ।

133 ਸਤੰਬਰ ਸੰਨ 1841 (ਅੱਸੂ ਦੀ ਸੰਗਰਾਂਦ ਸੰਮਤ 1898) ਨੂੰ ਹਜ਼ਰੋਂ ਸ਼ਹਿਰ ਵਿਚ ਜਦ ਸਤਿਗੁਰੂ ਰਾਮ ਸਿੰਘ ਜੀ (25) ਗੁਰੂ ਬਾਲਕ ਸਿੰਘ ਜੀ (56) ਦੇ ਦਰਸ਼ਨਾਂ ਨੂੰ ਗਏ ਤਾਂ ਅਗੋਂ ਉਹ "ਠਾਕੁਰ ਤੁਮ ਸਰਣਾਈ ਆਇਆ।

ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇਰਾ ਦਰਸ਼ਨ ਪਾਇਆ" ਵਾਲੇ ਸ਼ਬਦ ਦੀ ਕਥਾ ਕਰ ਰਹੇ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਮੱਥਾ ਟੇਕਣ ਸਾਰ ਹੀ ਗੁਰੂ ਬਾਲਕ ਸਿੰਘ ਜੀ ਕਹਿਣ ਲਗੇ, "ਆਉ ਠਾਕਰ ਜੀ ਮਹਾਰਾਜਾ ਅਸੀਂ ਬੜੇ ਚਿਰਾ ਤੋਂ ਆਪ ਨੂੰ ਉਡੀਕ ਰਹੇ ਸੀ" ਇਹ ਬਚਨ ਕਰਦੇ ਹੋਏ ਗੁਰੂ ਬਾਲਕ ਸਿੰਘ ਜੀ ਪ੍ਰੇਮ ਵਿਚ ਗਦ ਗਦ ਹੋਏ ਹੋਏ ਗ੍ਰੰਥ ਸਾਹਿਬ ਦੀ ਤਾਬਿਆ ਤੋਂ ਉਠ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਫੀ ਪਾਕੇ ਮਿਲੇ।

ਫਿਰ ਸੰਗਤ ਨਾਲ ਉਹਨਾਂ ਦੀ ਜਾਣ ਪਛਾਣ ਕਰਵਾਈ। ਇਥੇ ਹੀ ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਕੰਨ ਵਿਚ ਮੰਤ੍ਰ ਦਿਤਾ। ਸਿਰਫ ਆਪ ਨੂੰ ਤੇ ਆਪ ਦੇ 25 ਸਾਥੀਆਂ ਨੂੰ ਭਜਣ ਦੀ ਦਾਤ ਹੀ ਨਹੀਂ ਦਿਤੀ ਸਗੋ ਇਸ ਦਾ ਅਗੋਂ ਪਰਚਾਰ ਕਰਕੇ ਰੁਲੀ ਭਟਕੀ ਲੁਕਾਈ ਦਾ ਉਧਾਰ ਕਰਨ ਦਾ ਅਧਿਕਾਰ ਦੇਦਿਆ ਪੰਜ ਪੈਸੇ ਤੇ ਨਾਰੀਅਲ ਰਖਕੇ ਗੁਰਦਾਈ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੌਂਪ ਦਿਤੀ।

ਇਸਤ੍ਰਾਂ ਗੁਰਗੱਦੀ ਗੁਰੂ ਗੋਬਿੰਦ ਸਿੰਘ ਜੀ ਤੋਂ ਗੁਰੂ ਬਾਲਕ ਸਿੰਘ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਆ ਮਿਲੀ। ਸਤਿਗੁਰੂ ਰਾਮ ਸਿੰਘ ਜੀ ਪਲਟਨ ਸਮੇਤ ਪਸ਼ੌਰ ਜਾਕੇ ਵਾਪਸ ਲਾਹੌਰ ਆ ਗਏ।

(ਪੜ੍ਹੋ) "ਨਾਮਧਾਰੀ ਇਤਿਹਾਸ" ਮਾਰਚ 1695 (ਚੇਤਰ 1991) ਸਫਾ 138 ਤੋਂ 143 ਰਚਿਤ ਇੰਦ੍ਰ ਸਿੰਘ (31) ਚਕ੍ਰਵਰਤੀ ਭੈਣੀ ਸਾਹਿਬ ਪੜ੍ਹੋ ਗੁਟਕਾ ਨਾਮਧਾਰੀ ਨਿਤਨੇਮ ਦੀ ਭੂਮਿਕਾ ਈ: 1978 (ਵਿਸਾਖ 2035) ਸਫਾ 70-71 ਰਚਿਤ ਸਵਰਨ ਸਿੰਘ ਸਨੇਹੀ ਭੈਣੀ ਸਾਹਿਬ।

135 ਸੰਨ 1843 ਵਿਦ ਚੂੜਾਮਣੀ ਭਾਈ ਸੰਤੋਖ ਸਿੰਘ ਜੀ (56) ਜੋ ਮਹਾਰਾਜ ਊਦੇ ਸਿੰਘ (35) ਕੈਥਲ ਦੇ ਦਰਬਾਰੀ ਕਵੀ ਸਨ। "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਲਿਖਿਆ ਇੱਸੇ ਹੀ ਸਾਲ ਆਪ (56) ਅਤੇ ਰਾਜਾਊਦੇ ਸਿੰਘ (35) ਕੈਥਲ ਚੜ੍ਹਾਈ ਕਰ ਗਏ। ਭਾਈ ਜੀ ਦੀ ਔਲਾਦ ਉਦੇ ਸਿੰਘ ਵਲੋਂ ਇਨਾਮ ਦਿੱਤੇ ਗਏ ਪਿੰਡ ਮੁਖਲੀ (ਕੈਥਲ) ਵਿਚ ਹੈ (ਯਾਦ ਵਿਚ ਗੁਰਦੁਆਰਾ ਹੈ।)

**ਜਨਮ 1787 ਆਯੂ 56 ਦੇਹਾਂਤ 1843**

135 15 ਦਸੰਬਰ ਸੰਨ 1843 ਨੂੰ ਮਹਾਰਾਜ ਸ਼ੇਰ ਸਿੰਘ (36) ਨੂੰ ਸੰਧਾਵਾਲੀਏ ਅਜੀਤ ਸਿੰਘ ਤੇ ਲਹਿਣਾ ਸਿੰਘ ਨੇ ਕਤਲ ਕਰ ਦਿਤਾ।

ਏਸੇ ਹੀ ਦਿਨ ਸੰਧਾਵਾਲੀਆਂ ਨੇ ਟਿੱਕਾ ਪ੍ਰਤਾਪ ਸਿੰਘ ਤੇ ਡੋਗਰੇ ਧਿਆਨ ਸਿੰਘ ਵਜ਼ੀਰ ਨੂੰ ਕਤਲ ਕਰ ਦਿਤਾ।

16 ਦਸੰਬਰ ਅਗਲੇ ਹੀ ਦਿਨ ਵਜ਼ੀਰ ਧਿਆਨ ਸਿੰਘ ਦੇ ਪੁਤਰ ਹੀਰਾ ਸਿੰਘ ਨੇ ਕਿਲ੍ਹੇ 'ਤੇ ਹਮਲਾ ਕਰਕੇ ਦੋਹਾਂ ਸੰਧਾਵਾਲੀਆਂ ਨੂੰ ਕਤਲ ਕਰ ਦਿਤਾ। ਫਿਰ ਅਗਲੇ ਦਿਨ ਕੰਵਰ ਦਲੀਪ ਸਿੰਘ (ਪੋਤਰ ਮਹਾਰਾਜ ਰਣਜੀਤ ਸਿੰਘ (6) ਗੱਦੀ ਤੇ ਬੈਠਾ ਹੀਰਾ ਸਿੰਘ ਵਜ਼ੀਰ ਬਣਿਆ।

136 7 ਮਈ 1844 ਨੂੰ ਮਹਾਰਾਜਾ ਦਲੀਪ ਸਿੰਘ ਦੇ ਵਜ਼ੀਰ ਹੀਰਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਸ਼ਹਿਜ਼ਾਦਾ ਕਸ਼ਮੀਰਾ ਸਿੰਘ ਨੂੰ ਕਤਲ ਕਰ ਦਿੱਤਾ।

136 ਮਈ 1844 ਵਿਚ ਸ੍ਰ: ਅਤਰ ਸਿੰਘ ਸੰਧਾਂਵਾਲੀਆ ਲਾਹੌਰ ਫਸਾਦ ਵਿਚੋਂ ਨਸ ਕੇ ਬਾਬਾ ਬੀਰ ਸਿੰਘ ਜੀ ਜੋ ਕਿ ਆਪਣੀ ਛੇ ਹਜ਼ਾਰ ਸੰਗਤ ਲੈ ਕੇ ਹਰੀ ਕੇ ਪੱਤਨ ਡੇਰੇ ਲਾ ਕੇ ਬੈਠੇ ਸਨ ਇਹਨਾਂ ਦੀ ਸ਼ਰਨ ਵਿਚ ਆ ਗਿਆ। ਸੰਗਤਾਂ ਬਾਬਾ ਜੀ ਤੋਂ ਅੰਮ੍ਰਿਤ ਛਕ ਕੇ ਸਿਖੀ ਪ੍ਰਾਪਤ ਕਰਦੀਆਂ ਸਨ। ਉਸ ਸਮੇਂ ਦੇ ਬਾਬਾ ਜੀ ਪੂਰਨ ਗੁਰ ਸਿਖ ਸਨ। ਵਜ਼ੀਰ ਰਾਜਾ ਹੀਰਾ ਸਿੰਘ ਨੇ ਬਾਬਾ ਜੀ ਤੋਂ ਅਤਰ ਸਿੰਘ ਦੀ ਮੰਗ ਕੀਤੀ ਪਰ ਬਾਬਾ ਜੀ ਨੇ ਕਿਹਾ ਕਿ ਸਾਡੀ ਸ਼ਰਨ ਆਇਆ ਹੈ ਅਸਾਂ ਨਹੀ ਦੇਣਾ। ਹੀਰਾ ਸਿੰਘ ਨੇ ਫੌਜ ਨੂੰ ਗੋਲੇ ਚਲਾਉਣ ਦਾ ਹੁਕਮ ਦੇ ਦਿਤਾ। ਬਹੁਤ ਸਾਰੀ ਸੰਗਤ ਬਾਬਾ ਜੀ ਦੀ ਸ਼ਹੀਦ ਹੋ ਗਈ। ਅਤਰ ਸਿੰਘ ਸੰਧਵਾਲੀਆ ਵੀ ਗੁਲਾਬ ਸਿੰਘ ਦੀ ਗੋਲੀ ਨਾਲ ਸ਼ਹੀਦ ਹੋ ਗਿਆ।। ਬਾਬਾ ਜੀ (76) ਸ਼ਹੀਦ ਹੋ ਸਚਖੰਡ ਜਾ ਬਿਰਾਜੇ।

136 21 ਦਸੰਬਰ 1844 ਨੂੰ ਸ਼ਹਿਜ਼ਾਦਾ ਕਸ਼ਮੀਰਾ ਸਿੰਘ ਦੇ ਕਤਲ ਅਤੇ ਬਾਬਾ ਬੀਰ ਸਿੰਘ ਜੀ ਕਤਲ ਦੇ ਦੋਸ਼ ਵਿਚ ਖਾਲਸਾ ਫੌਜਾ ਨੇ ਰਾਜਾ ਹੀਰਾ ਸਿੰਘ ਵਜ਼ੀਰ ਨੂੰ ਕਤਲ ਕਰ ਦਿਤਾ। ਫਿਰ ਮਹਾਰਾਣੀ ਜਿੰਦਾਂ ਦਾ ਭਰਾ ਜਵਾਹਰ ਸਿੰਘ ਵਜ਼ੀਰ ਬਣਿਆ।

137 30 ਅਗਸਤ 1945 ਨੂੰ ਜਵਾਹਰ ਸਿੰਘ ਵਜ਼ੀਰ ਨੇ ਸ਼ਹਿਜ਼ਾਦਾ ਪਸ਼ੌਰਾ ਸਿੰਘ ਨੂੰ ਕਤਲ ਕਰ ਦਿੱਤਾ।

137 21 ਸਤੰਬਰ 1845 ਨੂੰ ਪਸ਼ੌਰਾ ਸਿੰਘ ਦੇ ਕਤਲ ਦੇ ਦੋਸ਼ ਵਿਚ ਖਾਲਸਾ ਫੌਜ ਨੇ ਭੜਕ ਕੇ ਸ੍ਰ: ਜਵਾਹਰ ਸਿੰਘ ਵਜ਼ੀਰ ਨੂੰ ਕਤਲ ਕਰ ਦਿੱਤਾ। ਫਿਰ ਮਿਸਰ ਲਾਲ ਸਿੰਘ ਤੇ ਤੇਜਾ ਸਿੰਘ ਦੇ ਹੱਥ ਤਾਕਤ ਆ ਗਈ। ਉਨ੍ਹਾਂ ਖਾਲਸਾ ਫੌਜ ਨੂੰ ਭੜਕਾ ਕੇ ਅੰਗ੍ਰੇਜ਼ਾਂ ਨਾਲ ਲੜਾਈ ਅਰੰਭ ਕਰਨੀ ਚਾਹੀ।

137 18 ਦਸੰਬਰ 1845 ਨੂੰ ਗ਼ਦਾਰਾਂ ਵਲੋਂ ਉਕਸਾਈਆਂ ਫੌਜਾਂ ਜਦੋਂ ਮੁਦਕੀ ਦੀ ਲੜਾਈ ਲਈ ਕੂਚ ਕਰਨ ਲੱਗੀਆਂ ਤਾਂ ਹੋਣ ਵਾਲੀ ਹਾਰ ਨੂੰ ਅਨੁਭਵ ਕਰਦਿਆ

ਸਤਿਗੁਰੂ ਰਾਮ ਸਿੰਘ ਜੀ (30) ਨੇ ਫੌਜੀਆਂ ਨੂੰ ਸਮਝਾ ਕੇ ਰੋਕਿਆ ਪਰ ਉਨ੍ਹਾਂ ਦੇ ਸਿਰ 'ਤੇ ਲੜ ਮਰਨ ਦਾ ਭੂਤ ਸਵਾਰ ਸੀ, ਨਾ ਮੰਨੇ।

ਸਤਿਗੁਰੂ ਰਾਮ ਸਿੰਘ ਜੀ (30) ਵਾਪਸ ਭੈਣੀ ਸਾਹਿਬ ਆ ਗਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ (30) ਨੇ ਆਪਣੇ ਪਿਤਾ ਬਾਬਾ ਜੱਸਾ ਸਿੰਘ ਜੀ ਨਾਲ ਘਰੇਗੀ ਕ੍ਰਿਤ ਵਿਹਾਰ ਕੀਤਾ ਆਪਣੇ ਮਾਮੇ ਸ: ਹਰੀ ਸਿੰਘ ਜੀ ਦੇ ਨਾਲ ਫਿਰੋਜ਼ਪੁਰ ਦੇ ਕਿਲ੍ਹੇ ਵਿਚ ਉਸਾਰੀ ਦਾ ਕੰਮ ਵੀ ਕੀਤਾ। ਫਿਰੋਜ਼ਪੁਰ ਤੋਂ ਆ ਕੇ ਭੈਣੀ ਸਾਹਿਬ ਕੁਝ ਚਿਰ ਲੋਹੇ ਆਦਿ ਦੀ ਦੁਕਾਨ ਪਾਈ ਰੱਖੀ। ਇਸ ਤਰ੍ਹਾਂ ਵਿਹਾਰ ਕਰਦੇ ਹੋਏ ਆਪ ਭਗਤੀ ਵਿਚ ਲੀਨ ਰਹਿੰਦੇ।

## ਸ: ਸ਼ਾਮ ਸਿੰਘ ਅਟਾਰੀ ਸ਼ਹੀਦ

138 10 ਫਰਵਰੀ ਸੰਨ 1846 ਨੂੰ ਅਟਾਰੀ ਜ਼ਿਲਾ ਅੰਮ੍ਰਿਤਸਰ ਦੇ ਸਿਧੂ ਗੋਤ ਦੇ ਰਾਜ ਭਗਤ ਸਰਦਾਰ ਸ਼ਾਮ ਸਿੰਘ ਅਟਾਰੀ ਸਿੱਖ ਸੈਨਾਂ ਦੇ ਭੂਸ਼ਨ ਸਭਰਾਉਂ ਦੇ ਜੰਗ ਵਿਚ ਵੱਡੀ ਬਹਾਦਰੀ ਨਾਲ ਲੜਦੇ ਸ਼ਹੀਦੀ ਪਾ ਗਏ।

141 29 ਮਾਰਚ ਸੰਨ 1849 ਨੂੰ ਕੰਵਰ ਦਲੀਪ ਸਿੰਘ (12) ਸਪੁੱਤਰ ਮਹਾਰਾਜਾ ਰਣਜੀਤ ਸਿੰਘ ਆਖਰੀ ਵਾਰ ਤਖਤ 'ਤੇ ਬੈਠਾ ਅੰਗ੍ਰੇਜ਼ ਨੇ ਜ਼ੋਰ ਤੇ ਚਲਾਕੀ ਨਾਲ ਦਸਖਤ ਕਰਾਕੇ ਰਾਜ ਤੇ ਕਬਜ਼ਾ ਕਰ ਲਿਆ।

## ਬੁਚੜਖਾਨੇ

141 5 ਮਈ ਸੰਨ 1849 ਈ: ਨੂੰ ਅੰਗ੍ਰੇਜ਼ ਸਰਕਾਰ ਨੇ ਬੁਚੜਖਾਨੇ ਖੋਲ੍ਹਣ ਦੀ ਮਨਜ਼ੂਰੀ ਦਿੱਤੀ।

## ਖੰਡੇ ਦਾ ਅੰਮ੍ਰਿਤ

149 12 ਅਪ੍ਰੈਲ ਸੰਨ 1857 ਵਿਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਸਿੰਘਾਂ ਨੂੰ ਛਕਾ ਕੇ ਸਿਖੀ ਸੁਧਾਰ ਦਾ ਮੁੱਢ ਬੰਨ੍ਹਿਆ। ਨਾਲੋ-ਨਾਲ ਹੀ ਸਫੈਦ ਰੰਗ ਦਾ ਝੰਡਾ ਲਹਿਰਾ ਕੇ ਅੰਗ੍ਰੇਜ਼ ਵਿਰੋਧ ਜਦੋ ਜਹਿਦ ਦਾ ਸ੍ਰੀ ਗਣੇਸ਼ ਵੀ ਕੀਤਾ। ਇਸ ਸਮਾਜ ਨੂੰ ਨਾਮਧਾਰੀ ਪੰਥ, ਸੰਤ ਖਾਲਸਾ ਅਤੇ ਕੂਕਾ ਪੰਥ ਕਰਕੇ ਪੁਕਾਰਿਆ ਗਿਆ।

## ਗ਼ਦਰ

149 ਮਈ ਸੰਨ 1857 ਦਾ ਗ਼ਦਰ ਆਜ਼ਾਦੀ ਦੀ ਪਹਿਲੀ ਲੜਾਈ ਅੰਗ੍ਰੇਜ਼ਾਂ ਅਤੇ ਹਿੰਦੁਸਤਾਨੀਆਂ ਵਿਚਕਾਰ ਹੋਈ। ਇਸ ਲੜਾਈ ਵਿਚ ਹਿੰਦੂ-ਮੁਸਲਮਾਨਾਂ ਨੇ, ਰਾਜਿਆਂ ਤੇ ਨਵਾਬਾਂ ਨੇ, ਅਮੀਰਾਂ ਤੇ ਗਰੀਬਾਂ ਨੇ, ਸਾਧੂ ਤੇ ਭਾਰਤੀ ਸਿਪਾਹੀਆਂ ਨੇ ਮਿਲਕੇ ਭਾਗ ਲਿਆ। ਇਸ ਗ਼ਦਰ ਵਿਚ ਮਹਾਰਾਜਾ ਭਰਪੂਰ ਸਿੰਘ (17) ਨਾਭਾ, -2- ਮਹਾਰਾਜਾ ਨਰਿੰਦਰ ਸਿੰਘ (34) ਪਟਿਆਲਾ, -3- ਮਹਾਰਾਜਾ ਸਰੂਪ ਸਿੰਘ ਜੀਂਦ ਨੇ ਅੰਗ੍ਰੇਜ਼ਾਂ ਦੀ ਹਰ ਤਰ੍ਹਾਂ ਮਦਦ ਕੀਤੀ। ਹਿੰਦੁਸਤਾਨ ਨਾਲ ਗ਼ਦਾਰੀ ਕੀਤੀ। ਹਿੰਦੁਸਤਾਨੀਆਂ ਨੂੰ ਪੂਰੀ ਤਰ੍ਹਾਂ ਹਾਰ ਹੋਈ। ਦਿੱਲੀ ਦੇ ਤਖ਼ਤ 'ਤੇ ਬਹਾਦਰ ਸ਼ਾਹ ਜ਼ਫ਼ਰ (82) ਸੀ। ਇਸ ਨੇ ਅੰਗ੍ਰੇਜ਼ ਨਾਲ ਪੂਰੀ ਟੱਕਰ ਲਈ। ਅੰਗ੍ਰੇਜ਼ ਨੇ ਇਸ ਨੂੰ ਕੈਦ ਕਰ ਜਲਾਵਤਨ ਕਰ ਦਿੱਤਾ। ਇਸਦੀ ਮੌਤ ਸੰਨ 1862 ਵਿਚ ਰੰਗੂਨ ਜੇਲ੍ਹ ਵਿਚ ਹੀ ਹੋਈ।

**ਜਨਮ 1775 ਆਯੂ 87 ਦੇਹਾਂਤ ਰੰਗੂਨ ਸ਼ਹਿਰ ਵਿਚ 1862**

## *ਸ੍ਰੀ ਸਤਿਗੁਰੂ ਰਾਮ ਸਿੰਘ ਜੀ (44) ਦੂਸਰੀ ਵਾਰ ਹਜ਼ਰੋਂ*

152 ਸੰਨ 1860 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ (44) ਜੀ ਭੈਣੀ ਸਾਹਿਬ ਤੋਂ ਸੰਗਤਾਂ ਨਾਲ ਲੈਕੇ ਦੂਸਰੀ ਵਾਰ ਸਤਿਗੁਰੂ ਬਾਲਕ ਸਿੰਘ ਜੀ (76) ਦੇ ਦਰਸ਼ਨ ਕਰਨ ਵਾਸਤੇ ਹਜ਼ਰੋਂ ਗਏ। ਹਜ਼ਰੋਂ ਪਹੁੰਚ ਕੇ ਇਕ ਖੂਹ 'ਤੇ ਡੇਰਾ ਜਾ ਕੀਤਾ। ਡੇਰਾ ਕਰਕੇ ਆਪ ਸੰਗਤਾਂ ਸਮੇਤ ਕੀਰਤਨ ਕਰਦੇ ਗੁਰੂ ਬਾਲਕ ਸਿੰਘ ਜੀ ਪਾਸ ਪਹੁੰਚ ਗਏ। ਸਤਿਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਆਸਨ 'ਤੇ ਫੜ ਕੇ ਬਿਠਾਇਆ। ਦੋਵੇਂ ਪਰਸਪਰ ਮਿਲਕੇ ਬੜੇ ਪ੍ਰਸੰਨ ਹੋਏ। ਕੁਛ ਬਚਨ ਬਿਲਾਸ ਕਰ ਗੁਰੂ ਬਾਲਕ ਸਿੰਘ ਜੀ ਆਪਣੇ ਘਰ ਨੂੰ ਚਲੇ ਗਏ ਅਤੇ ਸਤਿਗੁਰੂ ਰਾਮ ਸਿੰਘ ਜੀ ਪ੍ਰਸ਼ਾਦ ਛਕਣ ਲਈ ਡੇਰੇ ਆ ਗਏ। ਇਕ ਮਾਈ ਜੋ ਕਿ ਹਜ਼ਰੋ ਦੀ ਸੀ। ਉਸ ਨੂੰ ਪਿਆਸ ਲੱਗੀ। ਉਸਨੇ ਲੰਗਰ ਵਿਚੋਂ ਪਾਣੀ ਦਾ ਕਟੋਰਾ ਚੁੱਕ ਲਿਆ। ਲਾਂਗਰੀ ਸਿੰਘ ਮਾਈ ਨੂੰ ਬਹੁਤ ਗੁੱਸੇ ਹੋਏ। ਏਨੇ ਨੂੰ ਸਤਿਗੁਰੂ ਜੀ ਵੀ ਆ ਗਏ। ਪੁੱਛਿਆ ਕੀ ਗੱਲ ਹੈ? ਜੋ ਮਾਈ

ਤੇ ਗੁੱਸਾ ਹੋ ਰਿਹਾ ਹੈ। ਲਾਂਗਰੀ ਨੇ ਕਿਹਾ ਕਿ ਇਸਨੇ ਲੰਗਰ ਵਿਚੋਂ ਕਟੋਰਾ ਚੁੱਕਿਆ ਹੈ। ਮਾਈ ਨੇ ਅਰਜ਼ ਕੀਤੀ, ਜੀ ਮੈਨੂੰ ਪਿਆਸ ਲੱਗੀ ਸੀ ਜੋ ਮੈਂ ਕਟੋਰਾ ਚੁਕ ਪਾਣੀ ਪੀ ਲਿਆ ਜੀ, ਮੇਰੀ ਭੁੱਲ ਬਖਸ਼ ਦਿਉ ਜੀ। ਦੂਜੇ ਦਿਨ ਮਾਈ ਗੁਰੂ ਬਾਲਕ ਸਿੰਘ ਜੀ ਦੇ ਦੀਵਾਨ ਵਿਚ ਆ ਗਈ। ਮਾਈ ਨੇ ਆਪਣੀ ਭੁੱਲ ਦੀ ਹੋਈ ਕਹਾਣੀ ਗੁਰੂ ਬਾਲਕ ਸਿੰਘ ਜੀ ਨੂੰ ਦੱਸੀ। ਅਰਜ਼ ਕੀਤੀ ਕਿ ਮੈਨੂੰ ਗੁਰੂ ਰਾਮ ਸਿੰਘ ਜੀ ਬਖਸ਼ ਲੈਣ ਭੁੱਲ ਹੋ ਗਈ ਹੈ । ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਤੇ ਸਤਿਗੁਰੂ ਬਾਲਕ ਸਿੰਘ ਜੀ ਨੇ ਮਾਈ ਵਾਲੀ ਮਾਫੀ ਦੀ ਗੱਲ ਛੇੜੀ ਤੇ ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ ਕਿ ਠਾਕਰ ਜੀ! ਜਦ ਏਥੇ ਆਇਆ ਕਰੋ ਤਾਂ ਏਧਰ ਦੀਆਂ ਰਹਿਣੀਆਂ ਰਖਿਆ ਕਰੋ ਕਿਉਂਕਿ ਅਸੀਂ ਲੋਕ ਖੁਲਾਸੇ ਹਾਂ। ਇਹ ਸੁਣ ਕੇ ਗੁਰੂ ਜੀ ਨੇ ਕਿਹਾ ਜੋ ਤੁਹਾਡਾ ਹੁਕਮ ਹੈ। ਕੁਛ ਦਿਨ ਰਹਿ ਕੇ ਦਰਸ਼ਨ ਕਰ ਵਾਪਸ ਭੈਣੀ ਸਾਹਿਬ ਆ ਗਏ। (ਪੜ੍ਹੋ) ਨਾਮਧਾਰੀ ਇਤਿਹਾਸ ਪਹਿਲਾ ਇੰਦ੍ਰ ਸਿੰਘ ਚਕ੍ਰਵਰਤੀ (31) ਮਾਰਚ ਸੰਨ 1935 ਈ: (4 ਚੇਤਰ 1991) ਅੰਕ 156 ਤੋਂ 162

153 ਅਪ੍ਰੈਲ ਸੰਨ 1861 ਨੂੰ ਹਰਦਵਾਰ ਅਰਧ ਕੁੰਭੀ ਦਾ ਮੇਲਾ ਸੰਗਤਾਂ ਨੂੰ ਨਾਲ ਲੈ ਜਾ ਵੇਖਿਆ। ਸੰਗਤਾਂ ਵਿਚ ਸਿੱਖੀ ਪ੍ਰਚਾਰ ਕੀਤਾ।

## ਨਿਰਮਲ ਅਖਾੜਾ

154 ਸੰਨ 1862 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ (46) ਜੀ ਦੀ ਚੜ੍ਹਦੀ ਕਲਾ ਵੇਖਕੇ ਨਿਰਮਲੇ ਸਾਧਾਂ ਵਿਚ ਵੀ ਇਕ ਆਪਣਾ ਨਿਰਮਲ ਅਖਾੜਾ ਬਨਾਉਣ ਦਾ ਵਿਚਾਰ ਆਇਆ।

ਨਿਰਮਲੇ ਸੰਤ ਭਾਈ ਤੋਤਾ ਸਿੰਘ, ਰਾਮ ਸਿੰਘ, ਮਤਾਬ ਸਿੰਘ ਜੀ ਨੇ -1- ਮਹਾਰਾਜਾ ਨਰਿੰਦ੍ਰ ਸਿੰਘ (39) ਪਟਿਆਲੇ ਨੂੰ ਪ੍ਰੇਰਣਾ ਕੀਤੀ। ਮਹਾਰਾਜ ਨਰਿੰਦ੍ਰ ਸਿੰਘ ਦੇ ਨਾਲ ਮਹਾਰਾਜ ਭਰਪੂਰ ਸਿੰਘ ਨਾਭਾ (22) -3- ਮਹਾਰਾਜ ਸਰੂਪ ਸਿੰਘ ਜੀਂਦ (ਸੰਗਰੂਰ) ਨੇ ਸਾਥ ਦਿੱਤਾ। ਪਟਿਆਲੇ ਨੇ 80000- ਰੁਪੈ ਨਗਦ ਅਤੇ 40000- ਰੁਪੈ ਦੀ ਸਾਲਾਨਾ ਜਾਗੀਰ, ਨਾਭੇ ਨੇ 16000- ਰੁਪੈ ਨਕਦ ਅਤੇ 575- ਰੁਪੈ ਦੀ ਸਾਲਾਨਾ ਜਾਗੀਰ, ਜੀਂਦ ਨੇ 20000- ਰੁਪੈ ਨਕਦ ਅਤੇ 1300- ਰੁਪੈ ਦੀ ਸਾਲਾਨਾ ਜਾਗੀਰ ਦਿੱਤੀ। ਇਸਤ੍ਰਾਂ ਪਟਿਆਲੇ ਵਿਚ ਤਿੰਨਾ ਰਿਆਸਤਾਂ ਵਲੋਂ ਨਿਰਮਲ ਸੰਤਾਂ ਦਾ ਅਖਾੜਾ ਜਿਸ ਦਾ ਪ੍ਰਸਿਧ ਨਾਮ 'ਧਰਮਧੁਜਾ' ਹੈ ਕਾਇਮ

ਹੋਇਆ। ਇਸ ਡੇਰੇ ਦੇ ਪਹਿਲੇ ਮਹੰਤ ਮਤਾਬ ਸਿੰਘ ਜੀ ਥਾਪੇ ਗਏ। ਅਤੇ ਇਕ ਦਮਤੂਰੁਲ ਅਮਲ ਤਿਨਾ ਰਿਆਸਤਾਂ ਵਲੋਂ ਵਾਸਤੇ ਅਖਾੜਾ ਨਿਰਮਲਾ ਪੰਥ ਗੁਰੂ ਗੋਬਿੰਦ ਸਿੰਘ ਜੀ ਲਿਖਿਆ ਗਿਆ। ਨੋਟ: ਇਹਨਾਂ ਹੀ ਤਿੰਨਾਂ ਰਿਆਸਤਾਂ ਦੇ ਹਾਜਿਆਂ ਨੇ 1857 ਦੇ ਗਦਰ ਸਮੇਂ ਅੰਗ੍ਰੇਜ਼ ਦੀ ਹਰ ਤਰ੍ਹਾਂ ਮਦਦ ਕੀਤੀ ਅਤੇ ਹਿੰਦੁਸਤਾਨ ਨਾਲ ਗਦਾਰੀ ਕੀਤੀ।

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ (78) ਜੀ ਹਜਰੋਂ ਚੜ੍ਹਾਈ ਕਰ ਗਏ

154 ਸੰਨ ਈ. 1862 ਨੂੰ ਸਤਿਗੁਰੂ ਰਾਮ ਸਿੰਘ ਜੀ (46) ਨੇ ਸਮੇਤ ਸੰਗਤਾਂ ਦੀਵਾਲੀ 'ਤੇ ਅੰਮ੍ਰਿਤਸਰ ਦਰਸ਼ਨ ਦਿਤੇ। ਸਿੱਖੀ ਦਾ ਪ੍ਰਚਾਰ ਕਰ ਨਾਮਧਾਰੀ ਬਣਾਏ। ਅੰਮ੍ਰਿਤਸਰ ਤੋਂ ਦੌਰਾ ਕਰਦੇ-ਕਰਦੇ ਨਨਕਾਣੇ ਸਾਹਿਬ ਪੁੱਜੇ ਔਰੰ ਸੰਗਤਾਂ ਵਿਚ ਸਿਖੀ ਪ੍ਰਚਾਰ ਕਰਦੇ ਵਜ਼ੀਰਾਬਾਦ ਪੁੱਜੇ। ਵਜ਼ੀਰਾਬਾਦ ਤੋਂ ਹਜ਼ਰੋਂ ਸਾਹਿਬ ਜਾਣਾ ਸੀ। ਪਰ ਆਪ ਜੀ ਨੂੰ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ (78)

154 6 ਦਸੰਬਰ 1862 (ਮੱਘਰ ਸੁਦੀ ਪੂਰਨਮਾਸੀ 1919) ਨੂੰ ਚੜ੍ਹਾਈ ਕਰ ਗਏ ਹਨ। ਆਪ ਵਜ਼ੀਰਾਬਾਦ ਤੋਂ ਵਾਪਸ ਸਿਖੀ ਪ੍ਰਚਾਰ ਕਰਦੇ ਭੈਣੀ ਸਾਹਿਬ ਆ ਗਏ।

**ਜਨਮ 1775 ਆਯੂ 87 ਜੋਤੀ ਜੋਤ ਸਮਾਏ 1862**

155 13 ਅਪ੍ਰੈਲ ਸੰਨ 1863 ਨੂੰ ਸਤਿਗੁਰੂ ਰਾਮ ਸਿੰਘ ਜੀ (47) ਨੇ ਸੰਗਤਾਂ ਸਮੇਤ ਅੰਮ੍ਰਿਤਸਰ ਵਿਸਾਖੀ ਦਾ ਮੇਲਾ ਜਾ ਵੇਖਿਆ। ਸੰਗਤਾਂ ਵਿਚ ਸਿੱਖੀ ਦਾ ਪ੍ਰਚਾਰ ਕਰ ਮਾਲਵੇ-ਦੁਆਬੇ ਦਾ ਦੌਰਾ ਕੀਤਾ। ਸੈਂਕੜੇ ਇਸਤਰੀ-ਮਰਦਾਂ ਨੂੰ ਅੰਮ੍ਰਿਤ ਛਕਾ ਕੇ ਸਿੱਖੀ ਦਾ ਰਸਤਾ ਦੱਸਿਆ।

## ਅਨੰਦ ਮਰਯਾਦਾ

155 2-3-4 ਜੂਨ 1863 ਨੂੰ ਸਤਿਗੁਰੂ ਰਾਮ ਸਿੰਘ ਜੀ (47) ਨੇ ਮਾਲਵੇ ਦੇ ਨਗਰ ਖੋਟਿਆਂ ਵਿਚ ਮੇਲਾ ਕੀਤਾ ਤੇ ਅਨੰਦ ਮਰਯਾਦਾ ਚਾਲੂ ਕੀਤੀ। ਗਵਰਨਮੈਂਟ ਪੰਜਾਬ (ਅੰਗ੍ਰੇਜ਼ ਨੂੰ) ਸਤਿਗੁਰੂ ਰਾਮ ਸਿੰਘ ਜੀ ਵਲੋਂ ਬਗਾਵਤ ਦਾ ਡਰ ਪੈਦਾ ਹੋ ਗਿਆ। ਅਤੇ ਡਰ ਵਜੋਂ ਸ੍ਰੀ ਸਤਿਗੁਰੂ ਜੀ ਨੂੰ ਪੁਲੀਸ ਨਿਗਰਾਨੀ ਵਿਚ ਥਾਣੇਂ ਥਾਣੀ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ

155 3 ਜੁਲਾਈ 1863 ਨੂੰ ਭੈਣੀ ਸਾਹਿਬ ਤੇ ਸਥਾਈ ਤੌਰ ਤੇ ਨਜ਼ਰਬੰਦੀ ਕਾਇਮ ਕੀਤੀ ਗਈ। ਨਜ਼ਰਬੰਦੀ ਸਮੇਂ ਸਤਿਗੁਰੂ ਜੀ ਨੇ ਜਥੇਬੰਦੀ ਕਾਇਮ ਕੀਤੀ। ਡਾਕ ਦਾ ਪ੍ਰਾਈਵੇਟ ਇੰਤਜ਼ਾਮ ਕੀਤਾ। ਸੂਬੇ ਥਾਪੇ ਗਏ।

## ਅੰਨਦ ਮਰਯਾਦਾ ਜੋ ਚਾਲੂ ਕੀਤੀ

ਇਸ ਦੀ ਪੂਰੀ ਜਾਣਕਾਰੀ ਲਈ ਪੜ੍ਹੋ ਇਸੇ ਪੁਸਤਕ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੀ ਜੀਵਨੀ ਵਿਚ ਪਹਿਲਾ ਖਾਨਾ (206 ਸਾਲ ਨਦੇੜ ਦੇ ਕੌਤਕ ਤੋਂ ਬਾਅਦ)

## ਚੀਨੀ ਵਾਲੇ

155 ਆਪ ਜੀ (48) ਨੂੰ ਮੰਗਲ ਸਿੰਘ ਬਿਸ਼ਨ ਪੁਰੀਏ ਨੇ ਚੀਨੀ ਘੋੜੀ ਭੇਟ ਕੀਤੀ। ਇਸ ਤੇ ਸਵਾਰੀ ਕਰ ਆਪ ਚੀਨੀ ਵਾਲੇ ਪਾਤਸ਼ਾਹ ਕਹਿਲਾਏ। 158 ਸੰਨ 1866 ਵਿਚ ਸਤਿਗੁਰੂ ਜੀ (50) ਤੋਂ ਨਜ਼ਰਬੰਦੀ ਖਤਮ ਕੀਤੀ ਗਈ।

158 ਸੰਨ 1866 ਵਿਚ ਗਿਆਨੀ ਗਿਆਨ ਸਿੰਘ (44) ਜੀ ਨਿਰਮਲੇ ਸੰਤ, ਪਿੰਡ ਲੌਂਗੋਵਾਲ ਦੇ ਭੈਣੀ ਸਾਹਿਬ ਆ ਕੇ ਸਤਿਗੁਰੂ ਰਾਮ ਸਿੰਘ (50) ਜੀ ਕੋਲ ਠਹਿਰੇ। ਏਥੇ ਆਪ ਕੁਛ ਸਮਾਂ ਰਹਿ ਕੇ ਨਾਨਕ ਪ੍ਰਕਾਸ਼ ਰਚਿਤ ਭਾਈ ਸੰਤੋਖ ਸਿੰਘ ਚੂੜਾਮਣਿ ਦੀ ਕਥਾ ਕਰਦੇ ਰਹੇ।

159 ਮਾਰਚ ਸੰਨ 1867 ਨੂੰ ਸ੍ਰੀ ਸਤਿਗੁਰੂ ਜੀ (51) ਨੇ ਹਜ਼ਾਰਾਂ ਸੰਗਤਾਂ ਨਾਲ ਘੋੜਿਆਂ 'ਤੇ ਜਲੂਸ ਕੱਢ ਕੇ ਅਨੰਦਪੁਰ ਸਾਹਿਬ ਦਾ ਹੋਲਾ ਜਾ ਵੇਖਿਆ। ਹਜ਼ਾਰਾਂ ਸੰਗਤਾਂ ਨੂੰ ਅੰਮ੍ਰਿਤ ਛਕਾ ਨਾਮਧਾਰੀ ਬਣਾਇਆ।

159 ਸੰਨ 1867 ਦੀ ਦੀਪ ਮਾਲਾ ਸਤਿਗੁਰੂ ਜੀ (51) ਨੇ ਜਥੇਦਾਰ, ਸੂਬੇ ਨਾਲ ਲੈ ਜਾ ਅੰਮ੍ਰਿਤਸਰ ਵੇਖੀ। ਅਨੇਕ ਸੰਗਤਾਂ ਨੂੰ ਅੰਮ੍ਰਿਤ ਛਕਾ ਨਾਮਧਾਰੀ ਬਣਾਇਆ। ਵਾਪਸੀ ਤੇ ਦੌਰਾ ਕਰਦੇ ਸਿੱਖੀ ਪ੍ਰਚਾਰ ਕਰਦੇ ਭੈਣੀ ਸਾਹਿਬ ਪੁੱਜੇ।

## ਪਿੰਡ ਥਰਾਜ (ਜ਼ਿਲਾ ਸਿਰਸਾ) ਵਿਚ ਬਗਾਵਤ

161 ਫਰਵਰੀ ਸੰਨ 1869 ਵਿਚ ਕੂਕਿਆਂ ਵਲੋਂ ਅੰਗ੍ਰੇਜ਼ਾਂ ਵਿਰੁੱਧ ਬਗ਼ਾਵਤ ਹੋਈ। ਕੂਕਿਆਂ ਨੂੰ ਗ੍ਰਿਫਤਾਰ ਕਰਕੇ ਫਿਰੋਜ਼ਪੁਰ ਲੈ ਆਂਦਾ। ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਨੇ ਸਜ਼ਾਵਾਂ ਦਿੱਤੀਆਂ। ਜਥੇ ਦੇ ਆਗੂ ਮਸਤਾਨ ਸਿੰਘ ਨੂੰ 18 ਮਹੀਨੇ ਕੈਦ ਅਤੇ 50 ਰੁਪਏ ਜੁਰਮਾਨਾ। ਗੁਰਮੁਖ ਸਿੰਘ ਤੇ ਹਰਨਾਮ ਸਿੰਘ ਨੂੰ ਇਕ-ਇਕ ਸਾਲ ਕੈਦ ਤੇ 25-25 ਰੁਪਏ ਜੁਰਮਾਨਾ। ਗੁਰਬਖਸ਼ ਸਿੰਘ ਫੂਲੇਵਾਲ ਨੂੰ 3 ਮਹੀਨੇ ਕੈਦ ਤੇ 10 ਰੁਪਏ ਜੁਰਮਾਨਾ। ਬਚਿੱਤ੍ਰ ਸਿੰਘ ਕੁਰਾਈ ਵਾਲੇ ਨੂੰ 6 ਮਹੀਨੇ ਕੈਦ। ਬੇਲੀ ਸਿੰਘ ਥਰਾਜ ਵਾਲੇ ਨੂੰ 10 ਰੁਪਏ ਜੁਰਮਾਨਾ। ਬਾਕੀ 37 ਆਦਮੀ ਸਾਫ ਬਰੀ ਕਰ ਦਿੱਤੇ ਗਏ।

## ਅੰਮ੍ਰਿਤਸਰ ਦਾ ਸਾਕਾ

163 ਜੂਨ 14-15 ਸੰਨ 1871 ਦੀ ਦਰਮਿਆਨੀ ਰਾਤ ਨੂੰ ਕੂਕੇ ਸਿੰਘਾ ਨੇ ਅੰਮ੍ਰਿਤਸਰ ਬੁਚੜ ਖਾਨੇ ਤੇ ਹਮਲਾ ਕੀਤਾ। ਪਹਿਲੋਂ ਦਰਬਾਰ ਸਾਹਿਬ ਕੋਲ ਬੁਚੜਾਂ ਤੇ ਹਮਲਾ ਕੀਤਾ। ਜੋ ਸਾਹਮਣੇ ਆਇਆ ਉਸ ਨੂੰ ਕਤਲ ਕਰਕੇ ਰਾਹ ਪਏ। ਪੁਲਿਸ ਨੇ ਤਫਤੀਸ਼ ਵਿਚ ਬੇਦੋਸ਼ਿਆਂ ਦੇ ਚਾਲਾਨ ਕਰ ਦਿੱਤੇ। ਜਿਨ੍ਹਾਂ ਵਿਚ ਅਕਾਲ ਬੁੰਗੇ ਦੇ ਪੁਜਾਰੀ ਨਿਹੰਗ ਸਿੰਘ ਵੀ ਸਨ। ਜਿਨ੍ਹਾਂ ਕੂਕਿਆ ਨੇ ਇਹ ਕੰਮ ਕੀਤਾ ਸੀ, ਜਦੋਂ ਭੈਣੀ ਸਾਹਿਬ ਪੁੱਜੇ ਤਾਂ ਸਤਿਗੁਰੂ ਰਾਮ ਸਿੰਘ ਜੀ (55) ਨੇ ਕਿਹਾ ਕਿ ਮਿਹਨਤ ਕੋਈ ਕਰੇ ਤੇ ਫਲ ਕੋਈ ਖਾਵੇ ਇਹ ਗੱਲ ਠੀਕ ਨਹੀਂ। ਝਟਪਟ ਅੰਮ੍ਰਿਤਸਰ ਪਹੁੰਚਕੇ ਬੇਦੋਸ਼ਿਆ ਨੂੰ ਛੁਡਾਓ ਤੇ ਆਪਣੇ ਕਰਮ ਦਾ ਫਲ ਆਪ ਭੁਗਤੋ। ਗੁਰੂ ਜੀ ਦਾ ਹੁਕਮ ਮੰਨ ਇਹ ਕੂਕੇ ਸਿੰਘ ਅੰਮ੍ਰਿਤਸਰ ਪੁੱਜੇ। ਅਤੇ ਹਾਕਮਾਂ ਸਾਹਮਣੇ ਸੱਚੇ ਸੱਚ ਬਿਆਨ ਦੇ ਦਿੱਤੇ।

28-29-30 ਅਗਸਤ ਤਿੰਨ ਦਿਨ ਇਨ੍ਹਾ ਕੂਕੇ ਬੀਰਾਂ ਦਾ ਮੁਕੱਦਮਾ ਅੰਮ੍ਰਿਤਸਰ ਦੇ ਸੈਸ਼ਨ ਜੱਜ ਮੇਜਰ ਡਬਲਿਊ ਜੀ ਡੇਵਸ ਦੀ ਕਚਹਿਰੀ ਵਿਚ ਹੁੰਦਾ ਰਿਹਾ। ਜਿਸ ਦਾ ਫੈਸਲਾ 31 ਅਗਸਤ , 1871 ਨੂੰ ਇਸ ਤਰ੍ਹਾਂ ਹੋਇਆ-

(1) ਲਹਿਣਾ ਸਿੰਘ ਸਪੁੱਤਰ ਮੁਸਦਾ ਸਿੰਘ ਅੰਮ੍ਰਿਤਸਰ (2) ਫਤਹ ਸਿੰਘ (3) ਹਾਕਮ ਸਿੰਘ ਪਟਵਾਰੀ ਮੌੜੇ ਜ਼ਿਲਾ ਅੰਮ੍ਰਿਤਸਰ (4) ਬੀਹਲਾ ਸਿੰਘ ਨਾਰਲੀ ਜ਼ਿਲਾ ਲਾਹੌਰ ਇਨ੍ਹਾਂ ਚਾਰਾਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ।

(1) ਲਹਿਣਾ ਸਿੰਘ (2) ਲਹਿਣਾ ਸਿੰਘ (3) ਸਿਪਾਹੀ ਲਾਲ ਸਿੰਘ। ਇਨ੍ਹਾਂ ਤਿੰਨਾਂ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ।

(1) ਮੋਹਰ ਸਿੰਘ ਲੋਪੋਕੇ (2) ਝੰਡਾ ਸਿੰਘ ਠਟਾ (3) ਅਜ਼ਬੰਗ ਸਿੰਘ ਮਰ੍ਹਾਣਾ ਜ਼ਿਲਾ ਅੰਮ੍ਰਿਤਸਰ। ਇਹ ਤਿੰਨੋਂ ਮਫਰੂਰ ਕਰਾਰ ਦਿੱਤੇ ਗਏ।

15 ਸਤੰਬਰ 1871 ਨੂੰ ਜਿਨ੍ਹਾਂ ਚਾਰਾਂ ਨੂੰ ਫਾਂਸੀ ਦਾ ਹੁਕਮ ਸੀ ਮਜੀਠਾ ਰੋਡ ਤੇ ਅੰਮ੍ਰਿਤਸਰ ਇਕ ਬੋਹੜ ਨਾਲ ਫਾਂਸੀ ਦਿੱਤੇ ਗਏ। (ਇਸ ਯਾਦ ਵਿਚ ਗੁਰਦੁਆਰਾ ਸ਼ਹੀਦਾਂ ਅੰਮ੍ਰਿਤਸਰ ਹੈ ਤੇ ਬੋਹੜ ਕਾਇਮ ਹੈ) ਹਰ ਸਾਲ ਨਾਮਧਾਰੀ ਸ਼ਹੀਦਾਂ ਨਮਿੱਤ ਮੇਲਾ ਹੁੰਦਾ ਹੈ।

## ਰਾਏ ਕੋਟ ਦਾ ਸਾਕਾ

163 15 ਜੁਲਾਈ 1871 ਨੂੰ ਪਿੰਡ ਪਿੱਥੋ ਰਿਆਸਤ ਨਾਭਾ ਦੇ ਕੇਵਲ ਤਿੰਨ ਕੂਕੇ ਸਿੰਘ-ਸੰਤ ਮੰਗਲ ਸਿੰਘ, ਗੁਰਮੁਖ ਸਿੰਘ ਅਤੇ ਮਸਤਾਨ ਸਿੰਘ ਨੇ ਅਰਦਾਸ ਕਰ ਰਾਤ ਨੂੰ 11 ਵਜੇ ਰਾਏ ਕੋਟ ਦੇ ਬੁਚੜਾਂ 'ਤੇ ਧਾਵਾ ਕੀਤਾ। ਜੋ ਕੁਝ ਬੁੱਚੜਾਂ ਨੂੰ ਕਤਲ ਕਰਕੇ ਦੌੜ ਗਏ। ਦੋਸ਼ੀਆਂ ਦਾ ਖੋਜ ਕੱਢਣ ਲਈ ਗਵਰਨਮੈਂਟ ਵਲੋਂ ਇਕ ਹਜ਼ਾਰ ਰੁਪਏ ਦਾ ਇਨਾਮ ਦਾ ਐਲਾਨ ਕੀਤਾ ਗਿਆ। ਲਾਲਚ ਵਿਚ ਆ ਕੇ ਪਿੰਡ ਛੀਨੀ ਵਾਲ ਦੇ ਦੱਲੂ ਅਤੇ ਮਰ੍ਹਾਣੇ ਦੇ ਗੁਲਾਬੂ ਨੇ ਪੁਲਿਸ ਪਾਸ ਮੁਖਬਰੀ ਕਰਕੇ ਉਨ੍ਹਾਂ ਦੇ ਨਾਲ ਹੀ ਸੂਬਾ ਰਤਨ ਸਿੰਘ ਜੀ ਗਿਆਨੀ ਅਤੇ ਰਤਨ ਸਿੰਘ ਜੀ ਨਾਈਵਾਲੀਏ ਨੂੰ ਵੀ ਜੋ ਕਿ ਨਿਰਦੋਸ਼ ਸਨ, ਗ੍ਰਿਫਤਾਰ ਕਰਵਾ ਦਿੱਤਾ। ਪਹਿਲੇ ਤਿੰਨਾਂ ਸਿੰਘਾਂ ਨੇ ਆਪਣੇ ਦੋਸ਼ ਨੂੰ ਸਾਫ ਮੰਨਦਿਆਂ ਹੋਇਆਂ ਕਿਹਾ। ਕਿ ਸੂਬਾ ਰਤਨ ਸਿੰਘ ਗਿਆਨੀ ਅਤੇ ਰਤਨ ਸਿੰਘ ਉਨ੍ਹਾਂ ਦੇ ਨਾਲ ਸ਼ਾਮਲ ਨਹੀਂ ਸਨ। ਪੁਲਿਸ ਨੇ ਦੋਹਾਂ ਮੁਖਬਰਾਂ ਨੂੰ ਵਾਅਦਾ ਮਾਫ ਗਵਾਹ ਬਣਾਕੇ ਇਨ੍ਹਾਂ ਪੰਜਾਂ ਕੂਕਿਆਂ ਦਾ ਚਾਲਾਨ ਕਰ ਦਿੱਤਾ। ਵਾਅਦਾ ਮਾਫ ਗਵਾਹਾਂ ਤੋਂ ਅਜਿਹੇ ਬਿਆਨ ਦੁਆਏ ਗਏ ਜਿਨ੍ਹਾਂ ਨਾਲ ਉਨ੍ਹਾਂ ਸਮੇਤ ਪੰਜੇ ਕੂਕੇ ਕਾਤਲ ਸਿੱਧ ਹੋ ਸਕਣ। ਪੁਲਿਸ ਦੀ ਕਾਰਵਾਈ ਮਗਰੋਂ ਕੇਸ ਜੋ ਡਬਲਿਊ ਮੈਕਨਬ ਕਮਿਸ਼ਨਰ ਅਤੇ ਸੈਸ਼ਨ ਜੱਜ ਅੰਬਾਲਾ ਦੀ ਕਚਹਿਰੀ ਵਿਚ ਪੇਸ਼ ਹੋਇਆ।

27 ਜੁਲਾਈ 1871 ਨੂੰ ਮੰਗਲ ਸਿੰਘ, ਗੁਰਮੁਖ ਸਿੰਘ, ਮਸਤਾਨ ਸਿੰਘ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਦੂਲੋ ਅਤੇ ਗੁਲਾਬੂ ਨੂੰ ਜੋ ਨਾਮਧਾਰੀ, ਲਿਖਾਂ ਵਿਚ ਮਨ ਮਾਫ਼ ਕਰ ਦਿੱਤਾ ਗਿਆ। ਸਜ਼ਾਵਾਂ ਦੀ ਤਸਦੀਕ ਲਈ ਕੇਸ ਚੀਫ਼ ਕੋਰਟ ਲਾਹੌਰ ਨੂੰ ਭੇਜੇ ਗਏ।

1 ਅਗਸਤ 1871 ਨੂੰ ਸਜ਼ਾਵਾਂ ਦੀ ਤਸਦੀਕ ਚੀਫ਼ ਕੋਰਟ ਲਾਹੌਰ ਵਲੋਂ ਕਰ ਦਿੱਤੀ ਗਈ।

5 ਅਗਸਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਲਾਡਲੇ ਸਿੱਖ ਰਾਇ ਕੋਟ ਇਕ ਦਰਖਤ ਨਾਲ ਫਾਂਸੀ ਦਿੱਤੇ ਗਏ।

26 ਅਕਤੂਬਰ ਨੂੰ ਰਤਨ ਸਿੰਘ ਗਿਆਨੀ ਅਤੇ ਰਤਨ ਸਿੰਘ ਨੂੰ ਰਿਆਸਤ ਕਤਲ ਦੇ ਜੁਰਮ ਵਿਚ ਫਾਂਸੀ ਦਾ ਹੁਕਮ ਸੁਣਾਇਆ ਗਿਆ।

26 ਨਵੰਬਰ ਨੂੰ ਇਨ੍ਹਾਂ ਦੋਹਾਂ ਨੂੰ ਡਿਸਟ੍ਰਿਕ ਜੇਲ੍ਹ ਲੁਧਿਆਣਾ ਵਿਚ ਫਾਂਸੀ ਦਿੱਤਾ ਗਿਆ। (ਯਾਦਗਾਰ ਕਾਇਮ ਹੋ ਰਹੀ ਹੈ)

## ਮਾਤਾ ਜਸਾਂ ਜੀ ਦਾ ਮੇਲਾ

163 ਅਕਤੂਬਰ ਸੰਨ 1871 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ (56) ਜੀ ਦੇ ਮਹਿਲ ਜਸਾਂ ਜੀ ਚੜ੍ਹਾਈ ਕਰ ਗਏ। ਉਨ੍ਹਾਂ ਦੇ ਨਮਿਤ 101 ਪਾਠਾਂ ਦੇ ਭੋਗ ਦੇ ਉਦੇਸ਼ ਨਾਲ ਸ੍ਰੀ ਭੈਣੀ ਸਾਹਿਬ ਵਿਖੇ 11-12 ਜਨਵਰੀ 1872 ਨੂੰ ਮੇਲਾ ਮਿਥਿਆ ਹੋਇਆ ਸੀ। ਮਾਘੀ ਵਾਲੇ ਦਿਨ ਮੇਲੇ ਦਾ ਭੋਗ ਪੈਣ ਪਿਛੋਂ ਸੰਗਤਾਂ ਆਪਣੇ-ਆਪਣੇ ਨਗਰਾਂ ਤੇ ਸ਼ਹਿਰਾਂ ਨੂੰ ਤੁਰੀਆਂ ਜਾ ਰਹੀਆਂ ਸਨ।

## ਮਲੇਰ ਕੋਟਲੇ ਦਾ ਸ਼ਹੀਦੀ ਸਾਕਾ

164 12 ਜਨਵਰੀ 1872 ਨੂੰ ਮਾਤਾ ਜਸਾਂ ਜੀ ਦੇ ਭੋਗ ਤੇ ਪਿਛੋਂ ਸ: ਲਹਿਣਾ ਸਿੰਘ, ਸ: ਹੀਰਾ ਸਿੰਘ ਸਕਰੌਦੀ ਰਿਆਸਤ ਪਟਿਆਲਾ ਦੀ ਅਗਵਾਈ ਹੇਠ ਕੁਛ ਸਿੰਘਾਂ ਨੇ ਅਕਾਲ ਬੁੰਗੇ ਭੈਣੀ ਸਾਹਿਬ ਇਕੱਠ ਕਰਕੇ ਮਲੇਰ ਕੋਟਲੇ ਦੇ ਬੁੱਚੜਖਾਨੇ 'ਤੇ ਹਮਲਾ ਕਰਨ ਦੀ ਵਿਚਾਰ ਕੀਤੀ। ਮਾਈਆਂ ਇੰਦ ਕੌਰ ਤੇ ਖੇਮ ਕੌਰ ਆਪਣੇ ਹੱਥਾਂ ਵਿਚ ਸ਼ਹੀਦੀ ਝੰਡੇ ਲੈ ਕੇ ਲਲਕਾਰ ਰਹੀਆਂ ਸਨ। ਸਤਿਗੁਰੂ ਰਾਮ ਸਿੰਘ ਜੀ (56) ਨੇ ਸਿੰਘਾਂ ਨੂੰ ਪ੍ਰੇਰਣਾ ਕੀਤੀ, ਕਿ ਸਭ ਨੂੰ ਆਪੋ ਆਪਣੇ ਘਰੀਂ ਟੁਰ ਜਾਣਾ ਚਾਹੀਦਾ ਹੈ। ਪਰ

ਸ੍ਰ: ਹੀਰਾ ਸਿੰਘ ਨੇ ਅਰਜ਼ ਕੀਤੀ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਰਸ਼ਨ ਦੇ ਕੇ ਆਗਿਆ ਦਿੱਤੀ ਹੈ, ਕਿ ਮਲੇਰ ਕੋਟਲੇ ਜਾ ਕੇ ਗਊਆਂ ਵਾਸਤੇ ਆਪਣੇ ਸਰੀਰ ਬਲੀਦਾਨ ਕਰੋ। ਸਤਿਗੁਰੂ ਜੀ ਨੇ ਕਿਹਾ ਜੇ ਕੁਝ ਸਮਾਂ ਹੋਰ ਸ਼ਾਂਤੀ ਕਰਦੇ ਤਾਂ ਜਿਹੜਾ ਕੰਮ ਤਲਵਾਰ ਨਾਲ ਕਰਨਾ ਚਾਹੁੰਦੇ ਹਾਂ, ਘਰ ਬੈਠਿਆਂ ਮਾਲਾ ਨਾਲ ਹੀ ਹੋ ਜਾਣਾ ਸੀ। ਪਨੀਰੀ ਵੀ ਅਜੇ ਛੋਟੀ ਹੈ ਪਰ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮ ਨੂੰ ਮੈਂ ਵੀ ਨਹੀਂ ਮੋੜ ਸਕਦਾ। ਸਤਿਗੁਰੂ ਰਾਮ ਸਿੰਘ ਜੀ ਨੇ ਲੰਗਰ ਤਿਆਰ ਕਰਵਾਇਆ, ਆਪਣੇ ਲਾਡਲੇ ਮਸਤਾਨਿਆਂ ਨੂੰ ਪ੍ਰਸ਼ਾਦ ਛਕਾਇਆ ਸ੍ਰ: ਹੀਰਾ ਸਿੰਘ ਜੀ ਨੇ ਧਰਮ ਯੁੱਧ ਲਈ ਅਰਦਾਸਾ ਕੀਤਾ।

13 ਜਨਵਰੀ 1872 ਨੂੰ ਦਿਨ ਦੇ ਦੋ ਵਜੇ ਮਸਤਾਨਿਆਂ ਨੇ ਮਲੇਰ ਕੋਟਲੇ ਨੂੰ ਚਾਲੇ ਪਾਏ। ਉਹ ਰਾਤ ਦੇ ਦਸ ਵਜੇ ਰਬੋਂ ਪਹੁੰਚੇ। ਪਿੰਡੋਂ ਬਾਹਰ ਇਕ ਖੂਹ 'ਤੇ ਡੇਰਾ ਲਾਇਆ।

14 ਜਨਵਰੀ 1872 ਨੂੰ ਦੁਪਹਿਰ ਤਕ ਏਥੇ ਰਹੇ। ਇਸ ਸਮੇਂ ਇਨ੍ਹਾਂ ਦੀ ਗਿਣਤੀ 125 ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਡਿਪਟੀ ਇੰਸਪੈਕਟਰ ਸਰ ਫਰਾਜ਼ ਖਾਂ ਜੋ ਕਿ ਭੈਣੀ ਸਾਹਿਬ ਡਿਊਟੀ 'ਤੇ ਸੀ। ਉਸ ਨੂੰ ਸਾਫ ਕਹਿ ਦਿੱਤਾ ਕਿ ਮਸਤਾਨੇ ਉਨ੍ਹਾਂ ਤੋਂ ਬਾਹਰੇ ਹੋ ਕੇ ਟੁਰ ਗਏ ਹਨ। ਸਤਿਗੁਰੂ ਜੀ ਨੇ ਸੂਬਾ ਲੱਖਾ ਸਿੰਘ ਨੂੰ ਲੁਧਿਆਣੇ ਡਿਪਟੀ ਕਮਿਸ਼ਨਰ ਕਾਵਨ ਕੋਲ ਭੇਜਿਆ ਕਿ ਉਹ ਖਬਰ ਕਰੇ ਕਿ ਮਸਤਾਨੇ ਉਨਾਂ ਤੋਂ ਬਾਹਰੇ ਹੋ ਕੇ ਮਲੇਰ ਕੋਟਲੇ ਵਲ ਟੁਰ ਗਏ ਹਨ। ਸੂਬਾ ਲੱਖਾ ਸਿੰਘ ਨੇ ਸਾਰੀ ਗੱਲਬਾਤ ਕਾਵਨ ਨੂੰ ਲੁਧਿਆਣੇ ਦੱਸੀ। ਜਿਸਦਾ ਨਤੀਜਾ ਇਹ ਹੋਇਆ ਕਿ ਲੱਖਾ ਸਿੰਘ ਨੂੰ ਜਾ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ।

13 ਜਨਵਰੀ ਰਾਤ ਦੇ 8 ਵਜੇ ਸਰਫਰਾਜ਼ ਖਾਂ ਨੇ ਡਿਪਟੀ ਕਮਿਸ਼ਨਰ ਕਾਵਨ ਨੂੰ ਲੁਧਿਆਣੇ ਪੁੱਜ ਕੇ ਆਪਣੀ ਲਿਖਤੀ ਰਿਪੋਰਟ ਪੇਸ਼ ਕਰ ਦਿੱਤੀ।

## ਮਸਤਾਨੇ ਰਬੋਂ ਤੋਂ ਮਲੌਦ

14 ਜਨਵਰੀ ਦੁਪਹਿਰ ਪਿਛੋਂ ਮਸਤਾਨੇ ਰਬੋਂ ਤੋਂ ਮਲੌਦ ਵਲ ਚਲ ਪਏ। ਏਥੇ ਸ੍ਰ: ਬਦਨ ਸਿੰਘ ਗੁਰੂ ਘਰ ਦਾ ਸੇਵਕ ਸੀ ਜੋ ਪਿੰਡ ਦਾ ਸਰਦਾਰ ਸੀ। ਹੀਰਾ ਸਿੰਘ ਨੇ ਇਸ ਤੋਂ ਘੋੜੇ ਤੇ ਸ਼ਸਤ੍ਰ ਮੰਗੇ ਪਰ ਇਸਨੇ ਦੇਣ ਤੋਂ ਇਨਕਾਰ ਕਰ ਦਿੱਤਾ। ਮਸਤਾਨਿਆਂ ਨੇ ਹੀਰਾ

ਸਿੰਘ ਦੇ ਹੁਕਮ ਦੇਣ 'ਤੇ ਸ: ਬਦਨ ਸਿੰਘ ਦੇ ਘੋੜੇ ਤੇ ਸ਼ਸਤ੍ਰ ਜਬਰਦਸਤੀ ਪ੍ਰਾਪਤ ਕਰ ਲਏ। ਇਹ ਜ਼ਬਰਦਸਤੀ ਦੇਖ ਕੇ ਸਰਦਾਰ ਦੇ ਨੌਕਰਾਂ ਨੇ ਰੌਲਾ ਪਾ ਦਿੱਤਾ। ਜਿਸ ਨੂੰ ਸੁਣਕੇ ਨਗਰ ਦੇ ਬਹੁਤ ਸਾਰੇ ਲੋਕ ਮੁਕਾਬਲੇ ਵਾਸਤੇ ਚੜ੍ਹ ਆਏ। ਟਾਕਰੇ ਵਿਚ ਪਿੰਡ ਵਾਲਿਆਂ ਦੇ ਆਦਮੀ ਮਰ ਗਏ ਦੋ ਫੱਟੜ ਹੋ ਗਏ। ਸਿੰਘਾਂ ਮਸਤਾਨਿਆਂ ਦੇ ਦੋ ਆਦਮੀ ਮਰ ਗਏ ਚਾਰ ਫੱਟੜ ਹੋ ਗਏ। ਇਹ ਚਾਰ ਫੱਟੜ ਮਸਤਾਨਿਆਂ ਨਾਲ ਨਾ ਜਾ ਸਕੇ ਜੋ ਉਥੇ ਮਲੌਦ ਹੀ ਫੜੇ ਗਏ। ਮਲੌਦ ਤੋਂ ਮਲੇਰ ਕੋਟਲਾ ਕੇਵਲ 9 ਮੀਲ ਹੈ।

14 ਜਨਵਰੀ ਰਾਤ ਨੂੰ ਜ਼ਿੰਮੇਵਾਰ ਅਫਸਰਾਂ ਨੂੰ ਇਹ ਸਾਰੀ ਖਬਰ ਮਿਲ ਚੁਕੀ ਸੀ। ਰਿਆਸਤ ਵਲੋਂ ਮੁਕਾਬਲੇ ਵਾਸਤੇ ਪ੍ਰਬੰਧ ਹੋ ਚੁਕਿਆ ਸੀ।

## ਮਲੇਰ ਕੋਟਲੇ ਤੇ ਹਮਲਾ

15 ਜਨਵਰੀ ਨੂੰ ਸਵੇਰੇ 7 ਵਜੇ ਹੀ ਮਲੇਰ ਕੋਟਲੇ ਦੇ ਬੁਰਜਾਂ ਤੇ ਮਹੌਲਾ ਸਿਰਜ਼ੀਮਾਰਾਂ ਹਮਲਾ ਕਰ ਦਿੱਤਾ। ਬੜੇ ਘਮਸਾਨ ਦੀ ਲੜਾਈ ਹੋਈ, ਸਿੰਘਾਂ ਨੇ ਬੀਰਤਾ ਦੇ ਉਹ ਜੌਹਰ ਵਿਖਾਏ ਕਿ ਸਫਾ ਜੰਗਾਂ ਤੇ ਲਾਠੀਆਂ ਨਾਲ ਹੀ ਵਿਰੋਧੀ ਦਲ ਨੂੰ ਭਾਜ ਪਾ ਦਿੱਤੀ। ਲੜਾਈ ਵਿਚ ਸਿੰਘਾਂ ਦੇ 7 ਆਦਮੀ ਸ਼ਹੀਦ ਤੇ 2 ਫੱਟੜ ਹੋ ਗਏ। ਵਿਰੋਧੀ 8 ਮਾਰੇ ਗਏ 13 ਜ਼ਖਮੀ ਹੋਏ। ਹੁਣ ਜਦ ਸਿੰਘਾਂ ਨੇ ਵੇਖਿਆ ਕਿ ਕੋਈ ਮੁਕਾਬਲੇ ਤੇ ਨਹੀਂ ਰਹਿ ਗਿਆ ਤਾਂ ਉਨ੍ਹਾਂ ਨੇ ਬੜੇ ਧੀਰਜ ਨਾਲ ਆਪਣੇ ਫੱਟੜ ਸਾਥੀਆਂ ਨੂੰ ਉਠਾਇਆ ਤੇ ਮਲੇਰ ਕੋਟਲੇ ਤੋਂ ਬਾਹਰ ਟੁਰ ਪਏ।

ਮਲੇਰ ਕੋਟਲੇ ਦਾ ਸਮੁੰਦ ਖਾਂ ਕੁਝ ਪਠਾਣ ਸਾਥੀਆਂ ਨੂੰ ਨਾਲ ਲੈ ਕੇ ਸਿੰਘਾਂ ਦੇ ਪਿਛੇ ਨੱਸਿਆ। ਕੋਟਲੇ ਤੋਂ 3-4 ਕੋਹ ਦੇ ਫਾਸਲੇ 'ਤੇ ਰੁੜਕਨ ਵਾਲੇ ਖੋਹ ਕੋਲ ਜਾ ਸਿੰਘਾਂ ਨਾਲ ਟਕਰਾਉ ਕੀਤਾ। ਸ: ਹੀਰਾ ਸਿੰਘ ਤੇ ਸਮੁੰਦ ਖਾਂ ਦੇ ਟਾਕਰੇ ਵਿਚ ਹੀਰਾ ਸਿੰਘ ਦਾ ਗੁਟ ਕੱਟਿਆ ਗਿਆ। ਗੁਟ ਕਟਦਿਆਂ ਸਾਰ ਹੀ ਸ: ਹੀਰਾ ਸਿੰਘ ਨੇ ਸਮੁੰਦ ਖਾਂ ਤੇ ਅਜਿਹਾ ਵਾਰ ਕੀਤਾ ਜੋ ਸਿਰ ਧੜ ਤੋਂ ਵੱਖ ਕਰ ਦਿੱਤਾ।

ਇਹ ਵੇਖ ਬਾਕੀ ਸਭ ਪਠਾਨ ਪਿਛਾਂਹ ਹੱਟ ਦੌੜ ਗਏ।

## ਸਿੰਘਾਂ ਦਾ ਰੜ ਵਿਚ ਡੇਰਾ

ਸਾਰੇ ਸਿੰਘ ਸ: ਹੀਰਾ ਸਿੰਘ ਦੀ ਅਗਵਾਈ ਹੇਠ ਰੜ ਪਿੰਡ ਰਿਆਸਤ ਪਟਿਆਲਾ ਵਿਚ ਪੁੱਜੇ ਜਿਥੇ ਉਨ੍ਹਾਂ ਨੇ ਡੇਰਾ ਲਾ ਲਿਆ। ਸ: ਹੀਰਾ ਸਿੰਘ

ਨੇ ਕੜਾਹੀ ਵਿਚ ਤੇਲ ਪਾਕੇ ਟੰਡ ਤਲਿਆ। ਖ਼ੂਨ ਵਗਣੋ ਬੰਦ ਹੋ ਗਿਆ।

ਕੁਝ ਦਿਰ ਪਿਛੋਂ ਸ਼ੇਰਪੁਰ ਦਾ ਥਾਣੇਦਾਰ ਉਤਮ ਸਿੰਘ ਉਨ੍ਹਾਂ ਕੋਲ ਆਇਆ। ਤੇ ਸਭ ਨੇ ਆਪਣੇ ਆਪ ਗ੍ਰਿਫ਼ਤਾਰੀ ਦੇ ਦਿੱਤੀ। ਅਮਰ ਗੜ੍ਹ ਰਿਆਸਤ ਪਟਿਆਲਾ ਦੇ ਨਾਇਬ ਨਾਜ਼ਮ ਨਿਆਜ਼ ਅਲੀ ਨੇ ਇਨ੍ਹਾਂ 66 ਸਿੰਘਾਂ ਤੇ ਦੋ ਮਾਈਆ ਨੂੰ ਸ਼ੇਰਪੁਰ ਦੇ ਕਿਲ੍ਹੇ ਵਿਚ ਬੰਦ ਕਰ ਦਿੱਤਾ। ਸਰਕਾਰੀ ਰਿਪੋਰਟ ਅਨੁਸਾਰ ਇਨ੍ਹਾਂ ਵਿਚ 29 ਫੱਟੜ ਸਨ।

16 ਜਨਵਰੀ ਨੂੰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਮਲੇਰ ਕੋਟਲੇ ਪਹੁੰਚ ਚੁੱਕਾ ਸੀ। ਉਸਨੇ ਰਿਆਸਤ ਦੀ ਮਦਦ ਨਾਲ ਫੌਜਾਂ ਰਸਾਲੇ ਤੋਪਖਾਨੇ ਮੌਜੂਦ ਕਰ ਲਏ।

17 ਜਨਵਰੀ ਨੂੰ ਹੀ ਨਾਇਬ ਨਾਜ਼ਮ ਨਿਆਜ਼ ਅਲੀ ਗ੍ਰਿਫ਼ਤਾਰ ਕੀਤੇ ਕੂਕਿਆ ਨੂੰ ਲੈ ਕੇ ਮਲੇਰ ਕੋਟਲੇ ਪੁਜ ਗਿਆ।

## ਤੋਪਾਂ ਅੱਗੇ ਉਡਾਏ

17 ਜਨਵਰੀ ਨੂੰ ਹੀ ਕੂਕੇ ਬੀਰਾਂ ਨੂੰ ਮਲੇਰ ਕੋਟਲੇ ਦੇ ਬਾਹਰ ਜਮਾਲਪੁਰ ਪਿੰਡ ਕੋਲ ਰੱਕੜ ਵਿਚ ਲੈ ਜਾਇਆ ਗਿਆ। ਇਥੇ ਇਕ ਪਾਸੇ ਕਾਵਨ ਦੇ ਹੁਕਮ ਨਾਲ 7 ਤੋਪਾਂ ਵੱਖ-ਵੱਖ ਬੀੜੀਆਂ ਗਈਆਂ। ਕਾਵਨ ਨੇ ਕਿਸੇ ਤਰ੍ਹਾਂ ਦਾ ਮੁਕੱਦਮਾ ਚਲਾਉਣ ਤੋਂ ਬਿਨਾਂ ਇਨ੍ਹਾਂ ਕੂਕਿਆਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਫੈਸਲਾ ਕੀਤਾ। ਭਾਵੇਂ ਅਜਿਹਾ ਕਰਨਾ ਉਸਦੇ ਅਧਿਕਾਰਾਂ ਤੋਂ ਉੱਕਾ ਹੀ ਉਲਟ ਸੀ। ਮਾਈ ਇੰਦ ਕੌਰ ਤੇ ਖੇਮ ਕੌਰ ਨੂੰ ਪਟਿਆਲਾ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ। ਕਾਵਨ ਨੇ 7- 7 ਕਰਕੇ 42 ਆਦਮੀਆਂ ਨੂੰ ਤੋਪਾਂ ਅੱਗੇ ਉਡਾ ਦਿੱਤਾ

ਜਿਸ ਵੇਲੇ ਅਗਲੇ ਸਤ ਆਦਮੀ ਤੋਪਾਂ ਅੱਗੇ ਖੜ੍ਹੇ ਕੀਤੇ ਹੀ ਸਨ ਕਿ ਉਸਨੂੰ ਕਮਿਸ਼ਨਰ ਫਾਰਸਿਥ ਅੰਬਾਲਾ ਵਲੋਂ ਇਕ ਚਿੱਠੀ ਮਿਲੀ ਜਿਸ ਵਿਚ ਲਿਖਿਆ ਹੋਇਆ ਸੀ ਕਿ ਮੈਂ ਖੁਦ ਮੌਕੇ 'ਤੇ ਆ ਰਿਹਾ ਹਾਂ। ਮੇਰੇ ਪੁਜਣ ਤੋਂ ਪਹਿਲਾਂ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦੇਣੀ 'ਤੇ ਬਾਕੀਆਂ ਦਾ ਮੁਕੱਦਮਾ ਸੁਣਨਾ। ਕਾਵਨ ਨੇ ਆਪਣੇ ਵੱਡੇ ਅਫ਼ਸਰ ਦੀ ਕੋਈ ਪ੍ਰਵਾਹ ਨਾ ਕੀਤੀ ਅਤੇ ਤੋਪਾਂ ਅੱਗੇ ਖੜ੍ਹੇ ਕੀਤੇ ਹੋਏ ਸੱਤਾ ਨੂੰ ਉਡਾ ਦਿੱਤਾ ਗਿਆ। ਇਸ ਤਰ੍ਹਾਂ 42+7=49 ਸ਼ਹੀਦ ਹੋ ਗਏ।

## ਬਿਸ਼ਨ ਸਿੰਘ ਬੱਚੇ ਦੀ ਸ਼ਹੀਦੀ

ਇਹ ਬੱਚਾ ਬਿਸ਼ਨ ਸਿੰਘ ਜੋ ਮਾਈ ਖੇਮ ਕੌਰ ਦਾ ਪੁੱਤਰ ਸੀ। ਜਿਸਦੀ ਬਾਰ੍ਹਾਂ ਸਾਲ ਉਮਰ ਸੀ। ਕਾਵਨ ਦੀ ਮੇਮ ਨੇ ਕਿਹਾ ਕਿ ਇਸੇ ਮਾਫ ਕਰ ਦੋ। ਕਾਵਨ ਨੇ ਕਿਹਾ ਕਿ ਐਸਾ ਹੋ ਸਕਦਾ ਹੈ ਪਰ ਜੇ ਬੱਚਾ ਇਹ ਕਹਿ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸੇਵਕ ਨਹੀਂ। ਇਹ ਗੱਲ ਸੁਣਦਿਆਂ ਹੀ ਬੱਚੇ ਨੇ ਰੋਹ ਵਿਚ ਆ ਕੇ ਕਾਵਨ ਦੀ ਦਾੜ੍ਹੀ ਫੜ ਲਈ। ਵੀਰ ਬਿਸ਼ਨ ਸਿੰਘ ਬੱਚੇ ਨੂੰ ਖੜ੍ਹੇ ਅਹਿਲਕਾਰਾਂ ਨੇ ਤਲਵਾਰਾਂ ਨਾਲ ਟੋਟੇ ਕਰਕੇ ਸ਼ਹੀਦ ਕਰ ਦਿੱਤਾ। ਇਸ ਤਰ੍ਹਾਂ 42+7+1=50 ਸ਼ਹੀਦ ਹੋ ਗਏ।

## ਸਤਿਗੁਰੂ ਜੀ ਜਲਾਵਤਨ

ਕਮਿਸ਼ਨਰ ਫਾਰਸਥ ਅੰਬਾਲਾ ਦੇ ਹੁਕਮ ਨਾਲ ਕਰਨਲ ਬੇਲੀ, ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਨ ਲਈ ਲੁਧਿਆਣੇ ਤੋਂ ਰਵਾਨਾ ਹੋਇਆ, ਪਰ ਸਾਹਨੇਵਾਲ ਤੋਂ ਹੀ ਉਸਨੂੰ ਪਤਾ ਲੱਗਾ ਕਿ ਡਿਪਟੀ ਇੰਸਪੈਕਟਰ ਗੁਲਾਬ ਸਿੰਘ ਇਕ ਸਰਕਾਰੀ ਹੁਕਮ ਅਨੁਸਾਰ ਪਹਿਲਾਂ ਹੀ ਅਮਲੇ ਫੈਲੇ ਸਮੇਤ ਭੈਣੀ ਸਾਹਿਬ ਨੂੰ ਜਾ ਚੁੱਕਾ ਹੈ। ਇਸ ਲਈ ਕਰਨਲ ਬੇਲੀ ਉਸ ਦੀ ਉਡੀਕ ਵਿਚ ਸਾਹਨੇਵਾਲ ਹੀ ਅਟਕ ਗਿਆ। ਡਿਪਟੀ ਇੰਸਪੈਕਟਰ ਗੁਲਾਬ ਸਿੰਘ ਨੇ ਭੈਣੀ ਸਾਹਿਬ ਪਹੁੰਚਕੇ ਸਤਿਗੁਰੂ ਜੀ ਨੂੰ ਕਿਹਾ ਕਿ ਉਨ੍ਹਾਂ ਨੂੰ ਸਰਕਾਰ ਨੇ ਲੁਧਿਆਣੇ ਬੁਲਾਇਆ ਹੈ। ਸਤਿਗੁਰੂ ਜੀ ਨੇ ਸੁਣਦਿਆਂ ਸਾਰ ਹੀ ਹਰਦਿੱਤ ਸਿੰਘ ਨੂੰ ਹੁਕਮ ਦਿੱਤਾ ਕਿ ਗੱਡਾ ਤਿਆਰ ਕਰੋ। ਆਪ ਜੀ ਨੇ ਕਾਲੀ ਕੰਬਲੀ ਧਾਰਨ ਕਰ ਗੱਡੇ ਦੀ ਸਵਾਰੀ ਕੀਤੀ। ਸੰਗਤਾਂ ਨੂੰ ਰੋਂਦੀਆਂ ਕੁਰਲਾਂਦੀਆਂ ਛੱਡ ਆਪ ਇੰਸਪੈਕਟਰ ਗੁਲਾਬ ਸਿੰਘ ਨਾਲ ਲੁਧਿਆਣੇ ਆ ਗਏ।

ਲੁਧਿਆਣੇ ਕਮਿਸ਼ਨਰ ਫਾਰਸਥ ਅੰਬਾਲਾ ਨੇ 18 ਜਨਵਰੀ 1872 ਨੂੰ ਤੜਕੇ ਚਾਰ ਵਜੇ ਸ੍ਰੀ ਸਤਿਗੁਰੂ ਰਾਮ ਸਿੰਘ (56) ਜੀ ਨੂੰ ਉਨ੍ਹਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਅਤੇ ਤਿੰਨ ਸੂਬੇ ਲੱਖਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ ਸਮੇਤ ਗੋਰਖਾ ਗਾਰਦ ਅਤੇ ਮਿਸਟਰ ਜੇਕਸਨ ਦੀ ਨਿਗਰਾਨੀ ਹੇਠ ਸਪੈਸ਼ਲ ਟਰੇਨ 'ਤੇ ਚਾੜ੍ਹ ਕੇ ਇਲਾਹਾਬਾਦ ਪਹੁੰਚਾ ਦਿੱਤਾ ਗਿਆ।

18 ਜਨਵਰੀ ਨੂੰ ਕਰਨਲ ਬੇਲੀ ਦੇ ਹੁਕਮ ਅਨੁਸਾਰ 40 ਗੋਰਖੇ ਸਵਾਰ ਨਾਲ ਲੈ ਭੈਣੀ ਸਾਹਿਬ ਆਇਆ (1) ਕਾਹਨ ਸਿੰਘ (2) ਬ੍ਰਹਮਾ ਸਿੰਘ (3) ਪਹਾੜਾ ਸਿੰਘ (4) ਹੁਕਮਾ ਸਿੰਘ (5) ਸਜਾਨ ਸਿੰਘ (6) ਗੋਪਾਲ ਸਿੰਘ ਇਨ੍ਹਾਂ ਛੇ ਮੁਖੀਆਂ ਨੂੰ ਗ੍ਰਿਫਤਾਰ ਕਰ ਲੁਧਿਆਣੇ

ਭੇਜਿਆ ਗਿਆ। ਜਿਨ੍ਹਾਂ ਵਿਚ ਪਹਿਲੇ, ਚੌਹਾਂ ਨੂੰ ਦੂਜੀ ਸਪੈਸ਼ਲ ਟਰੇਨ ਤੇ ਚਾੜ੍ਹ ਕੇ ਇਲਾਹਾਬਾਦ ਭੇਜ ਦਿੱਤਾ ਗਿਆ।

18 ਜਨਵਰੀ ਸਵੇਰੇ ਹੀ ਕਮਿਸ਼ਨਰ ਫਾਰਸਥ ਕਰਨਲ ਗਫ ਅਤੇ ਉਸ ਦੇ ਰਸਾਲੇ ਦੇ ਇਕ ਦਸਤੇ ਨਾਲ ਮਲੇਰ ਕੋਟਲੇ ਪੁੱਜਾ। ਮਿਸਟਰ ਕਾਵਨ ਨੇ ਮਲੇਰ ਕੋਟਲੇ ਨਾਜ਼ਮ ਅਤੇ ਤਹਿਸੀਲਦਾਰ ਦੀ ਹਾਜ਼ਰੀ ਵਿਚ 16 ਕੂਕਿਆਂ ਦਾ ਮੁਕੱਦਮਾ ਤਿਆਰ ਕਰਕੇ ਉਨ੍ਹਾਂ ਲਈ ਮੌਤ ਦੀ ਸਜ਼ਾ ਤਜਵੀਜ਼ ਕੀਤੀ ਹੋਈ ਸੀ। ਕਮਿਸ਼ਨਰ ਫਾਰਸਥ ਨੇ ਮਲੇਰ ਕੋਟਲੇ ਪੁੱਜਦਿਆਂ ਹੀ ਉਸ ਦੀ ਤਸਦੀਕ ਕਰ ਦਿੱਤੀ ਜੋ ਉਨ੍ਹਾਂ 16 ਬੀਰਾਂ ਨੂੰ ਵੀ ਤੋਪਾਂ ਨਾਲ ਉਡਾ ਦਿੱਤਾ ਗਿਆ। ਇਸ ਤਰ੍ਹਾਂ ਸ਼ਹੀਦਾਂ ਦੀ ਗਿਣਤੀ 49+1+16=66 ਹੋ ਗਈ।

## ਇਨਾਮ ਅਤੇ ਧੰਨਵਾਦ

ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਪਿਛੋ ਕਮਿਸ਼ਨਰ ਫਾਰਸਥ ਨੇ ਇਕ ਦਰਬਾਰ ਕੀਤਾ। ਜਿਸਦੇ ਵਿਚ ਕਾਵਨ ਦੀ ਸਿਫਾਰਸ਼ ਨਾਲ ਉਨ੍ਹਾਂ ਆਦਮੀਆਂ ਨੂੰ ਇਨਾਮ ਦਿੱਤੇ ਗਏ ਜਿਨ੍ਹਾਂ ਨੇ ਇਸ ਕੰਮ ਵਿਚ ਸਹਾਇਤਾ ਕੀਤੀ ਸੀ। ਅਤੇ ਰਾਜਿਆਂ ਨੂੰ ਧੰਨਵਾਦ ਦੀਆਂ ਚਿੱਠੀਆਂ ਭੇਜੀਆਂ ਗਈਆਂ। 18 ਜਨਵਰੀ ਨੂੰ ਫਾਰਸਥ ਮਲੌਦ ਪੁੱਜਾ। ਮਲੌਦ ਫੜੇ ਚੌਹਾਂ ਫੌਜਣਾਂ ਨੂੰ ਕਾਲੇ ਪਾਣੀ ਦੀ ਸਜ਼ਾ ਸੁਣਾ ਦਿੱਤੀ।

ਇਸ ਤਰ੍ਹਾਂ 80 ਸਿੰਘ ਸ਼ਹੀਦ ਹੋਏ :

14 ਜਨਵਰੀ 1872 ਨੂੰ ਮਲੌਦ ਵਿਖੇ ਲੜਾਈ ਵਿਚ ਸ਼ਹੀਦ ਹੋਏ=2

15 ਜਨਵਰੀ ਨੂੰ ਮਲੇਰ ਕੋਟਲੇ ਵਿਖੇ ਲੜਾਈ ਵਿਚ ਸ਼ਹੀਦ ਹੋਏ=7

16 ਜਨਵਰੀ ਨੂੰ ਮਲੇਰ ਕੋਟਲੇ ਜ਼ਖਮੀ ਹੋਣ ਪਿਛੋਂ ਚੜ੍ਹਾਈ ਕਰ ਗਿਆ=1

17 ਜਨਵਰੀ ਨੂੰ ਮਲੇਰ ਕੋਟਲੇ ਕਾਵਨ ਨੇ ਤੋਪਾਂ ਨਾਲ ਉਡਾਏ=49

17 ਜਨਵਰੀ ਨੂੰ ਮਲੇਰ ਕੋਟਲੇ ਕਿਸ਼ਨ ਸਿੰਘ ਤਲਵਾਰ ਨਾਲ ਸ਼ਹੀਦ ਕੀਤਾ=1

18 ਜਨਵਰੀ ਨੂੰ ਮਲੇਰ ਕੋਟਲੇ ਫਾਰਸਥ ਕਮਿਸ਼ਨਰ ਦੇ ਸਾਹਮਣੇ ਤੋਪਾਂ ਅੱਗੇ ਉਡਾਏ=16

18 ਜਨਵਰੀ ਨੂੰ ਮਲੌਦ ਦੇ 4 ਫੌਜਣਾਂ ਨੂੰ ਕਾਲੇ ਪਾਣੀ ਦੀ ਸਜ਼ਾ, ਗਏ ਵਾਪਸ ਨਹੀਂ ਆਏ=4

ਕੁਲ ਜੋੜ =80

# ਪ੍ਰਯਾਗ (ਇਲਾਹਾਬਾਦ) ਦੇ ਕਿਲ੍ਹੇ ਵਿਚ ਨਜ਼ਰਬੰਦ

ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਨਿਜੀ ਸੇਵਕ ਨਾਨੂੰ ਸਿੰਘ ਦੇ ਨਾਲ ਹੇਠ ਲਿਖੇ ਸਿੰਘ ਇਲਾਹਾਬਾਦ ਵਿਚ ਬੰਦ ਕੀਤੇ ਗਏ।

(1) ਸਾਹਿਬ ਸਿੰਘ (2) ਅਤਰ ਸਿੰਘ (3) ਲੱਖਾ ਸਿੰਘ (4) ਕਾਹਨ ਸਿੰਘ (5) ਜਵਾਹਰ ਸਿੰਘ (6) ਬ੍ਰਹਮਾ ਸਿੰਘ (7) ਮਲੂਕ ਸਿੰਘ (8) ਮਾਨ ਸਿੰਘ (9) ਹੁਕਮਾ ਸਿੰਘ (10) ਪਹਾੜਾ ਸਿੰਘ ਸਾਰੇ ਸੂਬੇ (11) ਸੂ: ਮੰਗਲ ਸਿੰਘ ਖਿਜ਼ਰਪੁਰੀਆਂ (ਸੂ: ਮੰਗਲ ਸਿੰਘ ਨੂੰ ਗਵਰਨਮੈਂਟ ਦੇ ਕਹੇ ਤੋਂ ਬਿਨਾਂ ਹੀ ਮਹਾਰਾਜਾ ਪਟਿਆਲਾ ਨੇ ਗ੍ਰਿਫ਼ਤਾਰ ਕਰਕੇ ਬਹਾਦਰ ਗੜ੍ਹ ਦੇ ਕਿਲ੍ਹੇ ਵਿਚ ਬੰਦ ਕਰਨ ਪਿਛੋਂ ਗਵਰਨਮੈਂਟ ਦੇ ਹਵਾਲੇ ਕਰ ਦਿੱਤਾ। ਗਵਰਨਮੈਂਟ ਨੇ ਇਸ ਨੂੰ ਵੀ ਇਲਾਹਾਬਾਦ ਕਿਲ੍ਹੇ ਵਿਚ ਭੇਜ ਦਿੱਤਾ।

# ਸ੍ਰੀ ਸਤਿਗੁਰੂ ਹਰੀ ਸਿੰਘ ਜੀ (53) ਗੱਦੀ ਤੇ

164 18 ਜਨਵਰੀ 1872 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ (56) ਦੇ ਜਿਲਾਵਤਨ ਹੋਣ ਤੇ ਬਾਅਦ ਆਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ (53) ਗੱਦੀ ਤੇ ਬੈਠੇ। ਆਪ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਸਨ।

20 ਜਨਵਰੀ ਸੰਨ 1872 ਈ: ਨੂੰ ਕਰਨਲ ਬੇਲੀ ਨੇ ਭੈਣੀ ਸਾਹਿਬ ਦੀ ਤਲਾਸ਼ੀ ਲਈ। ਡੇਰੇ ਵਿਚੋਂ ਸਭ ਆਦਮੀਆਂ ਨੂੰ ਕੱਢ ਦਿੱਤਾ। ਸਿਰਫ ਡੇਰੇ ਵਿਚ (1) ਸਤਿਗੁਰੂ ਜੀ ਦੇ ਪਿਤਾ ਜੱਸਾ ਸਿੰਘ (90) (2) ਬੁੱਧ ਸਿੰਘ (53) - ਸਤਿਗੁਰੂ ਹਰੀ ਸਿੰਘ ਜੀ (3) ਬੀਬੀ ਨੰਦਾ (37) ਸਪੁਤਰੀ ਸਤਿਗੁਰੂ ਰਾਮ ਸਿੰਘ ਜੀ, ਤਿੰਨ ਬੱਚਿਆਂ ਸਮੇਤ (4) ਦੁਕਾਨ ਦਾ ਮੈਨੇਜਰ ਦਰਿਆਉ ਸਿੰਘ (5) ਨਿਜੀ ਸੇਵਕ ਮੱਖਨ ਸਿੰਘ ਰਹਿਣ ਦਿੱਤੇ ਗਏ।

## *ਇਲਾਹਾਬਾਦ ਤੋਂ ਬਰਮਾ ਰੰਗੂਨ ਜੇਲ ਵਿਚ*

6 ਮਾਰਚ ਸੰਨ 1872 ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ (56) ਨੂੰ ਸਮੇਤ ਸੇਵਕ ਨਾਨੂੰ ਸਿੰਘ ਇਲਾਹਾਬਾਦ ਤੋਂ ਬਰਮਾ ਭੇਜ ਦਿੱਤਾ ਜ ਰੰਗੂਨ ਨਜ਼ਰਬੰਦ ਰਹੇ। ਸੂ: ਮੰਗਲ ਸਿੰਘ ਤੋਂ ਬਗੈਰ ਬਾਕੀ 10 ਸੂਬੇ ਵੀ ਇਲਾਹਬਾਦ ਤੋਂ ਵੱਖ-ਵੱਖ ਥਾਵਾਂ ਤੇ ਭੇਜ ਦਿੱਤੇ।

(1) ਸੂਬਾ ਅਰੂੜ ਸਿੰਘ (2) ਮਲੂਕ ਸਿੰਘ ਤੇ (3) ਪਹਾੜਾ ਸਿੰਘ ਨੂੰ ਬੰਬਈ ਪ੍ਰੈਜ਼ੀਡੈਂਸੀ ਦੇ ਕਿਲ੍ਹਾ ਅਸੀਰਗੜ੍ਹ ਭੇਜਿਆ। (4) ਸੂਬਾ ਜਵਾਹਰ ਸਿੰਘ, (5) ਲਖਾ ਸਿੰਘ ਤੇ (6) ਬ੍ਰਹਮਾ ਸਿੰਘ ਨੂੰ ਮੋਲਮੀਨ ਲੋਇਰ ਬ੍ਰਹਮਾ ਵਿਚ ਭੇਜਿਆ ਗਿਆ। (7) ਸੂਬਾ ਮਾਨ ਸਿੰਘ ਅਤੇ (8) ਹੁਕਮਾ ਸਿੰਘ ਚੁਨਾਰ (ਯੂ.ਪੀ) ਵਿਖੇ ਬੰਦ ਕੀਤੇ ਗਏ।

164 ਅਕਤੂਬਰ ਸੰਨ 1872 ਨੂੰ ਸ੍ਰੀ ਅੰਮ੍ਰਿਤਸਰ ਵਿਚ "ਸਿੰਘ ਸਭਾ" ਸੰਸਥਾ ਕਾਇਮ ਹੋਈ। ਜਿਸਦੇ ਪ੍ਰਧਾਨ ਸ੍ਰ. ਠਾਕਰ ਸਿੰਘ ਸੰਧਾਂਵਾਲੀਏ ਹੋਏ।

165 24 ਮਾਰਚ ਸੰਨ 1873 ਨੂੰ -9- ਸਾਹਿਬ ਸਿੰਘ -10- ਕਾਹਨ ਸਿੰਘ ਨੂੰ ਇਲਾਹਾਬਦ ਤੋਂ ਅਦਨ (ਅਰਬ) ਭੇਜਿਆ ਗਿਆ।

167 ਮਈ ਸੰਨ 1875 ਨੂੰ ਸੂਬਾ ਸਾਹਿਬ ਸਿੰਘ ਜੀ ਨੂੰ ਅਦਨ ਤੋ ਬਿਹਾਰ ਜੇਲ੍ਹ ਹਜਾਰੀ ਬਾਗ਼ ਪਹੁੰਚਾ ਦਿੱਤਾ ਗਿਆ।

170 ਸੰਨ 1878 ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ (59) ਦੇ ਮਹਿਲ ਮਾਤਾ ਸਾਹਿਬ ਕੌਰ ਜੀ ਚੜ੍ਹਾਈ ਕਰ ਗਏ।

## ਰੰਗੂਨ ਜੇਲ ਵਿਚ ਬਿੱਲਿਆਂ ਦਾ ਮਸ਼ਵਰਾ

ਬਿੱਲਿਆਂ ਨੇ ਸਲਾਹ ਕੀਤੀ ਕਿ ਏਥੇ (ਰੰਗੂਨ ਮੇਂ) ਪੰਜਾਬੀ ਸਿੰਘ ਬਹੁਤ ਔਦੇ ਹੈ ਰਾਜਾ ਰਾਮ ਸਿੰਘ ਦੇਖ ਕੇ, ਸਿੰਘਾ ਕਾ ਵੈਰਾਗ ਕਰਤੇ ਹੈ। ਨਾਲੇ ਸਿੰਘ ਔਣੇ ਬੰਦ ਨਹੀ ਹੁੰਦੇ ਹੈ। ਹੋਰ ਟਾਪੂ ਲੈ ਚਲੋ। ਨਾਲੇ ਬੰਗਲਾ ਸਾਰਾ ਤੋੜ ਦੀਆ ਹੈ।

172 18 ਸਤੰਬਰ 1880 ਸ੍ਰੀ ਸਤਿਗੁਰੂ ਰਾਮ ਸਿੰਘ (65) ਜੀ ਨੂੰ ਰੰਗੂਨ ਜੇਲ੍ਹ ਤੋਂ ਮਰਗੋਈ ਸਮੇਤ ਸੇਵਕ ਨਾਨੂੰ ਸਿੰਘ ਭੇਜ ਦਿੱਤਾ ਗਿਆ।

ਰੰਗੂਨ ਤੋਂ ਮਰਗੋਈ ਜਾ ਕੇ ਨਾਨੂੰ ਸਿੰਘ ਨਾਲ ਮਾਰਕੁਟ ਜਾਰੀ ਰਹੀ। ਭਾਈ ਸੰਤੋਖ ਸਿੰਘ ਲਿਖਦੇ ਹਨ ਜਾਂ ਮਰਗੋਈ ਕੇ ਟਾਪੂ ਮੇਂ ਜਾਇ ਕੇ ਮੀਹਾ ਸਿੰਘ ਮੜ ਆਇਆ ਤਾ ਏਕ ਦਿਨ ਸ੍ਰੀ ਸਤਿਗੁਰੂ ਜੀ ਘਾਂਸ ਦਾ ਥੱਬਾ ਭਰ ਕੇ ਅਗਨੀ ਲਗਾਇ ਦਿਤੀ। ਨਾਨੂੰ ਸਿੰਘ ਨੇ ਦੇਖੀ ਤਾਂ ਕਹਿਆ ਜੇ ਨਾ ਬੁਝਾਈ ਤਾ ਅਗਨੀ ਲਗ ਜਾਏਗੀ ਬੰਗਲੇ ਨੂੰ। ਜਾਂ ਬੁਝਾਇਣ ਨੂੰ ਅਗੇ ਹੋਇਆ ਤਾਂ ਸ੍ਰੀ ਸਤਿਗੁਰੂ ਜੀ ਫੜਕੇ ਮਾਰਨੇ ਲੱਗੇ। ਸਾਰੇ ਸਰੀਰ ਪਰ ਬਾਸ ਮਾਰੇ। ਦਾਗ ਪਏ ਗਏ ਪਿੰਡਾ ਜਲ ਗਿਆ। ਦੀਨ ਦਿਆਲ ਜੀ ਬਚਨ ਕੀਤਾ ਜਾਹ ਚਲਿਆ ਜਾ ਪੰਜਾਬ ਦੇਸ ਨੂੰ। ਨਾਨੂੰ ਸਿੰਘ ਕਾ ਭੀ ਚਿਤ ਉਦਾਸ ਹੋ ਗਿਆ ਕਿ ਰੋਜ ਮਾਰਕੁੱਟ ਰਹਿੰਦੀ ਹੈ। ਜੋਰਾ ਬਰ ਹੈ ਦੇਣਗੇ। ਨਾਲੇ ਆਪ ਹੀ ਕਹਿੰਦੇ ਹੈ ਕਿ ਚਲਿਆ ਜਾਹ। ਤਾ ਤੇ ਮੈਨੂੰ ਜਾਣਾ ਹੀ ਚੰਗਾ ਹੈ। ਫਰੰਗੀਆ ਨੂੰ ਐਗੇ ਈ ਭਰਮ ਪੈ ਗਿਆ ਸੀ। ਨਾਨੂੰ ਸਿੰਘ ਕੇ ਕਢਣੇ ਨੂੰ ਤਿਆਰ ਸੇ। ਦਿਨ ਚੜੇ ਫਰੰਗੀ ਨੇ ਭੀ ਦੇਖ ਕੇ ਕਿਹਾ ਕਿ ਤਮ ਚਲੇ ਜਾਓ ਦੇਸ ਨੂੰ ਤਮਕੋ ਮਾਰ ਦੇਣਗੇ। ਨਾਨੂੰ ਸਿੰਘ ਨੇ ਕਿਹਾ ਜਿਵੇ ਕਹਿੰਦੇ ਹੋ ਤਿਵੇ ਹੀ ਕਰੋ।

## ਭਾਈ ਨਾਨੂੰ ਸਿੰਘ ਦੀ ਰਿਹਾਈ ਬਾਰੇ

ਮਈ 1881 ਵਿਚ ਬਰਮਾ ਸਰਕਾਰ ਨੇ ਭਾਰਤ ਸਰਕਾਰ ਨੂੰ ਲਿਖਿਆ। ਬਿਨਾ ਪੰਜਾਬ ਸਰਕਾਰ ਦੇ ਸਹਿਮਤ ਹੋਣ ਦੇ ਰਿਹਾਈ ਨਾ- ਮੁਮਕਿਨ ਸੀ ਕਿਉਂਕਿ ਪੰਜਾਬ ਸਰਕਾਰ ਹੀ ਪੰਜਾਬ ਦੇ ਹਾਲਾਤ ਬਾਰੇ ਪੂਰਨ ਤੌਰ ਜ਼ਿੰਮੇਵਾਰ ਸੀ। ਇਸ ਲਈ ਜਦੋਂ ਨਾਨੂੰ ਸਿੰਘ ਦੀ ਰਿਹਾਈ ਬਾਰੇ ਬਰਮਾ ਸਰਕਾਰ ਦਾ ਪੱਤਰ ਉਨ੍ਹਾਂ ਪਾਸ ਪੁਜਾ ਤਾਂ ਭਾਰਤ ਸਰਕਾਰ ਦੇ ਸਕੱਤਰ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਇਸ ਬਾਬਤ ਪੁਛਿਆ। ਕਿਉਂਕਿ ਭਾਈ ਨਾਨੂੰ ਸਿੰਘ ਦੇ ਵਿਰੁਧ ਕੋਈ ਵਰੰਟ ਜਾਰੀ ਨਹੀਂ ਸੀ ਹੋਇਆ ਅਤੇ ਬਰਮਾ ਸਰਕਾਰ ਨੇ ਉਸ ਨਾਲ ਕੀਤੀ ਗਈ ਮਾਰ ਕੁਟਾਈ ਬਾਰੇ ਦਸਿਆ ਸੀ. ਇਸ ਲਈ ਪੰਜਾਬ ਸਰਕਾਰ ਨੇ 18 ਜੁਲਾਈ 1881 ਦੇ ਪੱਤਰ ਵਿਚ ਭਾਰਤ ਸਰਕਾਰ ਨੂੰ ਨਾਨੂੰ ਸਿੰਘ ਦੀ ਰਿਹਾਈ ਬਾਰੇ ਸਹਿਮਤੀ ਭੇਜ ਦਿੱਤੀ।

ਇਸ ਤਰ੍ਹਾਂ ਵਿਕਟ ਪਰਸਥਿਤੀਆਂ ਵਿਚ ਅਟੱਲ ਰਹਿ ਕੇ ਸੇਵਾ ਕਰਦਿਆਂ ਆਪਣੇ ਮਾਲਕ ਸਤਿਗੁਰੂ ਦੀ ਰਜਾ ਅਨੁਸਾਰ ਭਾਈ ਨਾਨੂੰ ਸਿੰਘ ਰਿਹਾ ਹੋ ਕੇ ਦੇਸ ਵਾਪਸ ਆ ਗਿਆ

173 14 ਨਵੰਬਰ 1881 ਨੂੰ ਮੌਲਮੀਨ ਤੋਂ ਕਲਕਤੇ ਲਈ ਸਮੁੰਦਰੀ ਜਹਾਜ ਰਾਹੀ ਰਵਾਨਾ ਹੋ ਗਿਆ। ਜਹਾਜ ਪਰ ਚਾੜ੍ਹ ਦੀਆਂ। ਸੋ ਦੇਸ ਆਇ ਗਿਆ।

173 14 ਨਵੰਬਰ 1881 ਤੋਂ

ਅੰਤਰ ਜਾਮੀ ਗੁਰੂ ਜੀ (66) ਇਕੱਲੇ ਹੀ ਰਹੇ

ਦੇਸ ਆਏ ਤੇ ਨਾਨੂੰ ਸਿੰਘ ਕੋ ਵਰੰਗੀ ਨੇ ਪੁਛਿਆ ਕਿ ਕੀ ਇਨਾਮ ਲੈ ਆਂਦਾ ਹੈ? ਨਾਲ ਜਾਣੇ ਸੈ ਕੀ ਹਾਸਲ ਹੋਇਆ ਹੈ? ਭੈਣੀ ਸੇ ਨਹੀ ਜਾਣਾ। ਨਾ ਕੋਈ ਕੂਕਾ ਤੁਮਾਰੇ ਪਾਸ ਆਵੇ ਨਾ ਤੁਮ ਕਿਸੀ ਕੋਲ ਜਾਓ।

ਇਸ ਤਰ੍ਹਾਂ ਨਾਨੂੰ ਸਿੰਘ ਆਪਣੇ ਪਿੰਡ (ਰੜਕੀ ਪਟਿਆਲੇ) ਆਪਣੇ ਘਰ ਰਿਹਾ।

ਇਕ ਵਾਰੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਨੂੰ ਭੈਣੀ ਸਾਹਿਬ ਬੁਲਵਾਇਆ ਜੋ ਇਹ ਭੇਸ ਬਦਲਕੇ ਭੈਣੀ ਸਾਹਿਬ ਪਹੁੰਚਿਆ।

# ਮਾਤਾ ਜੀਵਨ ਕੌਰ ਤੇ ਛੱਤ ਕੌਰ ਜੀ

ਇਨ੍ਹਾਂ ਦਾ ਜਨਮ ਪਿੰਡ ਥਰਾਜ ਜਿਲ੍ਹਾ ਸਰਸਾ ਖੁਸ਼ਹਾਲ ਸਿੰਘ ਜੱਟ ਸਿੱਖ ਮਾਤਾ ਭਾਗਾ ਤਰੀ ਕੁੱਖੋਂ ਹੋਇਆ। ਇਨ੍ਹਾਂ ਦੇ ਮਾਤਾ ਪਿਤਾ ਨੇ ਦੋਹਾਂ ਧੀਆਂ ਦੇ ਵਿਵਾਹ ਛੋਟੀ ਅਵੱਸਥਾ ਵਿਚ ਹੀ ਪੰਡਤ ਰੀਤੀ ਅਨੁਸਾਰ ਪਿੰਡ ਅਬਲੂ ਵਿਚ ਕਰ ਦਿੱਤੇ। ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਤੋਂ ਕਿ ਇਕ ਸਾਲ ਪਹਿਲਾਂ ਮਾਤਾਵਾਂ ਦੇ ਪਿਤਾ ਖੁਸ਼ਹਾਲ ਸਿੰਘ ਨੇ ਸਤਿਗੁਰ ਰਾਮ ਸਿੰਘ ਜੀ (55) ਪਾਸ ਅਰਜ ਕੀਤੀ ਕਿ ਮੇਰੇ ਅਬਲੂ ਵਾਲੇ ਕੁੜਮ ਗੁਰਮਤਿ ਧਾਰਨ ਨਹੀਂ ਕਰਦੇ। ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਜਿਥੇ ਦੀਆਂ ਹਨ ਆਪੇ ਚਲੀਆਂ ਜਾਣਗੀਆਂ। ਇਨ੍ਹਾਂ ਨੂੰ ਪਾਠ ਕਰਨਾ ਸਿਖਾਉ। ਖੁਸ਼ਹਾਲ ਸਿੰਘ ਜੀ ਨੇ ਦੋਹਾਂ ਧੀਆਂ ਨੂੰ ਨਾਨਕੇ ਪਿੰਡ ਗਿਲ ਵਿਚ ਹਰਨਾਮ ਸਿੰਘ ਕੋਲ ਗੁਰਮੁਖੀ ਦਾ ਬੋਧ ਕਰਵਾ ਗ੍ਰੰਥ ਸਾਹਿਬ ਦਾ ਪਾਠ ਕਰਾ ਦਿੱਤਾ।

179 ਸੰਨ 1887 ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ (68) ਦਾ ਵਿਵਾਹ ਮਾਤਾ ਜੀਵਨ ਕੌਰ ਜੀ (28) ਨਾਲ ਹੋਇਆ। ਮਾਤਾ ਜੀਵਨ ਕੌਰ ਜੀ ਦੇ ਛੋਟੇ ਭੈਣ ਮਾਤਾ ਛੱਤ ਕੌਰ ਜੀ (26) ਨੇ ਵੀ ਇਨ੍ਹਾਂ ਦੇ ਨਾਲ ਭੈਣੀ ਸਾਹਿਬ ਲੰਗਰ ਅਤੇ ਡੇਰੇ ਦੀ ਸੇਵਾ ਸੰਭਾਲੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕੀਤੇ ਵਾਕ ਪੂਰੇ ਹੋਏ।

183 ਸੰਨ ਈ: 1891 ਤੋਂ ਪਿਛੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ (72) ਨੇ ਅਰਦਾਸ ਵਿਚ ਵਾਧਾ ਕੀਤਾ।

ੴ ਵਾਹਿਗੁਰੂ ਜੀ ਕੀ ਫਤਹਿ ਪਾਤਸ਼ਾਹੀ ਬਾਰ੍ਹਵੀਂ

ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ ॥

ਗੁਰ ਤੇਗ਼ ਬਹਾਦਰ ਸਿਮਰੀਐ ਘਰ ਨਉਨਿਧਿ ਆਵੈ ਧਾਇ

ਸ੍ਰੀ ਗੁਰੂ ਗੋਬਿੰਦ ਸਿੰਘ ਸਿਮਰੀਐ ਸਭ ਥਾਈਂ ਹੋਇ ਸਹਾਇ।।

ਸ੍ਰੀ ਗੁਰੂ ਬਾਲਕ ਸਿੰਘ ਸਿਮਰੀਐ ਜਿਨ੍ਹਾਂ ਮਾਰਗ ਦੀਆ ਬਤਾਇ।।

ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਸਿਮਰੀਐ ਜਿਨ੍ਹਾਂ ਜਮ ਤੋਂ ਲੀਆ ਛੁਡਾਏ।।

ਬਚਨ ਮੰਨਣ ਵਾਲਿਆਂ ਤਾਂ ਪਾਤਸ਼ਾਹੀ ਬਾਰ੍ਹਵੀਂ ਕਹਿਣਾ ਅਰੰਭ ਕਰ ਦਿੱਤਾ ਪਰ ਕੁਝ ਮਨ ਮਰਜ਼ੀ ਵਾਲੇ ਪਾਤਸ਼ਾਹੀ ਦਸ ਹੀ ਕਹਿ ਅਰਦਾਸ ਕਰਦੇ ਰਹੇ। ਜਿਨ੍ਹਾਂ ਵਿਚ ਖਾਸ

ਤੌਰ 'ਤੇ ਭੂਤੀਏ ਕਿਰਪਾਲ ਸਿੰਘ ਸੌਦਾ ਸਿੰਘ ਭਗਤ ਸਿੰਘ ਰਾਏ, ਸਿੰਘ, ਅਤਰ ਸਿੰਘ, ਪਹਾੜਾ ਸਿੰਘ, ਨਰੈਣ ਸਿੰਘ, ਰਤਨ ਸਿੰਘ, ਕਿਸ਼ਨ ਸਿੰਘ ਸਾਹਿਬ ਸ਼ਾਮਲ ਸਨ।

ਸਤਿਗੁਰੂ ਪਰਤਾਪ ਸਿੰਘ ਜੀ ਤੋਂ ਬਾਦ ਸ੍ਰੀ ਸਤਿਗੁਰੂ ਜਗਜੀਤ ਜੀ ਨੇ ਅਰਦਾਸ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਨਾਮ ਲੈਣਾ ਸ਼ੁਰੂ ਕੀਤਾ।

## ਨਾਮ ਸਿੰਘ ਯਹ ਦਿਲ ਕੇ ਚੋਰ

186 | ਸੰਨ 1894 ਵਿਚ ਨਿਰਮਲੇ ਸੰਤ ਲੌਂਗੋਵਾਲ ਗਿਆਨੀ ਗਿਆਨ ਸਿੰਘ ਜੀ (72) ਅੰਮ੍ਰਿਤਸਰ ਆ ਗਏ। ਇਸ ਤੋਂ ਪਹਿਲੇ ਆਪ ਨੇ ਸਿਆਲਕੋਟ ਵਿਚ ਰਹਿ ਕੇ ਕੁਝ ਪੁਸਤਕਾ ਤੇ ਤਵਾਰੀਖ ਗੁਰੂ ਖਾਲਸਾ ਦੇ ਤਿੰਨ ਭਾਗ ਸਿਆਲਕੋਟ ਛਪਾਏ ਸਨ। ਇਹ ਸਭ ਕੁਝ ਅੰਮ੍ਰਿਤਸਰ ਲੈ ਆਏ। ਇਥੇ ਅੰਮ੍ਰਿਤਸਰ ਆ ਕੇ ਗਿਆਨੀ ਜੀ ਬੀਮਾਰ ਹੋ ਗਏ। ਜਿਸ ਰਾਤ ਆਪ (72) ਗੁਰਲੋਕ ਚਲਨ ਨੂੰ ਤਿਆਰ ਸਨ ਤਾਂ ਇਸ ਗੱਲ ਦਾ ਪਤਾ ਜਦਾ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ ਮੁਖੀਆਂ -1- ਡਾ: ਚਰਨ ਸਿੰਘ (41) ਭਾਈ ਵੀਰ ਸਿੰਘ (22) ਜੀ ਦੇ ਪਿਤਾ -2- ਵਜ਼ੀਰ ਸਿੰਘ ਜਿਨ੍ਹਾਂ ਦੇ ਨਾਮ 'ਤੇ ਵਜ਼ੀਰ ਹਿੰਦ ਪ੍ਰੈਸ ਹੈ -3- ਸ: ਸਰਜਨ ਸਿੰਘ -4- ਸ: ਤ੍ਰਿਲੋਚਨ ਸਿੰਘ ਅਤੇ -5- ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੂੰ ਪਤਾ ਲੱਗਾ ਤਾਂ ਇਨ੍ਹਾਂ ਗਿਆਨੀ ਜੀ ਪਾਸ ਪਹੁੰਚ ਕੇ ਪ੍ਰੇਰਣਾ ਕੀਤੀ ਜਿਸ ਦੇ ਫਲਸਰੂਪ ਗਿਆਨੀ ਜੀ ਨੇ ਆਪਣੀਆ ਛਪੀਆਂ ਤੇ ਅਣ-ਛਪੀਆਂ ਸਾਰੀਆਂ ਪੁਸਤਕਾ ਦੇ ਛਾਪਣ ਅਤੇ ਛਪਵਾਉਣ ਦਾ ਅਧਿਕਾਰ ਸੁਸਾਇਟੀ ਨੂੰ ਦੇ ਦਿੱਤਾ। ਨਾਲ ਹੀ ਪੰਜ ਹਜ਼ਾਰ ਰੁਪਏ ਦੀ ਲਾਗਤ ਨਾਲ ਸਿਆਲਕੋਟ ਤੋਂ ਲਿਆਂਦੀਆਂ ਪੁਸਤਕਾਂ ਸਮੇਤ ਤਵਾਰੀਖ ਗੁਰੂ ਖਾਲਸਾ ਤਿੰਨ ਭਾਗ ਸੁਸਾਇਟੀ ਨੂੰ ਦਾਨ ਵਜੋਂ ਦੇ ਦਿੱਤੀਆਂ । ਪਰ ਗਿਆਨੀ ਜੀ ਕੁਝ ਦਿਨਾਂ ਬਾਅਦ ਤੰਦਰੁਸਤ ਹੋ ਗਏ। ਗਿਆਨੀ ਜੀ ਦੇ ਨਿਰਬਾਹ ਵਾਸਤੇ ਸੁਸਾਇਟੀ ਨੇ ਬਾਰ੍ਹਾਂ ਰੁਪਏ ਮਾਹਵਾਰ ਤਾ ਜ਼ਿੰਦਗੀ ਦੇਣ ਦਾ ਜ਼ਿੰਮਾ ਲੀਤਾ।

# ਖਾਲਸਾ ਟ੍ਰੈਕਟ ਵਾਲਿਆਂ ਦੀ ਬੇਈਮਾਨੀ

## *ਗਿਆਨੀ ਜੀ ਨਾਲ*

190 ਸੰਨ 1898 ਇਹ ਖਾਲਸਾ ਟ੍ਰੈਕਟ ਸੁਸਾਇਟੀ ਵਲੋਂ ਸ੍ਰੀ ਗੁਰੂ ਪੰਥ ਪ੍ਰਕਾਸ਼ ਦੀ ਚੌਥੀ ਐਡੀਸ਼ਨ ਛਪੀ। ਇਹ ਚੌਥੀ ਐਡੀਸ਼ਨ ਪਹਿਲਾਂ ਛਪੀ ਅੰਮ੍ਰਿਤਸਰ ਐਡੀਸ਼ਨ ਨੂੰ ਭੰਨ ਤੋੜ ਕੇ, ਕੱਟ-ਵੱਢ ਕਰਕੇ ਕੁਝ ਰਚਨਾ ਜਾਂ ਪ੍ਰਸੰਗ ਕੋਲੋਂ ਪਾ ਕੇ ਤਰਤੀਬ ਹੋਰ ਕਰਕੇ ਛਾਪ ਦਿੱਤੀ। ਨਾਮਧਾਰੀ (ਕੂਕੇ) ਸੰਪ੍ਰਦਾ ਅਤੇ ਹੋਰ ਕਈ ਸੰਪ੍ਰਦਾਵਾਂ ਦੇ ਪ੍ਰਸੰਗਾਂ ਨੂੰ ਬੁਰੀ ਤਰ੍ਹਾਂ ਗੰਦਾ ਕਰਕੇ ਤੋੜ ਫੋੜ ਕੀਤੀ ਗਈ। ਪਰ ਗਿਆਨੀ ਜੀ (76) ਨੂੰ ਜਦ ਪਤਾ ਲੱਗਾ ਕਿ ਤਵਾਰੀਖ ਗੁਰੂ ਖਾਲਸਾ ਦਾ ਚੌਥਾ ਤੇ ਪੰਜਵਾਂ ਭਾਗ ਦੇ ਹੱਥ-ਲਿਖਤ ਖਰੜੇ ਸੁਸਾਇਟੀ ਨੇ ਗੁੰਮ ਕਰ ਲਏ ਹਨ ਅਤੇ ਬਾਕੀ ਪਹਿਲੇ ਤਿੰਨ ਭਾਗ ਤੇ ਸ੍ਰੀ ਗੁਰੂ ਪੰਥ ਪ੍ਰਕਾਸ਼ ਨੂੰ ਅਧੋਪ ਕਰਕੇ ਛਾਪ ਦਿੱਤਾ ਗਿਆ ਹੈ। ਆਪ ਬਹੁਤ ਘਬਰਾ ਗਏ। ਇਸ ਉਪ੍ਰਾਮਤਾ ਵਿਚ ਮਨ ਨੂੰ ਸ਼ਾਂਤ ਤੇ ਇਕਾਗਰ ਕਰਨ ਲਈ ਐਨੇ ਪਹਿਰ ਸਿਮਰਨ ਵਿਚ ਜੁੜਨ ਲੱਗੇ। ਪਰ ਇਸ ਸਦਮੇ ਨੇ ਸਿਮਰਨ ਵਿਚ ਨਾ ਜੁੜਨ ਦਿੱਤਾ।

ਗਿਆਨੀ ਜੀ ਨੇ ਬੜੇ ਦੁਖੀ ਹੋ ਕੇ ਆਪਣੇ ਰਚਿਤ ਗ੍ਰੰਥ ਰਿਪੁਦਮਨ ਪ੍ਰਕਾਸ਼ ਵਿਚ ਸਫਾ 9-10 ਤੇ ਲਿਖਿਆ ਹੈ—

ਨਾਮ ਸਿੰਘ ਯਹ ਦਿਲ ਕੇ ਚੋਰ। ਠੱਗੀ ਕਰਤ ਸਿਸਟ ਬਨ ਘੋਰ।।

ਪੰਥ ਸੇਵਾ ਕੀ ਲੈ ਕਰ ਆੜ। ਜੇਬਾਂ ਭੀਜਿ ਲੇਵਤ ਝਾੜ।।

ਪੰਥਕ ਸੇਵਾ ਸ਼ੋਰ ਮਚਾਤੇ। ਇਸ ਬਿਧ ਠਗ ਕਰ ਲੋਕਾਂ ਖਾਤੇ।।

ਫਿਰ ਮੈ ਨਿਜ ਮਨ ਕੋ ਸਮਝਾਯੋ। ਭੋ ਮਨ ਤੈ ਬੜ ਧੋਖਾ ਖਾਯੋ।।

ਐਸੇ ਸਿੱਖਨ ਕੋ ਗੁਰੂ ਬਖਸ਼ੇ ਆਪ ਸੁਮਤ। ਕਹੌਂ ਨ ਆਗੀ ਐਰ ਜੋ ਮੁਝ ਸੋਂ ਕਰੀ ਕੁਪੱਤ।।

ਮਿਹਨਤ ਮੇਰੀ ਬਿਰਧ ਕੀ, ਤੀਸ ਬਰਸ ਕੀ ਜੋਇ।

ਬੇਕਦਰੇ ਨਾਸ਼ੁਕਰਿਆਂ ਬ੍ਰਿਥਾ ਰਾਖੀ ਖੋਇ।।

ਸੇਵਾ ਮੈਂ ਜੋ ਪੰਥ ਕੀ ਕਰੀ ਲਾਭ ਕੇ ਹੇਤ।

ਰਾਰੇ ਪਰੇ ਮਤਸਰ ਭਰੇ, ਮਰੇ ਮਾਰ ਪਕ ਖੇਤ।।
ਮਮ ਰਚਨਾ ਸੇ ਪੰਥ ਕੋ, ਹੋਨਾ ਥਾ ਜੋ ਲਾਭ।
ਸੋ ਗੁਸਾਂਇਣੀ ਨ ਦਯੋ, ਪੰਥ ਰਹਿ ਗਯੋ ਅਲਾਭ।।
ਗਾਗਰ ਸਮ ਮਮ ਕ੍ਰਿਤ ਮੈਂ, ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ, ਪੰਥਕ ਆਗੂ ਅਨੇਕ।।

191 ਮੇਨ 1899 — ਵਿਚ 'ਖਾਲਸਾ ਸਮਾਚਾਰ' ਸਮਾਚਾਰ ਅੰਮ੍ਰਿਤਸਰ, ਨਵੀਂ ਦਿੱਲੀ ਤੋਂ ਚਾਲੂ ਹੋਇਆ। ਸੰਸਥਾਪਕ ਭਾਈ ਵੀਰ ਸਿੰਘ (੨੭) ਸਪੁੱਤਰ ਸ: ਚਰਨ ਸਿੰਘ ਜੀ (46) ਵਲੋਂ 'ਸਿੰਘ ਸਭਾ' ਸਿੱਖੀ ਪ੍ਰਚਾਰ ਵਿਚ ਵਾਧਾ ਹੋਣ ਲੱਗਾ।

198 ਸੰਨ 1906 (ਜੇਠ ਵਦੀ 10 ਸੰਮਤ 1963) ਨੂੰ

*ਸ੍ਰੀ ਸਤਿਗੁਰੂ ਹਰੀ ਸਿੰਘ ਜੀ (87) ਜੋਤੀ ਜੋਤ ਸਮਾ ਗਏ।*

## ਜੋਤ ਕਾ ਜਾਮਾ
## ਸ੍ਰੀ ਸਤਿਗੁਰੂ ਹਰੀ ਸਿੰਘ ਜੀ

| ਜਨਮ | ਆਯੂ | ਜੋਤੀ ਜੋਤ ਸਮਾਏ |
|---|---|---|
| ਸਤੰਬਰ 1819 | 87 | 1906 |

ਉਸ ਵਕਤ

(1) ਆਪ ਜੀ ਦੇ ਮਹਿਲ ਜੀਵਨ ਕੌਰ ਜੀ (47),
(2) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (16) ਜੀਵਨ ਕੌਰ ਜੀ ਦੀ ਕੁਖੋਂ,
(3) ਮਹਾਰਾਜ ਨਿਹਾਲ ਸਿੰਘ ਜੀ (14),
(4) ਮਹਾਰਾਜ ਗੁਰਦਿਆਲ ਸਿੰਘ ਜੀ (9) ਸਨ,

*ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (16) ਗੱਦੀ 'ਤੇ ਬੈਠੇ।*

ਸੰਨ 1930 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ (40) ਦੀ ਛਤਰ ਛਾਇਆ ਹੇਠ ਇੰਦਰ ਸਿੰਘ ਚਕ੍ਰਵਰਤੀ ਜੀ (26) ਨੇ ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ (58) ਅੰਮ੍ਰਿਤਸਰ "ਖਾਲਸਾ ਸਮਾਚਾਰ" ਦੇ ਮਾਲਕ ਜੀ ਤੋਂ ਇਹ ਲਿਖ ਭੇਜਣ ਦੀ ਮੰਗ ਕੀਤੀ ਕਿ ਆਪ ਸਤਿਗੁਰੂ ਰਾਮ ਸਿੰਘ ਜੀ ਬਾਰੇ ਆਪਣੀ ਭਾਵਨਾ ਲਿਖਕੇ ਭੇਜਣ ਦੀ ਕ੍ਰਿਪਾ ਕਰੋ। ਇਸ ਤਰ੍ਹਾਂ ਭਾਈ ਵੀਰ ਸਿੰਘ ਨੇ ਆਪਣੀ ਭਾਵਨਾ ਸਤਿਜੁਗ ਦੇ ਬਸੰਤ ਨੰਬਰ ਜੋਗ ਲਿਖ ਭੇਜੀ। ਸੰਤ ਤਰਨ ਸਿੰਘ ਜੀ ਵਹਿਮੀ ਆਪਣੀ ਪੁਸਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨ' ਈ: 1962

(ਸੰਮਤ 2019) ਵਿਚ ਸਫਾ 212 ਤੋਂ 215 'ਤੇ ਲਿਖਦੇ ਹਨ।

## ਲਿਖਤ ਭਾਈ ਵੀਰ ਸਿੰਘ ਜੀ

### ਜਨਮ 1872 ਆਯੂ 85 ਦੇਹਾਂਤ 1957

ਸਾਨੂੰ ਭਾਈ ਇੰਦਰ ਸਿੰਘ ਜੀ ਚਕ੍ਰਵਰਤੀ ਬਹੁਤ ਦੇਰ ਤੋਂ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਰੂਹਾਨੀ ਜੀਵਨ ਸੰਬੰਧੀ ਕੁਝ ਲਿਖਨ ਲਈ ਪ੍ਰੇਰਨਾਂ ਕਰ ਰਹੇ ਹਨ। ਓਹ ਗੁਰੂ ਸਾਹਿਬਾਂ ਦੇ ਚਲਾਏ ਹੋਏ ਮਾਰਗ ਦੇ ਧਾਨੀ ਹਨ, ਬਾਬਾ ਜੀ ਕਿਸੇ ਓਪਰੇ ਮਜ਼ਹਬ ਦੇ ਬਾਨੀ ਨਹੀਂ ਹੋਏ।"

ਆਪ ਸਿਖ ਸੈਨਾ ਦੇ ਸਿਪਾਹੀ ਸਨ, ਜਦ ਲਾਹੌਰ ਦਰਬਾਰ ਨੇ ਸਰਹੱਦੀ ਇਲਾਕੇ ਦੀ ਸੁਧਾਈ ਲਈ ਚੜ੍ਹਾਈ ਕੀਤੀ ਸੀ, ਇਹ ਨਾਲ ਸਨ। ਹਜ਼ਰੋਂ ਦੇ ਮਕਾਮ ਤੇ ਆਪ ਦੀ ਬਾਬਾ ਬਾਲਕ ਸਿੰਘ ਜੀ ਨਾਲ ਭੇਟ ਹੋਈ। ਬਾਬਾ ਜੀ ਆਪਨੇ ਸਮੇਂ ਦੇ ਸਿਧ ਤੇ ਪੂਰਨ ਪੁਰਖ ਸਨ। ਵੇਖਦੇ ਹੀ ਸਮਝ ਗਏ ਕਿ ਇਹ ਸਿਪਾਹੀ ਕਲਗੀਧਰ ਜੀ ਦੀ ਮੁਕਤੀ ਫੌਜ ਦਾ ਜਰਨੈਲ ਬਣੇਗਾ, ਇਹਨਾਂ ਨੂੰ ਆਪਣੇ ਪਾਸ ਬਠਾਇਆ ਤੇ ਨਾਮ ਦਿਤਾ।

ਬਾਬਾ ਬਾਲਕ ਸਿੰਘ ਜੀ ਦੀ ਦਿਤੀ ਨਾਮ ਦੀ ਕਣੀ ਅਫਲ ਜਾਣ ਵਾਲੀ ਨਹੀਂ ਸੀ। ਉਹਨਾਂ ਨੇ ਵੇਖਕੇ ਬੀਜ ਪਾਇਆ ਸੀ ਥੋੜੇ ਚਿਰ ਵਿਚ ਹੀ ਬਾਬਾ ਰਾਮ ਸਿੰਘ ਜੀ ਦੇ ਅੰਦਰ ਪਰੇਮ ਰੋਮ ਰੋਮ ਵਿਚ ਸਮਾ ਗਿਆ। ਚੇਹਰੇ ਤੇ ਜਲਾਲ ਛਾ ਗਿਆ, ਮਥੇ ਤੇ ਨੂਰ ਚਮਕਣ ਲਗਾ। ਅੱਖਾਂ ਸਰੂਰ ਵਿਚ ਹੋ ਗਈਆਂ, ਨਾਮ ਵਿਹੂਣੇ ਜਗਤ ਨੂੰ ਵਾਹਿਗੁਰੂ ਨਾਲ ਜੋੜਨ ਦੀ ਅਕਾਂਖਿਆ ਸੀਨੇ ਵਿਚ ਪ੍ਰਬਲ ਹੋ ਉਠੀ ਤੇ ਆਪ ਨੇ ਸਿਖੀ ਦੇ ਪ੍ਰਚਾਰ ਨੂੰ ਆਪਣਾ ਮੁਖ ਪ੍ਰਯੋਜਨ ਬਣਾ ਲਿਆ। ਪਿੰਡ ਪਿੰਡ ਦੀਵਾਨ ਸਜਨ ਲੱਗੇ। ਅੰਮ੍ਰਿਤ ਦੇ ਬਾਟੇ ਤਿਆਰ ਹੋਣ ਲਗੇ। ਜਿਸ ਨੇ ਆਪਦੀ ਪਵਿਤ੍ਰ ਰਸਨਾਂ ਤੋਂ ਉਪਦੇਸ਼ ਸੁਣਿਆ ਉਹ ਮੋਹਿਤ ਹੋ ਗਿਆ। ਜੋ ਇਹਨਾ ਦੀ ਸੰਗਤ ਵਿਚ ਆਇਆ ਸਿਦਕ ਨਾਲ ਭਰ ਗਿਆ। ਜਿਸਨੇ ਇਹਨਾ ਦੀ ਰਹਿਣੀ ਵੇਖੀ, ਹਲੂਲੇ ਰੰਗ ਵਿਚ ਰੰਗਿਆ ਗਿਆ। ਇਤਿਹਾਸ ਦਸਦਾ ਹੈ, ਨਾ ਕੇਵਲ ਇਤਿਹਾਸ ਦਸਦਾ ਹੈ ਬਲਕਿ ਇਸ ਅਲੌਕਿਕ ਦ੍ਰਿਸ਼ ਨੂੰ ਅੱਖੀਂ ਵੇਖਣ ਵਾਲੇ ਦਸਦੇ ਹਨ ਕਿ ਸੈਂਕੜੇ ਤੇ ਹਜ਼ਾਰਾਂ ਨਹੀਂ ਬਲਕਿ ਲਖਾਂ ਆਦਮੀ ਆਪ ਦੇ ਗਿਰਦ ਜਮਾ ਹੋਣ ਲਗੇ। ਜਿਨਾਂ ਨੇ ਨਾਮ ਨੂੰ ਆਪਣਾ ਅਧਾਰ ਬਣਾ ਲਿਆ ਤੇ ਨਾਮ ਦੇ ਰਸ ਵਿਚ ਸਰਸਾਰ ਹੋ ਗਏ।

ਹੁਣ ਭੀ ਵੇਖਣ ਵਿਚ ਆਉਂਦਾ ਹੈ ਕਿ ਗੁਰਬਾਣੀ ਸੁਣਦੇ ਹੀ ਨਾਮਧਾਰੀ ਬਿਹਬਲ ਹੋ ਉਠਦੇ ਹਨ। ਇਸ ਗਏ ਗੁਜਰੇ ਜਮਾਨੇ ਵਿਚ ਵੀ ਨਾਮਧਾਰੀ ਵੀਰਾਂ ਦੀ ਸਾਦਗੀ ਗੁਰਬਾਣੀ

ਪਿਆਰ ਗੁਰ ਮਰਿਯਾਦਾ ਵਿਚ ਪ੍ਰਪੱਕਤਾ ਤੇ ਰਹਿਤ ਬਹਿਤ ਦੀ ਦ੍ਰਿੜਤਾ ਅਜੇਹੇ ਗੁਣ ਹਨ, ਜਿੰਨਾ ਤੋਂ ਅਜ ਵੀ ਰਹਿਨੁਮਾਈ ਲਈ ਜਾ ਸਕਦੀ ਹੈ।

ਅਜ ਬਾਬਾ ਰਾਮ ਸਿੰਘ ਜੀ ਦਾ ਜਨਮ ਦਿਨ ਹੈ, ਨਾਮਧਾਰੀ ਵੀਰ ਬਾਬਾ ਜੀ ਦੇ ਜਨਮ ਉਤਸਵ ਨੂੰ ਮਨਾ ਰਹੇ ਹਨ, ਸਿਖ ਮਾਤਰ ਨੂੰ ਇਹਨਾ ਨਾਲ ਇਸ ਖੁਸ਼ੀ ਵਿਚ ਸ਼ਾਮਲ ਹੋਣਾ ਚਾਹੀਦਾ ਹੈ।

ਬਾਬਾ ਰਾਮ ਸਿੰਘ ਜੀ ਉਹ ਮਹਾਨ ਹਸਤੀ ਹਨ, ਜਿੰਨਾ ਦੀ ਰਾਹੀਂ ਸੈਂਕੜੇ ਨਹੀਂ ਹਜਾਰਾਂ ਤੇ ਲੱਖਾਂ ਰੂਹਾਂ ਸਿਧੀ ਮੰਡਲ ਵਿਚ ਆਈਆਂ। ਕਲਗੀ ਵਾਲੇ ਦੇ ਜਹਾਜ ਦੇ ਚੜ੍ਹੀਆਂ ਤੇ ਸੁਖੀ ਹੋਈਆਂ, ਮੈਨੂੰ ਇਹ ਗਲ ਲਿਖਦਿਆਂ ਰਤਾ ਜਿੰਨਾ ਵੀ ਝਿਜਕ ਨਹੀਂ ਕਿ ਲਾਹੌਰ ਸਿਖ ਦਰਬਾਰ ਦਾ ਸੂਰਜ ਅਸਤ ਹੋਣ ਦੇ ਦਿਨ ਤੋਂ ਲੈ ਕੇ ਅਜ ਤਕ ਕੋਈ ਵੀ ਅਜੇਹੀ ਵਿਅਕਤੀ ਵੇਖਣ ਵਿਚ ਨਹੀਂ ਆਈ। ਜਿਸਨੇ ਗੁਰਬਾਣੀ ਗੁਰਮਤ ਤੇ ਅੰਮ੍ਰਿਤ ਦਾ ਇਤਨਾ ਪ੍ਰਚਾਰ ਕੀਤਾ ਹੋਵੇ। ਜਿਨਾ ਕਿ ਬਾਬਾ ਰਾਮ ਸਿੰਘ ਜੀ ਨੇ ਕੀਤਾ ਹੈ, ਕੀ ਅਜੇਹੀ ਸੂਰਤ ਵਿਚ ਨਾਮ ਦੇ ਰਸੀਏ ਕਲਗੀਆਂ ਵਾਲੇ ਦੇ ਪਰਮ ਪ੍ਰਚਾਰਕ ਜਰਨੈਲ ਤੇ ਗੁਰਮੁਖ ਪਿਆਰੇ, ਬਾਬਾ ਰਾਮ ਸਿੰਘ ਜੀ ਜੇਹੇ ਕਰਨੀ ਦੇ ਸੂਰੇ ਮਹਾਂ ਪੁਰਖ ਦੇ ਜਨਮ ਉਤਸਵ ਦੀ ਖੁਸ਼ੀ ਵਿਚ ਸ਼ਾਮਲ ਹੋਣਾ ਸਿਖ ਮਾਤਰ ਲਈ ਜਰੂਰੀ ਨਹੀਂ ਜੇ ਸਿਖ ਬਾਬਾ ਜੀ ਦੇ ਸਤਿਕਾਰ ਦੇ ਸਨਮਾਨ ਵਿਚ ਹਿਸਾ ਨਹੀਂ ਲੈਣਗੀ, ਤਦ ਉਹ ਆਪਣੇ ਫਰਜ ਦੇ ਪੂਰਾ ਕਰਨ ਤੋਂ ਕੋਰੀ ਰਹਿਣਗੀ।

# ਸਿਖ ਰਾਜ ਦੇ ਖਾਤਮੇ ਤੋਂ ਉਪਰੰਤ

## *ਮਹਾਰਾਣੀ ਜਿੰਦ ਕੌਰ ਤੇ ਕੰਵਰ ਦਲੀਪ ਸਿੰਘ*

141 | 29 ਮਾਰਚ 1849 ਨੂੰ ਕੰਵਰ ਦਲੀਪ ਸਿੰਘ (12) ਦੇ ਰਾਜ ਨੂੰ ਅੰਗ੍ਰੇਜ਼ ਨੇ ਧੋਖੇ ਨਾਲ ਸੰਭਾਲਿਆ।

ਅੰਗ੍ਰੇਜ਼ ਨੇ ਕੰਵਰ ਦਲੀਪ ਸਿੰਘ (੧੨) ਨੂੰ ਡਾਕਟਰ ਜਾਨ ਲੋਗਨ ਦੀ ਨਿਗਰਾਨੀ ਹੇਠ ਫਤਹਿਗੜ੍ਹ (ਯੂ. ਪੀ. ਫਰੁਖਾਬਾਦ) ਭੇਜ ਦਿੱਤਾ ਅਤੇ ਮਹਾਰਾਣੀ ਜਿੰਦ ਕੌਰ (32) ਨੂੰ ਸ਼ੇਖੂਪੁਰੇ ਜੇਲ੍ਹ ਵਿਚ ਭੇਜ ਦਿੱਤਾ।

141 | ਅਗਸਤ 1849 ਵਿਚ ਅੰਗ੍ਰੇਜ਼ ਨੇ ਮਹਾਰਾਣੀ ਜਿੰਦ ਕੌਰ (32) ਨੂੰ ਸ਼ੇਖੂਪੁਰੇ ਤੋਂ ਚੁਨਾਰ (ਯੂ. ਪੀ. ਜ਼ਿਲਾ ਮਿਰਜ਼ਾਪੁਰ) ਭੇਜ ਦਿੱਤਾ।

145 | ਮਾਰਚ 1853 ਵਿਚ ਕੰਵਰ ਸਿੰਘ ਦਲੀਪ ਸਿੰਘ (16) ਜੋ ਡਾਕਟਰ ਜਾਨ ਲੋਗਨ ਦੀ ਨਿਗਰਾਨੀ ਹੇਠ (ਫਤਹਿਗੜ੍ਹ) ਮਿਸ਼ਨ ਸਕੂਲ ਵਿਚ ਪੜ੍ਹ ਰਿਹਾ ਸੀ ਨੇ ਈਸਾਈ ਮਤ ਧਾਰਨ ਕਰ ਲਿਆ ਤੇ ਕੇਸ ਕਟਵਾ ਕੇ ਤੋਹਫੇ ਦੇ ਤੌਰ ਤੇ ਲੇਡੀ ਲੋਗਨ ਦੀ ਭੇਟਾ ਕਰ ਦਿੱਤੇ।

146 | 19 ਅਪ੍ਰੈਲ 1854 ਨੂੰ ਕੰਵਰ ਦਲੀਪ ਸਿੰਘ (17) ਇੰਗਲੈਂਡ ਚਲਾ ਗਿਆ। ਮਹਾਰਾਣੀ ਜਿੰਦ ਕੌਰ ਜੋ ਕਿ ਚੁਨਾਰ ਜੇਲ੍ਹ ਤੋਂ ਫਕੀਰੀ ਭੇਸ ਵਿਚ ਨਿਕਲ ਕੇ ਨੇਪਾਲ ਪਜੀ ਸੀ।

153 | ਸੰਨ 1861 ਤਕ ਨੇਪਾਲ ਫਕੀਰੀ ਭੇਸ ਵਿਚ ਰਹੀ। ਨੇਪਾਲ ਤੋਂ ਰਾਣੀ ਜਿੰਦਾ (44) ਆਪਣੇ ਬੱਚੇ ਕੰਵਰ ਦਲੀਪ ਸਿੰਘ (24) ਕੋਲ ਇੰਗਲੈਂਡ ਪਹੁੰਚੀ।

155 | 1 ਅਗਸਤ 1863 ਨੂੰ ਰਾਣੀ ਜਿੰਦ ਕੌਰ (46) ਦਾ ਦੇਹਾਂਤ ਲੰਡਨ ਹੋ ਗਿਆ। ਇਸ ਦਾ ਸਸਕਾਰ ਹਿੰਦੁਸਤਾਨ ਲਿਆ ਕੇ ਬੰਬਈ ਦੇ ਇਹਾਤੇ ਨਾਸਕ ਨਗਰ ਕੀਤਾ ਗਿਆ।

156 | 7 ਜੂਨ 1864 ਨੂੰ ਦਲੀਪ ਸਿੰਘ (27) ਨੇ ਮਿਸ ਬੰਬਾ ਨਾਲ ਸ਼ਾਦੀ ਕਰਵਾਈ। ਇਹ ਮਿਸ ਬੰਬਾ ਜਰਮਨ ਸੌਦਾਗਰ (ਵਿਉਪਾਰੀ) ਦੀ ਲੜਕੀ ਮਿਸ਼ਨ

| | | |
|---|---|---|
| | | ਸਕੂਲ ਵਿਚ ਪੜ੍ਹਦੀ ਸੀ। (ਜਿਸ ਤੋਂ ਦਲੀਪ ਸਿੰਘ ਦੇ ਤਿੰਨ ਪੁਤਰ ਤਿੰਨ ਪੁਤਰੀਆਂ ਹੋਈਆਂ) |
| 182 | 1890 | ਵਿਚ ਮਿਸ ਬੰਬਾ ਦਾ ਦੇਹਾਂਤ ਹੋ ਗਿਆ। ਕੰਵਰ ਦਲੀਪ ਸਿੰਘ (53) ਨੇ ਦੂਸਰੀ ਸ਼ਾਦੀ ਮਿਸ ਏ. ਡੀ. ਨਾਲ ਕਰਾਈ। |
| 185 | 22 ਅਕਤੂਬਰ | 1893 ਨੂੰ ਕੰਵਰ ਦਲੀਪ ਸਿੰਘ (56) ਦੀ ਮੌਤ ਅਨਾਥਾਂ ਦੀ ਤਰ੍ਹਾਂ ਪੈਰਸ ਦੇ ਗੰਡ ਹੋਟਲ ਵਿਚ ਹੋਈ। ਇਸ ਦੀ ਦੇਹ ਇੰਗਲੈਂਡ ਲੈ ਆ ਕੇ "ਐਲਵਰਡਨ" ਦੇ ਹਾਤੇ ਵਿਚ ਈਸਾਈ ਰੀਤੀ ਅਨੁਸਾਰ ਦਫਨ ਕੀਤੀ ਗਈ। |

ਭਾਗ 12

# ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਜਨਮ

9 ਮਾਰਚ 1890 (ਚੇਤ ਵਦੀ ਤੀਜ ਐਤਵਾਰ)

ਆਯੂ 69 ਸਾਲ 5 ਮਹੀਨੇ 12 ਦਿਨ

ਜੋਤੀ ਜੋਤ ਸਮਾਏ

22 ਅਗਸਤ 1959 (5 ਭਾਦਰੋਂ ਸੰਮਤ 2016)

# ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਪਿਤਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਾਤਾ ਜੀਵਨ ਕੌਰ ਜੀ, ਪਿੰਡ ਥਰਾਜ, ਪਤਨੀ ਭੁਪਿੰਦਰ ਕੌਰ ਜੀ ਗੁਰੂ ਸਰ (ਗਦੋਂ ਡੋਬ)

## ਜਨਮ

182 1 ਮਾਰਚ 1890 (ਚੇਤ ਵਦੀ ਤੀਜ ਸੰਮਤ 1946) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਵਿੱਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਜੀਵਨ ਕੌਰ ਜੀ (30) ਦੀ ਕੁਖੋਂ ਹੋਇਆ।

## ਗੱਦੀ ਤੇ

198 17 ਮਈ 1906 (ਸੰਮਤ 1963) ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ (87) ਜੋਤੀ-ਜੋਤ ਸਮਾਏ ਜੋ ਸਤਿਗੁਰੂ ਪਰਤਾਪ ਸਿੰਘ ਜੀ (16) ਗੱਦੀ ਤੇ ਬੈਠੇ। ਉਸ ਵਕਤ ਆਪ ਜੀ ਦੇ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ (14), ਮਹਾਰਾਜ ਗੁਰਦਿਆਲ ਸਿੰਘ ਜੀ (9), ਮਾਤਾ ਜੀਵਨ ਕੌਰ ਜੀ (46) ਸਨ।

198 3 ਜੂਨ ਸੰਨ 1906 ਨੂੰ ਨਿਮਾਣੀ ਇਕਾਦਸ਼ੀ ਤੇ ਸਤਿਗੁਰੂ ਹਰੀ ਸਿੰਘ ਜੀ ਨਮਿਤ ਪਾਠਾਂ ਦੇ ਭੋਗ ਪਾਏ ਗਏ।

198 ਜੁਲਾਈ ਸੰਨ 1906 ਵਿੱਚ ਸਤਿਗੁਰੂ ਜੀ (16) ਨੇ ਭੈਣੀ ਸਾਹਿਬ ਦੇ ਨੇੜੇ ਹੀ ਰੋਪੜ ਵਾਲੀ ਨਹਿਰ ਤੇ ਤਪੱਸਿਆ ਭਗਤੀ ਦੀ ਤਿਆਰੀ ਕੀਤੀ।

199 1 ਮਾਰਚ ਸੰਨ 1907 ਨੂੰ ਸਤਿਗੁਰੂ ਜੀ (17) ਨੇ ਪਹਿਲਾ ਹੋਲਾ ਨਗਾਹਿਰੇ (ਗੁਜਰਾਤ) ਵਿਚ ਕੀਤਾ।

199 22 ਜੂਨ 1907 ਨੂੰ ਨਿਮਾਣੀ ਦਾ ਮੇਲਾ ਭੈਣੀ ਸਾਹਿਬ ਵਿਚ ਕੀਤਾ।

200 19 ਮਾਰਚ 1908 ਨੂੰ ਸਤਿਗੁਰੂ ਜੀ (18) ਨੇ ਸੇਠ ਲੱਧਾ ਸਿੰਘਾ ਦੀ ਅਰਜ਼ ਤੇ ਫਿਲੋਕੇ (ਗੁਜਰਾਂਵਾਲਾ) ਹੋਲੇ ਮਹੱਲੇ ਦਾ ਮੇਲਾ ਕੀਤਾ।

201 8 ਮਾਰਚ 1909 ਨੂੰ ਸਤਿਗੁਰੂ ਜੀ (19) ਨੇ ਹੋਲੇ ਮਹੱਲੇ ਦਾ ਮੇਲਾ ਸ਼ੇਖੂਪੁਰੇ ਕੀਤਾ।

202 26 ਮਾਰਚ 1910 ਨੂੰ ਸਤਿਗੁਰੂ ਜੀ ਨੇ ਹੋਲੇ ਮਹੱਲੇ ਦਾ ਮੇਲਾ ਚਕ ਨੰ: 48 (ਸਰਗੋਧਾ ਵਿਖੇ) ਕੀਤਾ

202 23 ਜੂਨ 1910 ਨੂੰ ਸਤਿਗੁਰੂ ਜੀ (20) ਨੇ ਨਿਮਾਣੀ ਦਾ ਮੇਲਾ ਭੈਣੀ ਸਾਹਿਬ ਕੀਤਾ।

## ਦਸਤਾਰੇ ਸਿੱਧੋ

202 ਸਤੰਬਰ 1910 (ਅਸੂ ਸੰਮਤ 1967) ਨੂੰ ਅਸੂ ਦਾ ਮੇਲਾ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ (20) ਨੇ ਮਾਤਾ ਜੀਵਨ ਕੌਰ (51) ਜੀ ਨੂੰ ਨਾਲ ਲੈ ਸ: ਸੁੰਦਰ ਸਿੰਘ, ਭਗਵਾਨ ਸਿੰਘ ਮਾਨ ਜੀ ਦੀ ਅਰਜ਼ ਤੇ ਮਾਨਾਂ ਵਾਲੇ ਜ਼ਿਲਾ ਸ਼ੇਖੂਪੁਰਾ ਵਿਚ ਕੀਤਾ। ਇਸ ਮੇਲੇ ਤੇ ਬਹੁਤ ਸਾਰੀ ਸੰਤ ਮੰਡਲੀ ਵੀ

ਆਈ। ਇਸ ਮੰਡਲੀ ਵਿਚ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਜੋ ਕਿ ਬਹੁਤ ਮਸਤੀ ਅਤੇ ਚੜ੍ਹਦੀ ਕਲਾ ਵਿਚ ਸਨ ਆਏ। ਸੰਤ ਮੰਡਲੀ ਦੀ ਅਰਜ਼ ਮੰਨ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਸਤਾਰਾ ਸਿੱਧਾ ਕਰ ਲਿਆ। ਕੁਝ ਸਿੱਖਾਂ ਦੇ ਨਾਂਹ ਨੁੱਕਰ ਕਰਦਿਆਂ ਵੀ ਮੰਗਲ ਸਿੰਘ ਨੇ ਹੱਥ ਨਾਲ ਦਸਤਾਰੇ ਸਿੱਧੇ ਕਰ ਦਿੱਤੇ। ਮਹਾਰਾਜ ਗੁਰਦ੍ਵਿਆਲ ਸਿੰਘ (13) ਅਤੇ ਮਹਾਰਾਜ ਨਿਹਾਲ ਸਿੰਘ (18) ਜੀ ਨੇ ਸਿੱਧਾ ਦਸਤਾਰਾ ਨਾ ਕਰਨ ਦਿੱਤਾ। ਮਹਾਰਾਜ ਨਿਹਾਲ ਸਿੰਘ ਜੀ ਨਾਲ ਸੰਤ ਮੰਗਲ ਸਿੰਘ ਜੀ ਧੱਕਾ ਕਰਨ ਲੱਗੇ ਤਾਂ ਇਕ ਸਿਖ ਦਾ ਕੋਲ ਸੋਟਾ ਪਿਆ ਮਹਾਰਾਜ ਨਿਹਾਲ ਸਿੰਘ ਜੀ ਚੁੱਕ ਮਾਰਨ ਲੱਗੇ ਪਰ ਬਚਾ ਹੋ ਗਿਆ। ਸੂ: ਸੁੰਦਰ ਸਿੰਘ ਸਿੰਘ ਮਾਨ ਜੀ ਨੇ ਮਾਤਾ ਜੀਵਨ ਕੌਰ ਜੀ ਦੇ ਅੱਗੇ ਹਥ ਜੋੜ ਬੇਨਤੀ ਕੀਤੀ ਕਿ ਸੰਤ ਮੰਡਲੀ ਨੇ ਇਹ ਕੰਮ ਸਾਡੀ ਸਲਾਹ ਨਾਲ ਨਹੀਂ ਕੀਤਾ। ਮਾਤਾ ਜੀ ਨੇ ਕਿਹਾ ਕਿ ਤੁਹਾਡਾ ਕਈ ਦੋਸ਼ ਨਹੀਂ। ਮੇਲੇ ਦਾ ਭੋਗ ਪਾ ਕੇ ਭੈਣੀ ਸਾਹਿਬ ਆ ਗਏ।

ਸਤਿਗੁਰੂ ਜੀ ਨੇ ਕਿਹਾ ਕਿ ਮੈਂ ਅੱਗੇ ਤੋਂ ਇਸ ਤਰ੍ਹਾਂ ਦੇ ਮੇਲੇ ਤੇ ਦੌਰੇ ਨਹੀਂ ਕਰਨੇ।

ਪੜ੍ਹੋ ਭਾਗ ਪਹਿਲਾ ਜਸ ਜੀਵਨ ਸਫਾ 114-115-116 ਰਚਿਤ ਤਰਨ ਸਿੰਘ ਵਹਿਮੀ (69) ਨਵੰਬਰ 1971।

204 ਸੰਨ 1912 ਵਿਚ ਬਾਬਾ ਨਾਰਾਇਣ ਸਿੰਘ ਜੀ (71) ਜੋ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਨਾਭਾ ਦੀ ਗੱਦੀ ਦੇ ਦੂਸਰੇ ਮਹੰਤ ਸਨ। ਆਪਣੇ ਦਾਦਾ ਸਰੂਪ ਸਿੰਘ ਜੀ ਤੋਂ ਬਾਬਾ ਅਜਾਪਾਲ ਸਿੰਘ ਜੀ ਬਾਰੇ ਸੁਣੀਆਂ ਸਾਖੀਆਂ ਆਪਣੇ ਛੋਟੇ ਪੁਤਰ ਕਿਸ਼ਨ ਸਿੰਘ ਜੀ (39) ਨੂੰ ਲਿਖਵਾਈਆਂ।

("ਜੋ ਇਹ ਹਸਤ ਲਿਖਤ ਪੁਸਤਕ" ਇਤਿਹਾਸ ਬਾਬਾ ਅਜਾਪਾਲ ਸਿੰਘ ਜੀ ਬਾਰੇ ਹੋਈ)

204 ਮਾਰਚ ਸੰਨ 1912 ਦਾ ਹੋਲਾ ਮਹੱਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ (22) ਜੀ ਨੇ ਅਨੰਦਪੁਰ ਸਾਹਿਬ ਕੀਤਾ।

## ਮਹਾਰਾਜ ਨਿਹਾਲ ਸਿੰਘ ਜੀ (21) ਦਾ ਵਿਵਾਹ

205 ਮਾਰਚ ਸੰਨ 1913 ਨੂੰ ਸਤਿਗੁਰੂ ਪ੍ਰਤਾਪ ਸਿੰਘ (23) ਜੀ ਦੇ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ (21) ਦਾ ਵਿਵਾਹ ਲਾਹੌਰ ਸ: ਧਿਆਨ ਸਿੰਘ ਜੀ ਰਾਮਗੜ੍ਹੀਏ ਜੀ ਦੀ ਸਪੁੱਤ੍ਰੀ ਸਤਵੰਤ ਕੌਰ ਨਾਲ ਹੋਇਆ।

## ਵਿਵਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (24)

ਪਿੰਡ ਗਾਦਾਂ ਡੇਖ (ਗੁਰੂ ਸਰ) ਦੇ ਜੱਟ ਸਿੱਖ ਪ੍ਰਵਾਰ ਦੇ ਸੁੰਦਰ ਸਿੰਘ ਅਤੇ ਇਸ ਦੀ ਧਰਮ ਪਤਨੀ ਰਾਮ ਕੌਰ ਜੀ ਨੇ ਘਰ ਵਿੱਚ ਸਲਾਹ ਕੀਤੀ ਕਿ ਅਸੀਂ ਆਪਣੀ ਪੁੱਤ੍ਰੀ ਵੀਰੋ ਦਾ ਰਿਸ਼ਤਾ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕਰ ਦੇਈਏ। ਇਸ ਬਾਰੇ ਸੁੰਦਰ ਸਿੰਘ ਜੀ ਆਪਣੇ ਵੱਡੇ ਭਰਾ ਸੌਦਾ ਸਿੰਘ ਨਾਲ ਸਲਾਹ ਕੀਤੀ।

ਇਸ ਵੱਡੇ ਭਰਾ ਨੇ ਸਲਾਹ ਤਾ ਕੀ ਦੇਣੀ ਸੀ। ਇਸ ਨੇ ਬੀਬੀ ਵੀਰੋ ਦਾ ਰਿਸ਼ਤਾ ਗੁਰਮੁਖ ਸਿੰਘ ਜ਼ੈਲਦਾਰ ਨੀਲਿਆਂ ਵਾਲੀ ਜੱਟ ਸਿੱਖ ਦੇ ਪੁੱਤਰ ਨਾਲ ਕਰ ਦਿਤਾ। ਬੀਬੀ ਵੀਰੋ ਦੇ ਪਿਤਾ ਸੁੰਦਰ ਸਿੰਘ ਜੀ ਬੀਮਾਰ ਹੋ ਗਏ। ਮਾਤਾ ਜੀਵਨ ਕੌਰ ਜੀ ਦੌਰਾ ਕਰਦੇ ਹੋਏ ਆਪਣੇ ਸਪੁੱਤ੍ਰ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਪਿੰਡ ਗੁਰੂ ਸਰ ਸੁੰਦਰ ਸਿੰਘ ਦਾ ਪਤਾ ਲੈਣ ਵਾਸਤੇ ਆ ਗਏ।

ਸੁੰਦਰ ਸਿੰਘ ਅਤੇ ਇਸ ਦੀ ਪਤਨੀ ਨੇ ਰਿਸ਼ਤੇ ਬਾਰੇ ਸਾਰੀ ਵਾਰਤਾ ਦੱਸੀ ਤੇ ਆਪਣੇ ਦਿਲੋਂ ਇਹ ਮੰਗ ਕੀਤੀ ਕਿ ਬੀਬੀ ਵੀਰੋ ਦਾ ਰਿਸ਼ਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕਰਨਾ ਚਾਹੁੰਦੇ ਹਾਂ। ਸਾਰੀ ਵਾਰਤਾ ਸੁਣ ਕੇ ਮਾਤਾ ਜੀਵਨ ਕੌਰ ਜੀ ਨੇ ਉਹਨਾਂ ਦੀ ਅਰਜ਼ ਪ੍ਰਵਾਨ ਕਰ ਹਾਂ ਕਰ ਦਿਤੀ। ਸੌਦਾ ਸਿੰਘ ਅਤੇ ਗੁਰਮੁਖ ਸਿੰਘ ਨੂੰ ਇਸ ਗਲ ਦਾ ਪਤਾ ਲਗ ਗਿਆ। ਸੌਦਾ ਸਿੰਘ ਨੇ ਕਹਿ ਦਿੱਤਾ ਕਿ ਪ੍ਰਤਾਪ ਸਿੰਘ ਦਾ ਸਿਰ ਵੇਹਿਆ ਤੇ ਬੈਠਿਆਂ ਹੀ ਵੱਢ ਦੇਵਾਗਾ। ਇਲਾਕੇ ਦਾ ਜ਼ੈਲਦਾਰ ਗੁਰਮੁਖ ਸਿੰਘ ਹੀ ਹੈ, ਸਾਨੂੰ ਕਿਸੇ ਦਾ ਕੋਈ ਡਰ ਨਹੀਂ ਹੈ। ਸੰਤ ਸੁੰਦਰ ਸਿੰਘ ਜੀ ਜੋ ਬੀਮਾਰ ਸਨ ਚੜ੍ਹਾਈ ਕਰ ਗਏ। ਵੀਰੋ ਜੀ ਦੇ ਭਾਈ ਮੀਹਾਂ ਸਿੰਘ ਜੀ ਆਪਣੇ ਪਿਤਾ ਦਾ ਭੋਗ ਪਵਾ ਸੰਗ ਗਾਦਾ ਭੈਣੀ ਸਾਹਿਬ ਗਏ। ਮਾਤਾ ਜੀਵਨ ਕੌਰ ਜੀ ਨਾਲ ਸਲਾਹ ਕਰਕੇ ਮੀਹਾਂ ਸਿੰਘ ਜੀ ਵਿਵਾਹ ਦੀ ਤਾਰੀਖ਼

206 20 ਦਸੰਬਰ ਸੰਨ 1914 (7 ਪੋਹ ਸੰਮਤ 1971) ਮਿੱਥ ਵਾਪਸ ਗੁਰੂ ਸਰ ਆ ਗਏ। ਸੌਦਾ ਸਿੰਘ ਦੇ ਭੈੜੇ ਵਿਚਾਰਾਂ ਅਤੇ ਧਮਕੀਆਂ ਤੋਂ ਡਰਦਿਆਂ ਮੀਹਾਂ ਸਿੰਘ ਜੀ ਨੇ ਫੀਰੋਜ਼ਪੁਰ ਜਾ ਕੇ ਕਾਨਰ ਸਾਹਿਬ ਅੰਗ੍ਰੇਜ਼ ਨੂੰ ਸਾਰੀ ਹਕੀਕਤ ਲਿਖ ਦਰਖ਼ਾਸਤ ਦਿੱਤੀ। ਕਾਨਰ ਸਾਹਿਬ ਨੇ ਥਾਣਾ ਅਬੋਹਰ ਤੋਂ ਪੁਲੀਸ

ਰੀਪੋਰਟ ਮੰਗੀ। ਮੀਹਾਂ ਸਿੰਘ ਜੀ ਪੁਲਸ ਰੀਪੋਰਟ ਲੈ ਕੇ ਕਾਨਰ ਸਾਹਿਬ ਕੋਲ ਪੁਜ ਗਏ।

ਕਾਨਰ ਸਾਹਿਬ ਨੇ ਪੁਲਸ ਨੂੰ ਹੁਕਮ ਲਿਖ ਦਿਤਾ ਕਿ ਸੌਦਾ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਸਤ ਦਿਨ ਥਾਣੇ ਨਜ਼ਰ ਬੰਦੀ ਵਿਚ ਰਖਿਆ ਜਾਵੇ ਜਾਂ ਉਹ ਗੁਰੂਸਰ ਤੋਂ ਦੂਰ ਚਲਾ ਜਾਵੇ। ਸੌਦਾ ਸਿੰਘ ਨੇ ਥਾਣੇ ਅਬੋਹਰ ਵਿੱਚ ਲਿਖ ਦਿੱਤਾ ਕਿ ਮੈਂ ਸਮੇਤ ਸਾਥੀਆਂ 7 ਦਿਨ ਲਈ ਪਿੰਡੋਂ ਬਾਹਰ ਦੂਰ ਚਲਾ ਜਾਂਦਾ ਹਾਂ। ਇਸ ਤਰ੍ਹਾਂ ਸੌਦਾ ਸਿੰਘ ਸਮੇਤ ਸਾਥੀਆਂ ਪਿੰਡ ਗੁਰੂ ਸਰ ਛੱਡ ਆਪਣੀ ਧੀ ਕੋਲ ਰੁਪਾਣੇ ਚਲਾ ਗਿਆ।

206 19 ਦਸੰਬਰ 1914 ਨੂੰ ਸਾਰਾ ਗੁਰੂ ਪ੍ਰਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (24) ਮਹਾਰਾਜ ਨਿਹਾਲ ਸਿੰਘ ਜੀ (22) ਮਹਾਰਾਜ ਗੁਰਦਿਆਲ ਸਿੰਘ ਜੀ (19) ਮਾਤਾ ਜੀਵਨ ਕੌਰ ਜੀ (54) ਮਾਤਾ ਫਤਹਿ ਕੌਰ ਜੀ (52) ਸਮੇਤ ਬਹੁਤ ਸਾਰੀ ਸੰਤ ਮੰਡਲੀ ਅਤੇ ਸਾਧ ਸੰਗਤ ਸਵਾਰਿਆਂ ਅਤੇ ਗੱਡਿਆਂ ਤੇ ਚਲ ਕੇ ਭੈਣੀ ਸਾਹਿਬ ਤੋਂ ਸਾਨ੍ਹੇਵਾਲ ਸਟੇਸ਼ਨ ਤੇ ਪੁਜ ਕੇ ਗੱਡੀ ਤੇ ਸਵਾਰ ਹੋ ਪੱਕੀ ਸਟੇਸ਼ਨ ਤੇ ਜਾ ਉਤਰੇ। ਸਟੇਸ਼ਨ ਤੋਂ ਗੁਰੂ ਸਰ 6 ਕਿਲੋ ਮੀਟਰ ਹੈ। ਸਟੇਸ਼ਨ ਤੇ ਜੱਥ ਨੂੰ ਲੈਣ ਵਾਸਤੇ ਸਵਾਰੀਆਂ ਅਤੇ ਗੱਡੇ ਆਏ ਹੋਏ ਹਨ। ਸਭ ਸਾਧ ਸੰਗਤ ਸਵਾਰ ਹੋ ਸ਼ਾਮ ਨੂੰ ਗੁਰੂ ਸਰ ਪਹੁੰਚ ਗਏ। ਅਬੋਹਰ ਥਾਣੇ ਤੋਂ ਥਾਣੇ ਦਾਰ ਆਪਣੀ ਪੁਲਸ ਗਾਰਦ ਵੀ ਲੈ ਕੇ ਪਹੁੰਚ ਗਿਆ ਸੀ ਤਾ ਕਿ ਕੋਈ ਸ਼ਰਾਰਤ ਨਾ ਕਰ ਸਕੇ। ਸੁਖਤ ਸਾਧ ਸੰਗਤ ਨੇ ਤਿਆਰ ਹੋਇਆ ਪ੍ਰਸ਼ਾਦ ਛਕ ਰਾਤ ਬਿਸ੍ਰਾਮ ਕੀਤਾ।

20 ਦਸੰਬਰ 1914 ਸਵੇਰੇ ਤੜਕੇ ਹੀ ਸੰਤ ਮੰਡਲੀ ਨੇ ਆਸਾ ਜੀ ਦੀ ਵਾਰ ਸ਼ੁਰੂ ਕਰ ਦਿਤੀ। ਅੰਮ੍ਰਿਤ ਤਿਆਰ ਹੋਇਆ, ਹਵਨ ਕਰਕੇ ਵੇਦੀ ਗੱਡੀ ਗਈ। ਸਫੈਦ ਵਿਛੇ ਚਾਦਰਿਆਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ (24) ਬੈਠ ਸੁਭਾਏਮਾਨ ਹੋਏ। ਵੀਰ ਕੌਰ ਜੀ (16) ਨੇ ਆਕੇ ਸਤਿਗੁਰੂ ਜੀ ਦੇ ਗਲ ਵਿਚ ਮਾਲਾ ਪਾ ਚਰਨ ਪਰਸੇ ਤੇ ਨਾਲ ਸੁਭਾਏਮਾਨ ਹੋਏ। ਤਿਆਰ ਕੀਤਾ ਅੰਮ੍ਰਿਤ ਜੋੜੀ ਨੂੰ ਛਕਾਇਆ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਸੂਹੀ ਰਾਗ ਵਿਚੋਂ ਇਕ-ਇਕ ਕਰਕੇ ਚਾਰ ਲਾਵਾਂ ਪੜ੍ਹ ਵੇਦੀ ਅੰਦਰ ਅਗਨੀ ਦੁਆਲੇ ਚਾਰ ਫੇਰੇ ਹੋਏ। ਸਭ ਸੰਗਤਾ ਨੇ ਖੁਸ਼ੀਆਂ ਨਾਲ ਤਿਆਰ ਹੋਇਆ ਪ੍ਰਸ਼ਾਦ ਛਕਿਆ ਸ੍ਰੀ ਸਤਿਗੁਰੂ ਜੀ ਨੇ ਆਪਣੇ ਸਹੁਰੇ ਘਰ ਚਰਨ ਪਾਏ।

ਸਭ ਸੰਗਤਾਂ ਗੁਰੂ ਸਰ ਤੋਂ ਸਵਾਰੀਆਂ ਲੈ ਪੱਕੀ ਸਟੇਸ਼ਨ ਤੇ ਪੁੱਜੇ। ਗੱਡੀ ਤੇ ਸਵਾਰ ਹੋ ਸਾਹਨੇਵਾਲ ਸਟੇਸ਼ਨ ਤੇ ਪੁੱਜੇ। ਭੈਣੀ ਸਾਹਿਬ ਤੋਂ ਖੜੇ ਖੜੇ ਸਜੇ ਸਵਾਰੇ ਅਤੇ ਗੱਡੇ ਆਏ ਹੋਏ ਸਨ। ਇਹਨਾਂ ਤੇ ਸਵਾਰ ਹੋ ਸਭ ਭੈਣੀ ਸਾਹਿਬ ਪਹੁੰਚ ਗਏ। ਮਾਤਾ ਜੀਵਨ ਕੌਰ ਜੀ (54) ਨੇ ਵੀਰ ਕੌਰ ਜੀ (16) ਦੇ ਪੇਕੇ ਨਾਮ ਤੋਂ ਭੁਪਿੰਦਰ ਕੌਰ ਨਾਮ ਰਖ ਖੁਸ਼ੀਆਂ ਕੀਤੀਆਂ।

ਭੁਪਿੰਦਰ ਕੌਰ ਜੀ ਪਹਿਲੀ ਵਾਰ ਆਏ ਭੈਣੀ ਸਾਹਿਬ ਚਾਰ ਮਹੀਨੇ ਰਹੇ।

ਨੋਟ : (ਹੋਰ ਵੀ ਅਨੰਦ ਮਾਨਣ ਲਈ ਪੜ੍ਹੋ ਭਾਗ ਪਹਿਲਾ ਜਸ ਜੀਵਨ ਸਫਾ 135 ਤੋਂ 145) ਰਚਿਤ ਤਰਨ ਸਿੰਘ ਵਹਿਮੀ (69) ਨਵੰਬਰ 1971

## *ਸੰਤ ਤਰਨ ਸਿੰਘ ਜੀ ਵਹਿਮੀ*

| ਜਨਮ | ਆਯੂ | ਚੜ੍ਹਾਈ ਕੀਤੀ |
|---|---|---|
| 1902 | 76 | 1978 |

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਚਾਰ ਲਾਵਾਂ ਸੂਹੀ ਰਾਗ ਵਿੱਚ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਦੀਆਂ ਉਚਾਰਣ ਕੀਤੀਆਂ 773, 774 ਅੰਕ ਤੇ ਹਨ। ਜੋ ਸਿੱਖ ਪੰਥ ਅਤੇ ਨਾਮਧਾਰੀ ਪੰਥ ਵਿਚ ਪੜ੍ਹ ਕੇ ਅਨੰਦ ਕਾਰਜ ਹੋ ਰਹੇ ਹਨ। ਇਹ ਠੀਕ ਹੈ ਕਿ ਆਮ ਸਿਖਾਂ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੁਆਲੇ ਫਿਰ ਕੇ ਇਕ-ਇਕ ਕਰਕੇ ਚਾਰ ਲਾਵਾਂ ਪੜ੍ਹ ਕੇ ਚਾਰ ਫੇਰੇ ਲੈ ਅਨੰਦ ਕਾਰਜ ਹੁੰਦੇ ਹਨ ਪਰ ਨਾਮਧਾਰੀ ਮਰਯਾਦਾ ਵੇਦੀ ਗੱਡ ਕੇ ਹਵਨ ਕਰਕੇ ਇਕ-ਇਕ ਲਾਵ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਪੜ੍ਹ ਕੇ ਵੇਦੀ ਅੰਦਰ ਅਗਨੀ ਦੁਆਲੇ ਚਾਰ ਫੇਰੇ ਹੁੰਦੇ ਹਨ। ਨਾਮਧਾਰੀ ਪੰਥ ਦੀ ਅਨੰਦ ਮਰਯਾਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖੋਟੇ ਪਿੰਡ ਵਿਚ ਨਾਮਧਾਰੀ ਪੰਥ ਦਾ ਮੇਲਾ ਕਰਕੇ ਚਲਾਈ ਤੇ ਅਨੰਦ ਕਾਰਜ ਕੀਤੇ। -ਲੇਖਕ

ਨੋਟ : ਪਹਿਲੀ ਪਾਤਿਸ਼ਾਹੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮ ਦਾਸ ਜੀ ਤਕ ਤਾਂ ਲਾਵਾਂ ਨਾਲ ਵਿਆਹ ਹੋਣੇ ਹੀ ਕੀ ਸਨ। ਕਿਉਂਕਿ ਇਹ ਲਾਵਾਂ ਉਚਾਰਨ ਹੀ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਹਨ. ਪੰਜਵੀ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜੀ ਤੱਕ ਵੀ ਕਿਸੇ ਗੁਰੂ ਸਾਹਿਬ ਜੀ ਦੇ ਫੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀਆਂ ਲਾਵਾਂ ਨਾਲ ਨਹੀਂ ਹੋਏ। ਵਿਵਾਹ ਪੰਡਤ ਰੀਤੀ ਅਨੁਸਾਰ ਹੀ ਹੁੰਦੇ ਰਹੇ ਹਨ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਪਹਿਲੇ ਗੁਰੂ ਹਨ ਜਿਨ੍ਹਾਂ ਦਾ ਵਿਵਾਹ ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਮਰਯਾਦਾ ਅਨੁਸਾਰ ਹੋਇਆ। ਨਾਮਧਾਰੀ ਪੰਥ ਦੀ ਮਰਯਾਦਾ ਵੇਖ ਕੇ ਹੀ ਇਹ ਮਰਯਾਦਾ ਲਾਵਾਂ ਪੜ੍ਹਨ ਵਾਲੀ ਸਿਖ ਪੰਥ ਵਿਚ ਆਈ। ਬੇਸ਼ਕ ਅਨੰਦ ਦੀ ਮਰਯਾਦਾ ਵਿੱਚ ਫਰਕ ਹੈ। -ਲੇਖਕ

207 | ਸੰਨ 1915 | ਵਿਚ ਹੋਲੇ ਮਹੱਲੇ ਦਾ ਮੇਲਾ ਸਤਿਗੁਰੂ ਜੀ (25) ਨੇ ਵਲਟੋਹੇ ਅੰਮ੍ਰਿਤਸਰ ਕੀਤਾ ਏਥੇ ਮੇਲੇ ਸਮੇਂ ਸਤਿਗੁਰੂ ਜੀ ਨੇ ਹੇਠ ਲਿਖੇ ਮੇਲੇ ਨਿਸਚਤ ਕੀਤੇ :

(1) ਵਿਸਾਖੀ-ਦੀਵਾਲੀ ਅੰਮ੍ਰਿਤਸਰ (2) ਨਿਮਾਣੀ ਇਕਾਦਸੀ ਤੋਂ ਬਸੰਤ ਭੈਣੀ ਸਾਹਿਬ (3) ਭਾਦਰੋਂ ਦੀ ਮੌਸਿਆ ਭੈਣੀ ਸਾਹਿਬ (4) ਚੇਤ ਚੌਦੇਂ=ਵੱਡ ਤੀਰਥ ਹਰੀਪੁਰ (5) ਸਾਉਣ ਤੇ ਭਾਦਰੋਂ ਦਾ ਚਲੀਹਾ ਭੈਣੀ ਸਾਹਿਬ (6) ਕਤਕ ਦੀ ਪੂਰਨ ਮਾਸ਼ੀ ਗੁਰ ਪੁਰਬ ਗੁਰ ਨਾਨਕ ਦੇਵ ਜੀ ਨਨਕਾਣਾ ਸਾਹਿਬ (7) ਦੁਸਹਿਰਾ ਗੁਜਰਾਂਵਾਲੇ (8) ਮਾਘੀ-ਮੁਕਤਸਰ (9) ਹੋਲਾ ਮਹਲਾ ਜਿਥੇ ਵੀ ਸਤਿਗੁਰੂ ਜੀ ਦੀ ਮਨਜ਼ੂਰੀ ਹੋਵੇ।

208 | ਸੰਨ 1916 | ਨੂੰ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ ਦੇ ਡੇਰੇ ਦੇ ਦੂਸਰੇ ਮਹੰਤ ਬਾਬਾ ਨਾਰਾਇਣ ਸਿੰਘ ਜੀ (75) ਚੜ੍ਹਾਈ ਕਰ ਗਏ। ਤੀਸਰੇ ਮਹੰਤ ਇਨ੍ਹਾਂ ਦੇ ਸਭ ਤੋਂ ਛੋਟੇ ਪੁਤਰ ਕਿਸ਼ਨ ਸਿੰਘ ਜੀ (43) ਹੋਏ। ਜਦੋਂ ਕਿ ਦੋ ਵੱਡੇ ਪੁਤਰ ਸ: ਬਹਾਦਰ ਸਿੰਘ ਮੁ: ਕਾਨ੍ਹ ਸਿੰਘ (55) ਅਤੇ ਮੀਹਾਂ ਸਿੰਘ ਜੀ (45) ਵੀ ਸਨ। ਏਸੇ ਸਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਪੁਤ੍ਰੀ ਨੰਦਾ ਜੀ (81) ਭੈਣੀ ਸਾਹਿਬ ਚੜ੍ਹਾਈ ਕਰ ਗਏ। ਇਨਾਂ ਦੇ ਨਮਿਤ ਸਤਿਗੁਰੂ ਪਰਤਾਪ ਸਿੰਘ (26) ਨੇ ਮੇਲਾ ਕਰ ਭੋਗ ਪਵਾਏ।

## ਰਾਜਸੀ ਠਾਠ ਦਾ ਤਿਆਗ

210 | ਮਾਰਚ 1918 | (ਚੇਤ ਸੰਮਤ 1974) ਹੋਲੇ ਮਹੱਲੇ ਦਾ ਮੇਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (38) ਨੇ ਪਿੰਡ ਚੂਹੇ ਖਾੜ ਜ਼ਿਲਾ ਸ਼ੇਖੂ ਪੁਰੇ ਵਿਚ ਕੀਤਾ। ਕਈ ਜਗ੍ਹਾ ਦਰਸ਼ਨ ਦੇਂਦੇ ਸਤਿਗੁਰੂ ਜੀ ਗੁਜਰਾਂਵਾਲੇ ਪਹੁੰਚੇ। ਗੁਜਰਾਂ ਵਾਲੇ ਸਵੇਰੇ ਆਸਾ ਜੀ ਦੀ ਵਾਰ ਦੇ ਭੋਗ ਉਪ੍ਰੰਤ ਆਪ ਜੀ ਦੇ ਚਰਨਾਂ ਵਿਚ ਖੜੇ ਹੋ ਸੰਤ ਕੇਸਰ ਸਿੰਘ ਜੀ ਚਾਵਿੰਡੇ ਵਾਲਿਆ ਨੇ ਨੋਕਦਾਰ ਦਸਤਾਰਾਂ

ਤੋਂ ਸਿਧਾ ਦਸਤਾਰ ਕਰਨ ਦੀ ਅਤੇ ਰਾਜਸੀ ਲਿਬਾਸ ਛੋਡਨ ਦੀ ਅਰਜ਼ ਕੀਤੀ। ਸੰਤ ਜੀ ਦੀ ਅਰਜ਼ ਮੰਨ ਕੇ ਆਪ ਜੀ ਨੇ ਸਿੱਧਾ ਦਸਤਾਰਾ ਕਰ ਰਾਜਸੀ ਠਾਠ ਦਾ ਲਿਬਾਸ ਤਿਆਗ ਕੇ ਕਲੀਆਂ ਵਾਲਾ ਕੁੜਤਾ ਤੇ ਚੂੜੀ ਦਾਰ ਪਜਾਮਾ ਸਦਾ ਲਈ ਧਾਰਨ ਕਰ ਲਿਆ ਇਸ ਤੋਂ ਪਿਛੋਂ ਆਪ ਜੀ ਨੇ ਧਾਰਨ ਕੀਤਾ ਲਿਬਾਸ ਹੀ ਰੱਖਿਆ।

ਨੋਟ : ਨੋਕਦਾਰ ਦਸਤਾਰ ਅਤੇ ਰਾਜਸੀ ਠਾਠ ਦੇ ਪਹਿਰਾਵੇ ਦੀ ਫੋਟੋ (ਤਸਵੀਰ) ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੋਕ ਦਸਤਾਰ ਸੁਨੈਹਰੀ ਐਚਕਨ ਤਿੱਲੇਦਾਰ ਜੋੜਾ ਹੈ। ਸ੍ਰੀ ਜੀਵਨ ਨਗਰ ਉਸ ਕਮਰੇ ਵਿਚ ਵੇਖੀ ਜਾਂਦੀ ਰਹੀ ਹੈ ਜਿਸ ਵਿਚ ਹਰਨਾਮ ਸਿੰਘ ਜੀ ਕੁੰਡਾ ਅਤੇ ਹਜ਼ੂਰ ਸਿੰਘ ਚੰਦ੍ਰਹਾਸ ਸੰਗਤਾਂ ਨੂੰ ਹਸਦ ਪਾਣੀ ਸ੍ਰੀ ਸਤਿਗੁਰੂ ਜੀ ਦੇ ਕੀਤੇ ਹੁਕਮ ਅਨੁਸਾਰ ਵੰਡਦੇ ਹੁੰਦੇ ਸਨ। ਬੇਸ਼ਕ ਉਹ ਕਮਰੇ ਨਹੀਂ ਰਹੇ ਪਰ ਇਹ ਤਸਵੀਰ ਮਹਾਰਾਜ ਬੀਰ ਸਿੰਘ ਜੀ ਪਾਸ ਜ਼ਰੂਰੀ ਹੋਵੇਗੀ। -ਲੇਖਕ

## ਆਸਨ ਤੇ

ਜੂਨ 1918(ਜੇਠ ਸੰਮਤ 1975) ਇਕਾਦਸ਼ੀ ਦਾ ਮੇਲਾ ਜੋ ਕਿ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਅਰੰਭਿਆ ਹੋਇਆ ਭੈਣੀ ਸਾਹਬ ਹੋਂਦਾ ਸੀ। ਇਸ ਮੇਲੇ ਤੇ ਭੈਣੀ ਸਾਹਿਬ ਬੜਾ ਇਕੱਠ ਹੋਇਅ ਸੰਤ ਮੰਗਲ ਸਿੰਘ ਜੀ ਭਰੇ ਦੀਵਾਨ ਵਿਚ ਮਸਤਾਨੇ ਹੋ ਕਹਿਨ ਲੱਗੇ ਕਿ ਅਜ ਤੋਂ ਕਿਸੇ ਟੇਢੀ ਪੱਗ ਵਾਲੇ ਨੂੰ ਸਤਿਗੁਰੂ ਜੀ ਦੇ ਨਾਲ ਜਾ ਨੇੜੇ ਨਹੀਂ ਬੈਠਨ ਦੇਣਾ ਜੋ ਨੇੜੇ ਬੈਠਣਾ ਚਾਹੁੰਦੇ ਹਨ ਉਹ ਦਸਤਾਰੇ ਸਿੱਧੇ ਕਰ ਲੈਣ। ਕਈਆਂ ਨੇ ਦਸਤਾਰੇ ਸਿੱਧੇ ਕਰ ਲੈ। ਮਹਾਰਾਜ ਨਿਹਾਲ ਸਿੰਘ ਜੀ (26) ਮਹਾਰਾਜ ਗੁਰਦਿਆਲ ਸਿੰਘ ਜੀ (21) ਨੂੰ 8 ਸਾਲ ਪਹਿਲੇ ਮਾਨਾਂ ਵਾਲੇ ਹੋਲੇ ਦਾ ਵਕਤ ਯਾਦ ਸੀ। ਮੰਗਲ ਸਿੰਘ ਜੀ ਦੀ ਮਸਤੀ ਵਲ ਵੇਖ ਕੇ ਡਰਦੇ ਹੋਏ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (28) ਦੇ ਆਸਨ ਤੋਂ ਲਾਂਭੇ ਹੋ ਬੈਠ ਗਏ।

ਇਸ ਤਰ੍ਹਾਂ ਆਸਨ ਤੇ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਇਕੱਲੇ ਹੀ ਬੈਠੇ। ਜੋ ਕਿ ਇਸ ਤਰ੍ਹਾਂ ਹੀ ਵੇਖੇ ਜਾਂਦੇ ਰਹੇ ਹਨ।

211 | ਮਾਰਚ ਵਿਚ ਹੋਲੇ ਮਹੱਲੇ ਦਾ ਮੇਲਾ ਸਤਿਗੁਰੂ ਜੀ (29) ਨੇ ਅਨੰਦ ਪੁਰ ਸਾਹਿਬ ਕੀਤਾ।

211 | 13 ਅਪ੍ਰੈਲ 1919 ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਜੱਲ੍ਹਿਆਂਵਾਲਾ ਬਾਗ ਵਿਚ ਨੀਤਿ ਸੰਬੰਧੀ ਵਖਿਆਨ ਸੁਣਨ ਲਈ ਜਮਾਂ ਹੋਏ ਲੋਕਾਂ ਤੇ ਜਨਰਲ ਡਾਇਰ

ਨੇ ਗੋਲੀ ਚਲਾਈ। ਜਿਸ ਤੋ ਸੈਕੜੇ ਆਦਮੀ ਇਸਤ੍ਰੀਆਂ ਬੱਚਿਆ ਦੀਆ ਜਾਨਾ ਦਾ ਨੁਕਸਾਨ ਹੋਇਆ।

21 ਸਤੰਬਰ 1919 ਸਤਿਗੁਰੂ ਪਰਤਾਪ ਸਿੰਘ (29) ਦੇ ਦਿਤੇ ਵਰ ਅਨੁਸਾਰ ਮਹਾਰਾਜ ਨਾਭਾ ਰਿਪੁਦਮਨ ਸਿੰਘ ਜੀ (36) ਦੇ ਘਰ ਪੁਤਰ ਨੇ ਜਨਮ ਲਿਆ। ਇਸ ਬੱਚੇ ਦਾ ਨਾਮ ਟਿੱਕਾ ਪ੍ਰਤਾਪ ਸਿੰਘ ਰੱਖਿਆ।

21 ਸੰਨ 1919 ਵਿਚ ਗਿਆਨੀ ਗਿਆਨ ਸਿੰਘ ਜੀ (97) ਦਾ ਰਚਿਤ 'ਰਿਪੁਦਮਨ ਪ੍ਰਕਾਸ਼' ਭੂਪਿੰਦਰ ਸਟੇਟ ਪ੍ਰੈਸ ਪਟਿਆਲਾ ਵਿਖੇ ਭਾਈ ਗੁਰਬਖਸ਼ ਸਿੰਘ ਸੁਪ੍ਰਡੈਂਟ ਦੇ ਪ੍ਰਬੰਧ ਨਾਲ 2000 ਛਪਿਆ।

## "ਸਿੰਘ ਸਭਾ" ਤੋਂ "ਸ਼੍ਰੋਮਣੀ ਅਕਾਲੀ ਦਲ"

ਸੰਨ 1872 ਵਿਚ ਅੰਮ੍ਰਿਤਸਰ ਸਿੰਘ ਸਭਾ ਬਣੀ। ਇਸ 'ਸਿੰਘ ਸਭਾ' ਦੇ ਸਮੇਂ ਅਕਾਲ ਤਖਤ (ਸ੍ਰੀ ਅੰਮ੍ਰਿਤਸਰ) ਦੇ ਪੁਜਾਰੀ ਇਥੋਂ ਤਕ ਚਲੇ ਗਏ ਕਿ ਬਾਬਾ ਖੇਮ ਸਿੰਘ ਬੇਦੀ ਅਕਾਲ ਤਖਤ ਗੱਦੀ ਲਾ ਕੇ ਬੈਠਨ ਲਗ ਪਏ। ਪ੍ਰੋਫੈਸਰ ਗੁਰਮੁਖ ਸਿੰਘ ਜੀ ਨੇ ਬੇਦੀ ਜੀ ਦਾ ਗਦੇਲਾ ਅਕਾਲ ਤਖਤ ਤੋਂ ਬਾਹਰ ਸੁਟ ਵਗਾਇਆ। ਇਸ ਤੇ ਝਗੜਾ ਵਧ ਗਿਆ। ਜੋ ਪ੍ਰੋਫੈਸਰ ਸਾਹਿਬ ਦੇ ਵਿਰੁਧ ਮੁਕੱਦਮੇ ਬਾਜ਼ੀ ਅਤੇ ਪੰਥ ਵਿਚੋ ਛੇਕਣ ਦੀ ਲਹਿਰ ਚਲਾ ਕੇ ਉਸ ਨੂੰ ਤੰਗ ਕੀਤਾ ਗਿਆ। ਬਾਬਾ ਖੇਮ ਸਿੰਘ ਬੇਦੀ ਦੇ ਪੁਜਾਰੀ ਛੂਤ ਛਾਤ ਮੰਨਦੇ ਸਨ।

12 ਅਕਤੂਬਰ 1920 ਨੂੰ ਖਾਲਸਾ ਕਾਲਜ ਅੰਮ੍ਰਿਤਸਰ ਦੇ ਪ੍ਰੋਫੈਸਰਾਂ ਅਤੇ ਵਿਦਿਆਰਥੀਆ ਨੇ ਇਕ ਅਛੂਤਾਂ (ਹਰੀਜਨ ਮਜ਼ਬੀ ਸਿੰਘ ) ਦਾ ਜਥਾ ਲੈ ਕੇ ਅਕਾਲ ਤਖਤ ਤੇ ਪਹੁੰਚ ਅਰਦਾਸ ਕਰਕੇ ਕਬਜ਼ਾ ਕਰ ਲਿਆ। ਪੁਜਾਰੀ ਲੋਕ ਅਕਾਲ ਤਖਤ ਛਡ ਕੇ ਭਜ ਗਏ।

13 ਅਕਤੂਬਰ ਨੂੰ ਅਕਾਲ ਤਖਤ ਪਹਿਲੀ ਵਾਰ ਪੰਥਕ ਜੱਥੇ ਦੇ ਕਬਜੇ ਵਿਚ ਆਇਆ। ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ 9 ਸਿੱਖ ਮੁਖੀਆ ਦੀ ਕਮੇਟੀ ਕਾਇਮ ਕਰਕੇ ਨਵੇਂ ਪ੍ਰਬੰਧ ਦੀ ਨੀਹ ਰਖੀ।

14 ਦਸੰਬਰ 1920 ਨੂੰ ਸ਼੍ਰੋਮਣੀ ਅਕਾਲੀ ਦਲ ਨਾਮ ਦਾ ਜਥਾ ਕਾਇਮ ਕੀਤਾ ਗਿਆ। ਝਗੜੇ ਦਿਨੋ ਦਿਨ ਵਧਦੇ ਗਏ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ

212 22 ਨਵੰਬਰ 1920 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (30) ਦੇ ਗ੍ਰਿਹਿ ਵਿਖੇ ਭੈਣੀ ਸਾਹਿਬ ਮਾਤਾ ਭੁਪਿੰਦਰ ਕੌਰ ਜੀ ਦੀ ਕੁਖੋਂ ਹੋਇਆ।

213 ਅਗਸਤ 1921 ਵਿਚ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਜੀ (32) ਨੇ ਆਪਣੇ ਬੱਚੇ ਹੋਣੇ ਦੀ ਖੁਸ਼ੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ (31) ਨੂੰ ਇਕ ਰੋਲਜ਼ਰਾਈਸ ਕਾਰ ਬਹੁਤ ਸਾਰੀ ਮਾਇਆ ਇਕ ਘੋੜਾ ਅਤੇ ਬੀੜ ਜ਼ਮੀਨ 1281 ਕਿੱਲੇ (ਏਕੜ) ਮੱਥਾ ਟੇਕਿਆ।

ਨਾਭੇ ਤੋਂ 15-20 ਕਿਲਮੀਟਰ ਦੂਰ ਇਸ ਬੀੜ ਵਿਚ ਅਜ ਤਕ ਸੰਗਤ ਨਾਮਧਾਰੀ ਨਿਵਾਸ ਕਰਦੀ ਹੈ ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਜ਼ਮੀਨਾਂ ਬਖਸ਼ੀਆਂ ਹਨ।

213 ਸਿਤੰਬਰ 1921 ਨੂੰ ਨਿਰਮਲੇ ਸੰਤ ਗਿਆਨੀ ਗਿਆਨ ਸਿੰਘ ਜੀ (99) ਲੌਂਗੋਵਾਲ (ਸੰਗਰੂਰ) ਪ੍ਰਸਿਧ ਸਿਖ ਇਤਿਹਾਸਕਾਰ ਲੇਖਕ ਸ੍ਰੀ ਗੁਰੂ ਪੰਥ ਪ੍ਰਕਾਸ਼ ਨਾਭੇ ਸਟੇਸ਼ਨ ਦੇ ਪਾਸ ਇਕ ਕੋਠੀ ਵਿਚ ਗੁਰਪੁਰੀ ਜਾ ਬਿਰਾਜੇ ਮਹਾਰਾਜਾ ਰਿਪੁਦਮਨਸਿੰਘ (38) ਨਾਭਾ ਦੀ ਸ਼ਰਧਾ ਤੇ ਪਿਆਰ ਦਾ ਸਦਕਾ ਆਪ ਦੇ ਸਰੀਰ ਦਾ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਸ਼ਾਹੀ ਸਨਮਾਨਾਂ ਨਾਲ ਅੰਤਮ ਸੰਸਕਾਰ ਕਰ ਦਿਤਾ ਗਿਆ।

**ਜਨਮ 1822 ਆਯੂ 99 ਦੇਹਾਂਤ 1921**

## ਮਹਾਰਾਜ ਗੁਰਦਿਆਲ ਸਿੰਘ ਜੀ (24) ਦਾ ਵਿਵਾਹ

ਅਕਤੂਬਰ 1921 ਨੂੰ ਲਾਹੌਰ ਧਿਆਨ ਸਿੰਘ ਜੀ ਪਧੱਰਾਂ ਵਾਲਿਆ ਦੀ ਪੁਤ੍ਰੀ ਕਰਤਾਰ ਕੌਰ ਨਾਲ ਹੋਇਆ (ਮਹਾਰਾਜ ਨਿਹਾਲ ਸਿੰਘ ਜੀ (28) ਦੇ ਘਰ ਧਿਆਨ ਸਿੰਘ ਜੀ ਦੀ ਵਡੀ ਪੁਤ੍ਰੀ ਸਤਵੰਤ ਕੌਰ ਸੀ)

215 ਸੰਨ 1923 ਨੂੰ ਸ਼੍ਰੋਮਣੀ ਅਕਾਲੀ ਦਲ ਨੇ ਗੁਰਦੁਆਰਿਆਂ ਵਿਚੋਂ ਮਹੰਤਾਂ ਤੇ ਪੁਜਾਰੀਆਂ ਨੂੰ ਕਢਨ ਦਾ ਕੰਮ ਕੀਤਾ। ਇਹਨਾ ਨੇ ਵੱਡੇ ਵੱਡੇ ਗੁਰਦੁਆਰਿਆਂ ਤੇ ਕਬਜ਼ੇ ਕਰ ਲੈ। ਜਿਸ ਨਾਲ ਝਗੜੇ ਵੱਧ ਗਏ।

215 23 ਮਈ 1923 ਨੂੰ ਪੁਲੀਸ ਚੌਂਕੀ ਜੋ ਭੈਣੀ ਸਾਹਿਬ 51 ਸਾਲ ਤੋਂ ਬੈਠੀ ਸੀ, ਹਟਾ ਦਿੱਤੀ ਗਈ।

## ਮਹਾਰਾਜ ਬੀਰ ਸਿੰਘ ਜੀ ਦਾ ਜਨਮ

216 ਅਕਤੂਬਰ 1923 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (33) ਦੇ ਗ੍ਰਹਿ ਵਿਖੇ ਮਾਤਾ ਭੁਪਿੰਦਰ ਕੌਰ ਦੀ ਕੁਖੋਂ ਹੋਇਆ।

## ਮਾਤਾ ਭੁਪਿੰਦਰ ਕੌਰ ਜੀ ਦਾ ਵਿਛੋੜਾ

ਨਵੰਬਰ 14 ਸੰਨ 1924 (29 ਭਾਦਰੋਂ ਸੰਮਤ 1981) ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (34) ਦੇ ਮਹਿਲ ਮਾਤਾ ਭੁਪਿੰਦਰ ਕੌਰ ਜੀ (26) ਚੜ੍ਹਾਈ ਕਰ ਗਏ। ਉਸ ਵਕਤ ਦੇ ਸਾਹਿਬਜ਼ਾਦੇ ਸਤਿਗੁਰੂ ਜਗਜੀਤ ਸਿੰਘ ਜੀ (ਉਮਰ 4 ਸਾਲ) ਮਹਾਰਾਜ ਬੀਰ ਸਿੰਘ ਜੀ (ਉਮਰ 1 ਸਾਲ) ਸਨ।

217 ਜੁਲਾਈ 1925 ਵਿਚ ਕੈਣੀ ਸਾਹਿਬ ਰਾਮ ਹਰੀ ਪ੍ਰੈਸ ਲਗੀ ਸਤਿਜੁਗ ਅਖਬਾਰ ਹਫਤਾਵਾਰ ਏਥੋਂ ਚਾਲੂ ਹੋਇਆ। ਜੋ 1920 ਤੋਂ ਲਾਹੌਰੋਂ ਛਪਦਾ ਸੀ।

217 ਸੰਨ 1925 ਨੂੰ ਅਕਾਲੀਆ ਦੇ ਗੁਰਦੁਆਰਿਆਂ ਦੇ ਝਗੜੇ ਕਾਰਨ ਪੰਜਾਬ ਗਵਰਮੈਂਟ (ਅੰਗ੍ਰੇਜ਼) ਨੇ ਗੁਰਦੁਆਰਾ ਕਾਨੂੰਨ ਐਕਟ ਨੰਬਰ 8 ਬਣਾ ਕੇ ਪਾਸ ਕਰ ਦਿੱਤਾ। ਪੰਜਾਬ ਵਿਚ ਗੁਰਦੁਆਰੇ ਦੇ ਮੈਂਬਰ ਵੋਟਾਂ ਰਾਹੀ ਚੁਣੇ ਜਾਣੇ ਸ਼ੁਰੂ ਹੋਏ।

## ਬਾਬਾ ਅਜਾਪਾਲ ਸਿੰਘ ਜੀ ਨਾਭਾ

ਸੰਨ 1927 ਵਿਚ ਕਾਹਨ ਸਿੰਘ ਜੀ (66) ਨਾਭਾ ਵਲੋਂ ਇਕ ਲੇਖ "ਇਤਿਹਾਸ ਦਾ ਅਣਲਿਖਿਆ ਪਤ੍ਰਾ" ਫੁਲਵਾੜੀ ਰਸਾਲੇ ਲਾਹੌਰ ਜਿਸ ਦੇ ਗਿਆਨੀ ਹੀਰਾ ਸਿੰਘ ਦਰਦ ਸਨ ਵਿਚ ਛਪਿਆ ਜਿਸ ਦਾ ਭਾਵ ਸੀ ਕਿ ਬਾਬਾ ਅਜਾਪਾਲ ਸਿੰਘ ਜੀ ਦੇ ਸੇਵਕਾਂ ਦਾ ਇਹ ਨਿਸਚਾ ਸੀ ਕਿ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਸਾਰੇ ਸਿਖ ਪੰਥ ਵਿਚ ਇਹ ਗਲ ਪਹਿਲੀ ਵਾਰ ਸਤਿਗੁਰੂ ਪਰਤਾਪ ਸਿੰਘ ਜੀ (37) ਦੇ ਸਮੇਂ ਅਗੇ ਆਈ । ਜੋ ਨਾਮਧਾਰੀਆਂ ਦਾ ਅਜ ਤਕ ਇਹੀ ਨਿਸਚਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਹੀ ਸਨ। ਭਾਈ ਕਾਨ੍ਹ ਸਿੰਘ (66) ਜੀ ਦੇ

ਲਿਖਣ ਸਮੇਂ ਇਹਨਾਂ ਦੇ ਛੋਟੇ ਭਾਈ ਬਿਸ਼ਨ ਸਿੰਘ (54) ਜੀ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਨਾਭਾ ਦੇ ਤੀਸਰੇ ਮਹੰਤ ਸਨ।

219 ਸੰਨ 1927 ਨੂੰ ਮਹਾਰਾਜਾ ਰਿਪੁਦਮਨ ਸਿੰਘ (44) ਨਾਭਾ ਨੇ ਅਬਚਲ ਨਗਰ ਹਜ਼ੂਰ ਸਾਹਿਬ ਅੰਮ੍ਰਿਤ ਛੱਕ ਕੇ ਆਪਣਾ ਨਾਉਂ ਗੁਰਚਰਨ ਸਿੰਘ ਰੱਖ ਲਿਆ।

220 ਸੰਨ 1928 ਵਿਚ ਮਹਾਰਾਜਾ ਭੁਪਿੰਦਰ ਸਿੰਘ (36) ਪਟਿਆਲਾ ਨਾਲ ਮਹਾਰਾਜਾ ਰਿਪੁਦਮਨ ਸਿੰਘ ਨਾਭਾ (44) ਦੇ ਕਈ ਝਗੜੇ ਉਠ ਖੜੇ ਹੋਏ। ਗਵਰਨਰ ਜਨਰਲ ਅੰਗ੍ਰੇਜ਼ ਨੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਮਹਾਰਾਜ ਦੀ ਪਦਵੀ ਤੋਂ ਖਾਰਜ ਕਰਕੇ ਮਦਰਾਸ ਦੇ ਇਲਾਕੇ ਕੋਡਾਈ ਕਨਾਲ ਵਿਚ ਸਰਕਾਰੀ ਨਿਗਰਾਨੀ ਹੇਠ ਰਖਿਆ ਅਤੇ ਇਸ ਦੇ ਪੁੱਤਰ ਟਿੱਕਾ ਪ੍ਰਤਾਪ ਸਿੰਘ (9) ਨੂੰ ਮੁਰਾਸਲਾ ਦੇ ਕੇ ਮਹਾਰਾਜਾ ਮੰਨ ਲਿਆ।

## ਪਹਿਲੀ ਵਾਰ ਤਸਵੀਰ

221 ਸੰਨ 1929 ਸੰਤ ਦਰਿਆਮ ਸਿੰਘ ਜੀ ਮੁਸੱਵਰ ਨੇ ਸ੍ਰੀ ਸਤਿਗੁਰੁ ਰਾਮ ਸਿੰਘ ਜੀ ਦੀ ਪਹਿਲੀ ਵਾਰ ਤਸਵੀਰ ਬਣਾ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ (39) ਜੀ ਨੂੰ ਵਿਖਾਈ। ਸਤਿਗੁਰੂ ਜੀ ਬਹੁਤ ਖੁਸ਼ ਹੋਏ ਤੇ ਮੁਸੱਵਰ ਜੀ ਨੂੰ ਭੈਣੀ ਸਾਹਿਬ ਆਉਣ ਲਈ ਕਿਹਾ।

## ਲਾਹੌਰ ਕਾਂਗਰਸ ਦਾ ਜਲਸਾ

221 ਸੰਨ 1929 (ਸੰਮਤ 1986) ਵਿਚ ਲਾਹੌਰ ਵਿਚ ਕਾਂਗਰਸ ਦਾ ਜਲਸਾ ਬਹੁਤ ਵਿਸ਼ਾਲ ਹੋਇਆ ਜਿਸ ਦੀ ਪ੍ਰਧਾਨਗੀ ਪੰ: ਜਵਾਹਰ ਲਾਲ ਨੇ ਕੀਤੀ। ਇਹ ਜਲਸਾ ਹੋ ਨਹੀਂ ਸੀ ਸਕਦਾ ਜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (39) ਦੀ ਆਗਿਆ ਦਾ ਪਾਲਣ ਕਰਨ ਵਾਲੇ ਨਾਮਧਾਰੀ ਸਿੰਘ ਪੂਰਨ ਸਹਿਯੋਗ ਨਾ ਦਿੰਦੇ। ਪ੍ਰਧਾਨ ਦਾ ਜਲੂਸ ਕਢਣ ਵਾਲਿਆਂ ਨੂੰ ਸ਼ਹਿਰ ਵਿਚ ਵੜਨ ਨਹੀਂ ਦਿੱਤਾ ਜਾਂਦਾ। ਪਰ ਸੂਘੜ ਨਾਮਧਾਰੀਆਂ ਨੇ ਵਖ ਵੱਖ ਦਰਵਾਜ਼ਿਆਂ ਤੋਂ ਭੇਸ ਬਦਲਕੇ ਘੋੜੇ ਲਿਆਕੇ ਓਦੋਂ ਹੀ ਪਤਾ ਲੱਗਣ ਦਿਤਾ ਜਦੋਂ ਜਲੂਸ ਵਾਲੇ ਥਾਂ ਤੇ ਇਕੱਠੇ ਹੋ ਗਏ।

ਜਲੂਸ ਵਿੱਚ ਮਹਾਰਾਜ ਨਿਹਾਲ ਸਿੰਘ ਜੀ (37) ਅਤੇ ਸੰਤ ਮੰਗਲ ਸਿੰਘ ਜੀ ਨੇ ਅਗੇ

ਹੋ ਕੇ ਭਾਗ ਲਿਆ। ਏਹ ਓਹ ਸਮਾਂ ਸੀ ਜਦੋਂ ਬਾਬਾ ਖੜਕ ਸਿੰਘ (ਜਿਸਨੂੰ ਓਸ ਵੇਲੇ ਸਿੱਖਾਂ ਦਾ ਬੇਤਾਜ ਬਾਦਸ਼ਾਹ ਕਿਹਾ ਜਾਂਦਾ ਸੀ) ਨੇ ਅੰਗਰੇਜਾਂ ਦੀ ਝੋਲੀ ਚੁਕਦਿਆ ਸਿਖਾਂ ਵਲੋਂ ਕਾਂਗਰਸ ਦਾ ਬਾਈਕਾਟ ਕਰਨ ਦਾ ਐਲਾਨ ਕਰ ਦਿਤਾ ਸੀ।

## ਇਸ ਸੰਮੇਲਨ ਦੇ ਲੰਗਰ ਦਾ ਪ੍ਰਬੰਧ

ਪੂਜਯ ਮਾਤਾ ਜੀਵਨ ਕੌਰ ਜੀ (69) ਨੇ ਕੀਤਾ। ਛਕਣ ਆਏ ਸਭ ਲੋੜਵੰਦਾਂ ਨੂੰ ਸੰਤੁਸ਼ਟ ਕਰਕੇ ਤੋਰਿਆ।

## ਮਹਾਰਾਜ ਗੁਰਦਿਆਲ ਸਿੰਘ ਜੀ (32)

221 | ਸੰਨ 1929 ਨੂੰ ਚੜ੍ਹਾਈ ਕਰ ਗਏ। ਕੋਈ ਬੱਚਾ ਨਹੀਂ ਸੀ। ਥੋੜੇ ਸਮੇਂ ਪਿਛੋਂ ਇਨ੍ਹਾਂ ਦੀ ਪਤਨੀ ਕਰਤਾਰ ਕੌਰ ਵੀ ਚੜ੍ਹਾਈ ਕਰ ਗਏ।

221 | ਸੰਨ 1929 ਸਤਿਗੁਰੂ ਪ੍ਰਤਾਪ ਸਿੰਘ ਜੀ (39) ਨੇ ਆਪ ਤੋਂ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ (37) ਨੂੰ ਨਾਮਧਾਰੀ ਦਰਬਾਰ ਦਾ ਪ੍ਰਧਾਨ ਮੁਕੱਰਰ ਕੀਤਾ।

222 | ਸੰਨ 1930 ਫਰਵਰੀ (22 ਮਾਘ 1986) ਵਿਚ ਸਤਿਜੁਗ ਦਾ ਬਸੰਤ ਨੰਬਰ ਪਹਿਲੀ ਵਾਰ ਭੈਣੀ ਸਾਹਿਬ ਪ੍ਰੈਸ ਤੋਂ ਪ੍ਰਕਾਸ਼ਤ ਕੀਤਾ ਗਿਆ। ਜਿਸ ਵਿਚ ਇੰਦਰ ਸਿੰਘ ਜੀ (26) ਚਕ੍ਰਵਰਤੀ ਨੇ "ਗੁਰੂ ਅਵਤਾਰ" ਲੇਖ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਪੰਥ ਪ੍ਰਕਾਸ਼ ਦੇ ਆਧਾਰ ਤੇ ਲਿਖਿਆ।

222 | ਸੰਨ 1930 ਵਿਚ ਕਾਨ੍ਹ ਸਿੰਘ ਨਾਭਾ ਜੀ (69) ਦਾ ਰਚਿਆ ਮਹਾਨ ਕੋਸ਼ ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ ਜੀ (39) ਨੇ ਆਪਣੇ ਖਰਚੇ ਤੇ ਛਪਵਾਇਆ ਜੋ ਉਸ ਸਮੇਂ 51000 ਹਜ਼ਾਰ ਰੁਪਏ ਖਰਚ ਆਏ।

223 | ਸੰਨ 23 ਮਾਰਚ 1931 ਨੂੰ ਸ. ਭਗਤ ਸਿੰਘ ਜੀ (24) ਰਾਜਗੁਰੂ ਤੇ ਸੁਖਦੇਵ ਫਾਂਸੀ ਲਾਏ ਗਏ।

223 | ਸੰਨ 1931 ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ (41) ਦੇ ਹੁਕਮ ਅਨੁਸਾਰ ਸੰਤ ਇੰਦਰ ਸਿੰਘ ਜੀ (27) ਚਕ੍ਰਵਰਤੀ ਇਤਿਹਾਸਕ ਖੋਜ ਲਈ ਕੈਮਲਪੁਰ ਹਜ਼ਰੋ ਸਾਹਿਬ 'ਸਰਵਾਲਾ ਛੋਈ ਆਦਿ ਨਗਰਾਂ ਵਿਚ ਗਏ। ਆਪ ਲਿਖਦੇ

ਹਨ ਕਿ ਉਥੇ ਮੈਨੂੰ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਸਬੰਧੀ ਦੋ ਪੁਸਤਕ ਮਿਲੇ।

224 ਫਰਵਰੀ 1932 ਸੰਮਤ 1988 ਦੇ ਬਸੰਤ ਨੰਬਰ ਵਿਚ ਕਾਨ੍ਹ ਸਿੰਘ ਜੀ ਦੇ ਫੁਲਵਾੜੀ ਰਸਾਲੇ ਦੇ ਲੇਖ ਲਿਖੇ ਅਨੁਸਾਰ ਕਿ ਬਾਬਾ ਅਜਾਪਲ ਸਿੰਘ ਜੀ ਜੀ ਗੁਰੂ ਗੋਬਿੰਦ ਸਿੰਘ ਜੀ ਸਨ। ਇਸ ਤਰ੍ਹਾਂ ਦੇ ਲੇਖ ਨਾਮਧਾਰੀ ਲਿਖਾਰੀਆਂ ਇੰਦਰ ਸਿੰਘ ਚਕ੍ਰਵਰਤੀ (28) ਤੇ ਨਿਧਾਨ ਸਿੰਘ ਆਲਿਮ ਜੀ ਨੇ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ (42) ਦੀ ਛਤਰ ਛਾਇਆ ਹੇਠ ਛਾਪ ਦਿਤੇ। ਸਤਜੁਗ ਅਖਬਾਰ ਜੋ ਕਿ ਭੈਣੀ ਸਾਹਿਬ ਵਿਚ ਛਪ ਰਹੀ ਸੀ। ਇਸ ਵਿਚ ਲੇਖ ਦੋਨੋਂ ਸ਼ੁਰੂ ਕਰ ਦਿਤੇ।

## ਮਾਫੀ ਮੰਗੀ

224 ਫਰਵਰੀ 1932 ਵਿਚ ਮੁ: ਕਾਨ੍ਹ ਸਿੰਘ ਜੀ ਦੇ ਵਿਰੁੱਧ ਖਾਲਸਾ ਦੀਵਾਨ ਵਲੋਂ ਐਜੀਟੇਸ਼ਨ ਹੋਈ ਕਿ ਆਪ ਨੇ ਫੁਲਵਾੜੀ ਵਿਚ ਇਹ ਕਿਉਂ ਲਿਖ ਦਿਤਾ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਸਨ।

224 ਨਵੰਬਰ 1932 ਵਿਚ ਆਪ ਇਸ ਐਜੀਟੇਸ਼ਨ ਤੋਂ ਇਤਨੇ ਬੇਵੱਸ ਹੋ ਗਏ ਕਿ ਆਪ ਜੀ ਨੂੰ ਲਾਇਲਪੁਰ ਵਿਚ ਆਪਣੀ ਲਿਖਤ ਦੀ ਲਿਖਤੀ ਰੂਪ ਵਿਚ ਮਾਫੀ ਮੰਗਣੀ ਪਈ। ਜੋ ਲਿਖ ਦਿਤਾ ਕਿ ਬਾਬਾ ਅਜਾਪਾਲ ਸਿੰਘ ਜੀ ਨੇ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕਿਆ ਸੀ। ਬਾਬਾ ਅਜਾਪਾਲ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਨਹੀਂ ਹਨ। ਸ੍ਰੀ ਕਲਗੀਧਰ ਜੀ ਨੇ ਜੋਤੀ ਜੋਤ ਸਮਾਨ ਤੋਂ ਪਹਿਲਾ ਗੁਰੂ ਗ੍ਰੰਥ ਸਾਹਿਬ ਨੂੰ ਗੱਦੀ ਦਿਤੀ ਜੋ ਸਦਾ ਲਈ ਗੁਰੂ ਥਾਪ ਦਿਤੇ।

236 ਸੰਨ 1934 ਵਿਚ ਸਤਿਗੁਰੂ ਜੀ ਦੇ ਹਜ਼ੂਰੀ ਪ੍ਰਚਾਰਕ ਸੰਤ ਨਿਧਾਨ ਸਿੰਘ 'ਆਲਮ' ਜੀ ਨੇ ਪੁਸਤਕ 'ਗੁਰੂ ਪਦ ਪ੍ਰਕਾਸ਼" ਹਿੱਸਾ ਪਹਿਲਾ ਗੁਰੂ ਪਦ ਨਿਰਣੈ ਦੇ ਜਵਾਬ ਵਿਚ ਲਿਖੀ।

226 ਅਕਤੂਬਰ 1934 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ (44) ਗੁਰੂ ਨਾਨਕ ਨਾਮ ਲੇਵਾ ਸੰਪਰਦਾਵਾ ਦੀ ਕਾਨਫਰੰਸ ਭੈਣੀ ਸਾਹਿਬ ਸੱਦੀ।

## ਅਨੰਦ ਕਾਰਜਾਂ ਬਾਰੇ ਹੁਕਮ

227 ਮੱਨ 1935 ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਲੜਕੇ-ਲੜਕੀਆਂ ਦੇ ਅਨੰਦ ਕਾਰਜ ਘਰਾਂ ਵਿਚ ਕਰਨੇ ਬੰਦ ਕਰ ਦਿੱਤੇ ਅਤੇ ਹੁਕਮ ਕੀਤਾ ਕਿ ਅਨੰਦ ਕਾਰਜ ਨਾਮਧਾਰੀ ਮੇਲਿਆਂ ਵਿਚ ਕੀਤੇ ਜਾਣ।

## ਤਸਵੀਰਾਂ : ਬਣਾਈਆਂ

227 ਮੱਨ 1935 ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਭੈਣੀ ਸਾਹਿਬ ਵਿਚ ਵਰਿਆਮ ਸਿੰਘ ਜੀ ਮੁਸੱਵਰ ਨੇ ਤਸਵੀਰਾਂ ਬਣਾਈਆਂ (1) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਵਾਲੀ ਤਸਵੀਰ (2) ਭਾਈ ਰਾਏ ਸਿੰਘ ਵਾਲੀ ਤਸਵੀਰ (3) ਭਾਈ ਮੀਹਾਂ ਸਿੰਘ ਜੀ ਦਾ ਜੰਗਲਾ ਟੱਪਕੇ ਸ੍ਰੀ ਸਤਿਗੁਰੂ ਜੀ ਪਾਸ ਜਾਣ ਵਾਲੀ ਤਸਵੀਰ (4) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਕਲਕੱਤੇ ਤੋਂ ਸਮੁੰਦਰੀ ਜਹਾਜ਼ ਤੇ ਸਵਾਰ ਹੋਣ ਵਾਲੀ ਤਸਵੀਰ (5) ਅੰਮ੍ਰਿਤਸਰ ਦੇ ਸ਼ਹੀਦਾਂ ਦੀ ਤਸਵੀਰ (6) ਬਾਰਾਂ ਪਾਤਸ਼ਾਹੀਆਂ ਵਾਲੀ ਤਸਵੀਰ ਆਦਿਕ ਹੋਰ ਤਸਵੀਰਾਂ ਬਣਾਈਆਂ।

228 ਮੱਨ 1936 ਵਿਚ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ ਦੇ ਤੀਸਰੇ ਮਹੰਤ ਬਿਸ਼ਨ ਸਿੰਘ ਜੀ (63) ਚੜ੍ਹਾਈ ਕਰ ਗਏ। ਇਨ੍ਹਾਂ ਦੇ ਵੱਡੇ ਭਰਾਤਾ ਸ੍ਰ: ਕਾਨ੍ਹ ਸਿੰਘ ਨਾਭਾ ਜੀ (75) ਦੇ ਇੱਕਲੌਤੇ ਸਪੁੱਤਰ ਭਗਵੰਤ ਸਿੰਘ (ਹਰਿ) (44) ਮਹੰਤ ਬਣੇ।

# ਅਰਦਾਸ ਪਾ: 12 (ਬਾਹਰਵੀ)

ੴ ਵਾਹਿਗੁਰੂ ਜੀ ਕੀ ਫਤਹ

ਸ੍ਰੀ ਭਗਉਤੀ ਜੀ ਸਹਾਇ

ਪਾਤਸ਼ਾਹੀ 12 (ਬਾਹਰਵੀਂ)

ਪ੍ਰਿਥਮ ਭਗੌਤੀ ਸਿਮਰ ਕੈ.................

(ਪੜ੍ਹੋ) ਗ੍ਰੰਥ 'ਜਸ ਜੀਵਨ' ਭਾਗ 3 ਸਫਾ 10-11 ਰਚਿਤ ਰਤਨ ਸਿੰਘ ਜੀ ਢਹਿਮੀ (74) ਫਰਵਰੀ 1976 (ਫਗਨ 2032)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (48) ਨੇ

230 ਅਪ੍ਰੈਲ 1938 (26 ਚੇਤ੍ਰ ਸੰਮਤ 1995) ਤੋਂ ਦਰਸ਼ਨੀਆ ਦੇ ਪ੍ਰਯੋਗ ਦਾ ਮੇਲਾ ਆਰੰਭਿਆ। ਰੋਜ਼ ਕਥਾ ਕੀਰਤਨ ਨੇਮ ਇਕ ਰਸ ਹੁੰਦਾ। ਇਸ ਮੇਲੇ ਤੇ ਸਤਿਗੁਰੂ ਜੀ ਆਈ ਸੰਗਤ ਨੂੰ ਅਰਦਾਸਾ ਛਾਪ ਹਰ ਸਿੱਖ ਦੇ ਹੱਥ ਦਿਤਾ। ਤੇ ਸਤਿਜੁਗ ਤੇ ਲਿਖਿਆ ਭੀ ਭੇਜਿਆ ਤੇ ਕਿਹਾ, ਪਾਠ ਦੇ ਆਰੰਭ ਤੋਂ ਸਮਾਪਤੀ ਤੇ ਕਰਨਾ ਸਮਝਾਇਆ, ਯਾਰਵੀਂ ਪਾਤਸ਼ਾਹੀ ਸ੍ਰੀ ਗੁਰੂ ਬਾਲਕ ਸਿੰਘ ਜੀ ਜਿਨ੍ਹਾਂ ਮਾਰਗ ਦੀਆਂ ਬਤਾਇ, ਬਾਰਵੀਂ ਪਾਤਸ਼ਾਹੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜਿਨ੍ਹਾਂ ਜਮ ਤੋਂ ਲਿਆ ਛੁਡਾਏ। ਜੋਤ ਕਾ ਜਾਮਾ ਗੁਰੂ ਹਰੀ ਸਿੰਘ ਸਿਮਰੀਏ ਜਿਨ੍ਹਾ ਟੁੱਟੀ ਲਈ ਮਿਲਾਏ। ਸਭ ਥਾਈਂ ਹੋਈ ਸਹਾਇ ਕਹਿਣਾ।

ਸੰਤ ਹਾਕਮ ਸਿੰਘ ਜੀ ਕਾਲੋਕੇ ਜ਼ਿਲਾ ਸ਼ੇਖੂਪੁਰੇ ਵਾਲਿਆਂ ਹੱਥ ਜੋੜ ਅਰਜ਼ ਕੀਤੀ, ਅਸੀਂ ਨਾਮਧਾਰੀ ਦਸਮ ਜੀ ਦੀ ਉਚਾਰੀ ਪਉੜੀ ਨੂੰ ਪਾਤਸ਼ਾਹੀ ਬਾਰਵੀਂ ਦਾ ਉਚਾਰਨ ਕਿਵੇਂ ਕਹਿ ਸਕਦੇ ਹਾਂ। ਤਾਂ ਸਤਿਗੁਰੂ ਜੀ ਉਤਰ ਦਿਤਾ, ਸੰਤ ਜੀ ਸਿਆਣਿਆਂ ਨੂੰ ਸੈਨਤ ਹੀ ਕਰ ਸਮਝਾਉਣ ਦੀ ਲੋੜ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੋ ਹੁਕਮਨਾਮੇ ਵਿਚ ਜੋ ਕਾਨ੍ਹ ਸਿੰਘ ਬੁਰਜ, ਅੰਮ੍ਰਿਤਸਰ ਨਥਾ ਸਿੰਘ ਜੀ ਗਾਧੜੀਵਾਲੇ ਫੀਰੋਜ਼ਪੁਰ ਹਥੀਂ ਗੁਰੂ ਹਰੀ ਸਿੰਘ ਜੀ ਵਲ ਭੇਜਿਆ ਸੀ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਈਂ ਸਹਾਇ ਕਹਿ, ਭਗਉਤੀਆਂ ਦੀ ਮਾਲਾ ਕਹਨ ਦਾ ਹੁਕਮ ਦੇ ਕੇ ਲਿਖ ਭੇਜਿਆ ਹੈ ਤੇ ਭਗਉਤੀ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਨਾਮ ਹੈ,

ਸੰਤ ਜੀ ਜਿਵੇਂ

ਮਹੱਲੇ ਪਹਿਲੇ ਦਾ ਸਲੋਕ 'ਪਵਨ ਗੁਰੂ" ਵਾਲਾ

ਹਾਗ ਮਾਝ ਵਿਚ ਪਉਣ ਗੁਰੂ ਤੇ ਦਿਵਸ ਦੇ ਥਾਂ ਦਿਨਸ ਤੇ (ਹੋਰ) ਕੋਤੀ ਛੁਟੀ ਨਾਲ ਲਿਖ ਮਹੱਲਾ ਦੂਜਾ ਲਿਖ ਦਿਤਾ ਹੈ।

ਤੇ ਜਿਵੇਂ

ਗਉੜੀ ਦੀ ਵਾਰ ਵਿਚ ਪਉੜੀ ਮਹਲਾ 4 ਦੀ ਜੋ ਹੈ, ਸੋ ਭੀ ਸੰਤ ਜਨ ਦੇ ਥਾਂ ਸੰਤ ਮੁਨਜਨਾ ਪ੍ਰਗਟ ਪਾਹਾਰਾ ਜਾਪਦਾ ਦੇ ਥਾਂ ਪਰਗਟ ਪਹਾਰੈ ਜਾਪਦੇ ਤੇ ਵੈਰ ਕਰਹਿ ਦੀ ਥਾਂ ਵੈਰ ਕਰਨੇ ਲਿਖ ਮਹੱਲਾ ਪੰਜਵਾ ਹੋ ਗਿਆ ਹੈ। 306 ਪੰਨੇ ਤੋਂ 316 ਪੰਨੇ ਤੱਕ।

ਤਿਵੇਂ ਗੁਰੂ ਹਰੀ ਸਿੰਘ ਜੀ

ਇਹ ਦੋ ਗੁਰੂਆਂ ਦਾ ਨਾਮ ਸਤਿਗੁਰੂ ਰਾਮ ਸਿੰਘ ਜੀ ਵਲੋਂ ਲਿਖਿਆ ਜਾਣ ਇਹ ਪਾਤਸ਼ਾਹੀ ਬਾਹਵੀਂ ਦਾ ਉਚਾਰਣ ਹੋਈ ਪਉੜੀ ਮੰਨ ਪਾਤਸ਼ਾਹੀ ਬਾਰਵੀਂ ਲਿਖਿਆ ਹੈ।

ਗੁਰੂ ਜੀ ਨੇ ਤੇ ਬਿਨਾਂ ਤੁਕ ਅੱਖਰ ਬਦਲਾਏ ਭੀ

ਆਦਿ ਸੱਚ ਜੁਗਾਦਿ ਸੱਚ ਸੁਖਮਨੀ ਵਿਚ ਮਹਲੇ ਪੰਜਵੇ ਦੀ ਬਾਣੀ ਹੀ ਲਿਖ ਦਿੱਤਾ ਹੋਇਆ ਹੈ।

ਗੁਰੂ ਹਰੀ ਸਿੰਘ ਜੀ ਨੂੰ ਜਦ ਅਸੀਂ ਸਿਰ ਕਹਤਾ ਮੰਨਦੇ ਹਾ ਤਾਂ ਉਨ੍ਹਾਂ ਜੋ ਪਿਛਲੇ ਗੁਰਾਂ ਦੇ ਆਸ਼ੇ ਅਨੁਸਾਰ ਲਿਖਿਆ ਹੈ, ਠੀਕ ਹੈ।

ਇਹ ਸੁਣ ਸੰਤ ਜੀ ਕਿਹਾ, ਮੇਰਾ ਸ਼ੰਕਾ ਮੁਕ ਗਿਆ ਹੈ।

ਪੜ੍ਹੋ: "ਜਸ ਜੀਵਨ" ਭਾਗ 3 ਸਫਾ 26

ਰਚਿਤ ਤਰਨ ਸਿੰਘ ਜੀ ਵਹਿਮੀ (74) ਫਰਵਰੀ 1976 (ਫੱਗਨ 2032)

## "ਇਸ ਸ਼ਰਾਰਤ ਨੂੰ ਰੋਕੋ

230 ਮਈ 1938 (25 ਵੈਸਾਖ ਸੰਮਤ 1995) ਨੂੰ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ (48) ਨੇ ਪੰਥ ਦੇ ਸੂਬੇ, ਜੱਥੇਦਾਰ ਸੱਦ ਮਤਾ ਪਾਸ ਕੀਤਾ:

(1) ਟਹਿਲ ਸਿੰਘ ਨਾਲ ਰਲ ਜੋ ਸ਼ਰਾਰਤ ਕਿਸੇ ਕਰਨੀ ਹੈ, ਨ ਕਰੇ ਕਿਉਂਕਿ ਇਹ ਨਾਮਧਾਰੀ ਪੰਥ ਵਲੋਂ ਧੱਕਿਆ ਹੋਇਆ ਹੈ।

(2) ਕੋਈ ਪ੍ਰੈਸ ਹੁਕਮਨਾਮਾ ਨਾ ਛਾਪੇ ਜਿੰਚਰ ਨਾਮਧਾਰੀ ਦਰਬਾਰ ਵਲੋਂ ਉਸ ਨੂੰ ਅਸਲ ਕਾਪੀ ਨਾ ਪ੍ਰਾਪਤ ਹੋਵੇ।

(3) ਨਾਮਧਾਰੀ ਦਰਬਾਰ ਸਰਕਾਰ ਨੂੰ ਕਹਿੰਦਾ ਹੈ, ਉਹ ਟਹਿਲ ਸਿੰਘ ਤੇ ਉਸ ਦੇ ਸਾਥੀਆਂ

ਨੂੰ ਇਸ ਸ਼ਰਾਰਤ ਤੋਂ ਰੋਕੇ।

ਜਿਵੇਂ ਮਤੇ ਪਾਸ ਕੀਤੇ ਸਭ ਅਖ਼ਬਾਰਾਂ ਆਖੇ ਲਗਾਣ ਵਾਲਿਆਂ ਨੂੰ ਭੀ ਦਿੱਤੇ। ਤੇ ਸਤਿਜੁਗ ਤੇ ਭੀ ਛਾਪਿਆ। ਹਰ ਜ਼ਿਲੇ ਵਿਚ ਫੇਰ ਮੇਲੇ ਭੀ ਕਰ ਇਹ ਪ੍ਰਚਾਰ ਕਰਾਇਆ। ਪਰ ਸਰਕਾਰ ਤੇ ਸਿੱਖ-ਸਭੀਏ ਉਕਾ ਨਾ ਮਨ-ਆਈ ਤੋਂ ਟਲੇ। ਸਤਿਗੁਰੂ ਜੀ ਅੰਮ੍ਰਿਤਸਰ ਭਾਈ ਵਜ਼ੀਰ ਸਿੰਘ ਨੂੰ ਸਮਾਚਾਰ ਦੇ ਦਫ਼ਤਰ ਵਿਚ ਭੀ ਮਿਲਣ ਗਏ।

ਇਸ ਤਰ੍ਹਾਂ ਦਾ ਮਨ ਬਣਾ ਕਿ

ਹੁਣ ਟਹਿਲ ਸਿੰਘ ਨਾਮਧਾਰੀ ਪੰਥ ਦਾ ਤਨਖਾਹੀਆ ਗਲਤ ਹੁਕਮਨਾਮੇ ਛਾਪਣੇ ਚਾਹੁੰਦਾ ਹੈ। ਤੁਸਾਂ ਨਾ ਵਿਚ ਦਖਲ ਦੇਣਾ, ਸਗੋਂ ਜੇ ਉਹ ਮਿਲੇ ਤਾਂ ਉਸ ਨੂੰ ਰੋਕਣਾ।

ਪਰ

ਭਾਈ ਵੀਰ ਸਿੰਘ ਜੀ (66) ਉਥੇ ਹੁੰਦਿਆਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ (48) ਦੇ ਸਾਹਮਣੇ ਨਾ ਆਇਆ।

ਸੇਵਾ ਸਿੰਘ ਸਰਸਰੀ ਜਿਹਾ ਆਦਰ ਦੇ ਸਤਿਗੁਰੂ ਜੀ ਨੂੰ ਇਹ ਕਹਿ ਕਿ ਉਹ ਇਸ ਵਕਤ ਨਹੀਂ ਮਿਲ ਸਕਦੇ, ਇਕ ਕਾਪੀ ਗੁਰੁ ਪਦ ਨਿਰਣੈ ਦੀ ਆਪਣੀ ਛਪਵਾਈ ਸੇਵਾ ਸਿੰਘ ਨੇ ਦਿੱਤੀ। ਜਿਹ੍ਹਾ ਭਾਵ ਸੀ, ਮੰਦਾ ਕਿਹੜਾ ਹੀਂਦਾ ਕੰਮ ਕਰਨੋ ਰੁਕਦਾ ਏ। ਸਤਿਗੁਰੂ ਜੀ ਜਾਣ ਲਿਆ ਕਿ ਬਹਾਨਾ ਕੀਤਾ ਨੇ। ਔਖਾ, ਦਿਮਾਗ ਫਿਰੇ ਤੇ ਕੀ ਇਲਾਜ ਹੋ ਸਕਦਾ ਹੈ, ਕਹਿ ਪਰਤ ਆਏ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਮ੍ਰਿਤ ਬਚਨ

230 ਸੰਨ 1938 (ਸੰਮਤ 1995) ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ (48) ਦੇ ਮੁਖਾਰਬਿੰਦ ਤੋਂ ਭੈਣੀ ਸਾਹਿਬ ਕਥਾ ਤਰਨ ਸਿੰਘ "ਵਹਿਮੀ" ਜੀ (76) ਆਪਣੇ ਰਚਿਤ ਗ੍ਰੰਥ "ਜਸ ਜੀਵਨ" ਭਾਗ 2

ਫ਼ਰਵਰੀ 1976 (ਫੱਗਣ 2032) ਦੇ ਸਫਾ 32-33 ਤੇ ਲਿਖਦੇ ਹਨ। ਆਪ ਲਿਖਦੇ ਹਨ ਕਿ ਇਹ ਕਥਾ

230 ਸਤੰਬਰ 1938 (ਭਾਦਰੋਂ 17 1995) ਦਾ ਸਤਿਜੁਗ ਪਤ੍ਰ ਲਿਖੀ ਹੈ।

ਬਚਨ ਨੰ : 1

ਇਕ ਦਿਨ ਸਤਿਗੁਰੂ ਜੀ (48) ਅੰਮ੍ਰਿਤ ਬਚਨ ਕਥਾ ਕਰਦਿਆਂ ਕਿਹਾ, ਸਾਨੂੰ ਇਕ ਅਕਾਲੀ ਫੌਜੀ ਭਾਈ ਨਰੈਣ ਸਿੰਘ ਜਕੋਪਲ ਦੇ ਸੁਣਾਈ

ਸੀ ਕਿ ਸੰਨ 1899 ਦੀ ਗਲ ਏ। ਇਹ ਮਿਲਟਰੀ ਬਰਮਾ ਦੀ ਵਿਚ ਨੌਕਰ ਸੀ ਤੇ ਵਾਇਸਰਾਏ ਲਾਰਡ, ਮਿੰਟੋ ਦਾ ਦੌਰਾ ਸੀ। ਨਰੈਣ ਸਿੰਘ ਜੀ ਮਰਗੋਈਂ ਸੀ। ਚਾਰ ਪਲਟਨਾਂ ਰੰਗੂਨ ਤੇ ਮਰਗੋਈ ਤੋਂ ਨਾਲ ਦੌਰੇ ਤੇ ਗਈਆਂ। 452 ਸਿਪਾਹੀ ਸੀ। ਮੇਰਮਈ ਤੋਂ ਅੱਧ ਮੀਲ ਤੇ ਕੈਂਪ ਲੱਗਾ। ਮੇਰਮਈ ਇਕ ਸਰੰਗ ਹੈ, ਆਖਦੇ ਹਨ ਜੋ ਉਸ ਵਿਚ ਵੜੇ ਗੁੰਗਾ ਹੋ ਜਾਂਦਾ ਹੈ। ਲਾਰਡ ਇਹ ਵੇਖਣ ਲਈ ਗਿਆ ਸੀ।

ਸਤਿਗੁਰੂ ਰਾਮ ਸਿੰਘ ਜੀ (84) ਸੇਵਕ ਭੇਜ ਸਿੱਖਾਂ ਦੀ ਪਲਟਣ ਦਾ ਪਰਸ਼ਾਦ ਵਰਜਿਆ, ਦੋ ਅੰਗ੍ਰੇਜ਼ ਉਨ੍ਹਾਂ ਦੇ ਬੰਗਲੇ ਦੇ ਪਹਿਰੇਦਾਰ ਰਹਿੰਦੇ ਸੀ। ਉਨ੍ਹਾਂ ਨੇ ਇਕ ਭਾਂਡੇ ਵਿਚੋਂ ਹੀ ਸਭ ਨੂੰ ਸ਼ਰਦਾਈ ਛਕਾਈ ਤੇ ਇਕ ਕੜਾਹੀ ਵਿਚੋਂ ਹੀ ਸਾਰੀ ਪਲਟਣ ਨੂੰ ਕੜਾਹ ਪ੍ਰਸ਼ਾਦਿ ਵਰਤਾਇਆ। ਅਸਾਂ ਸਭ ਨੇ ਉਨ੍ਹਾਂ ਦੇ ਦਰਸ਼ਨ ਕੀਤੇ, ਅਨੰਦ ਐਸਾ ਆਇਆ, ਸਾਡੇ ਮੁਖੜਾ ਹੀ ਸਭ ਦੇ ਬਦਲ ਗਏ। ਪਦਾਰਥਾਂ ਦਾ ਸਵਾਦ ਵੀ ਅਸਚਰਜ ਸੀ ਤੇ ਵਿਸਮਾਦਤਾ ਭੀ ਅਸਚਰਜ ਹੀ ਪ੍ਰਾਪਤ ਹੋਈ ਸਭ ਨੂੰ।

ਸਭ ਸਿਪਾਹੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੇ ਨਆਰੇ ਲਾਉਂਦੇ ਵਾਪਸ ਉਪਰੋਂ ਕੈਂਪ ਵਿਚ ਆਏ।

ਅਫਸੋਸ

ਕਿਸੇ ਪੁਛ ਨਾ ਕੀਤੀ ਕਿ ਕਦੋਂ ਦੇਸ਼ ਆਓਗੇ ਤੇ ਇਹ ਸੇਵਕ ਕਿਥੋਂ ਦੇ ਹਨ ? ਜੋ ਆਪ ਦੇ ਪਾਸ ਹਨ। ਉਨ੍ਹਾਂ ਦੀ ਬੋਲੀ ਤੇ ਬਨਾਵਟ ਕੁਝ ਵਿਲੱਖਣ ਸੀ।

"ਜੋ ਕਹਿੰਦੇ ਹਨ ਗੋਰੇ" ਕਿ ਸਤਿਗੁਰੂ ਜੀ (70)

1885 ਵਿਚ ਚੜ੍ਹ ਗਏ ਸੀ, ਉਨ੍ਹਾਂ ਦਾ ਝੂਠ ਸਾਬਤ ਹੁੰਦਾ ਹੈ। ਉਨ੍ਹਾਂ ਦੇ ਨੌਕਰਾਂ ਤੇ ਸਾਡੇ ਵਿਪੱਖੀਆਂ ਦੀ ਜਬਾਨੀ।

ਬਚਨ ਨੰ: 2

ਸਤਿਗੁਰੂ ਜੀ ਬਚਨ ਕੀਤਾ ਕਥਾ ਵਿਚ, ਜਦ ਗੁਰਦੇਵ ਦਸਮ ਜੀ ਪੂਰਬ ਜਾਮੇ ਬੈਠੇ ਤਪ ਕਰ ਰਹੇ ਸੀ, ਸਪਤ ਸ੍ਰਿੰਗ ਪਰ, ਸੁੰਦਰ ਸਪਸ਼ਟ ਜਾਮੇ, ਸੁਰਗਾਂ ਵਿਚ ਗਊ ਦਾ ਅਣਪੁਣਿਆਂ ਦੁਧ ਪੀਣ ਕਰ ਮਲੇਸ਼ ਜਾਮੇ ਦਾ ਸਰਾਪ ਲੈ ਟੁਰਿਆ। ਤੇ ਕਿਹਾ ਮੈਂ ਦੋ ਕਾ ਏਕ ਕਰ ਦਿਆਂਗਾ, ਔਰੰਗਜ਼ੇਬ ਨੇ। ਤਾਂ ਧਰਮ ਰਖਿਅਕ ਦਸਮ ਜੀ ਕਿਹਾ, ਮੈਂ ਦੋ ਤੋਂ ਤੀਨ

ਕਰ ਦੇਵਾਂਗਾ। ਤਾਂ ਉਸ ਕਿਹਾ, ਮੈਂ ਤੇ ਹੁਣੇ ਜਾ ਰਿਹਾ ਹਾਂ। ਤਾਂ ਗੁਰੂ ਜੀ ਕਿਹਾ, ਮੈਂ ਤੇਰੇ ਮਗਰੇ ਆਉਂਦਾ ਹਾਂ, ਰਹਿੰਦਾ ਤਪ ਫੇਰ ਕਰ ਲਵਾਂਗਾ। ਸੋ ਉਸ ਇਕ ਕਹਿਣਾ ਚਾਹਿਆ ਤੇ ਗੁਰੂ ਜੀ ਭੀ ਤੀਸਰਾ ਖਾਲਸਾ ਪੰਥ ਸਾਜਿਆ। ਜਦ ਗੁਰੂ ਜੀ ਦਾ ਦਇਆ ਸਿੰਘ ਹਥੀਂ ਪੁਜਾ ਜ਼ਫਰਨਾਮਾ ਉਸ ਪੜ੍ਹਿਆ ਔਰੰਗੇ, ਤਾਂ ਕਿਹਾ:

ਆਗੇ ਹੀ ਤੇ ਕਿਉਂ ਕੀਆ ਭਲਾ ਨ ਕੀਆ ਗੋਬਿੰਦ।

ਬਚਨ ਪਾਲ ਨਹੀਂ ਸਕੇਂਗੇ ਬਹਤ ਖਾਏਂਗੇ ਗੀਮ।

ਅਰਥਾਤ ਗੁਰ ਦਾ ਬਚਨ ਸਿੰਘ ਪਾਲ ਨਹੀਂ ਸਕਣਗੇ। ਬਹੁਤ ਘਾਟਾ ਖਾਣਗੇ। ਤਾਂ ਗੁਰੂ ਜੀ ਕਿਹਾ ਮੈਂ ਫੇਰ ਕਹੂੰਗਾ ਖਾਲਸਾ ਵੱਸੇ ਵਿਚ ਪੰਜਾਬ। ਸੋ ਪੰਜਾਬ ਵਿਚ ਫੇਰ ਖਾਲਸਾ ਸਤਿਗੁਰੂ ਰਾਮ ਸਿੰਘ ਜੀ ਸਮੇਂ ਸਾਜਿਆ। ਉਸੇ ਵਸਾਖ ਵਾਲੇ ਦਿਨ 158 ਸਾਲ ਬਾਦ, 1914 ਬਿਕ੍ਰਮੀ ਨੂੰ ਤੇ

ਜੋ ਕਿਹਾ ਸੀ ਰਹਿੰਦਾ ਤਪ ਫੇਰ ਕਰ ਲਵਾਂਗਾ

ਸੋ ਨੰਦੇੜ ਤੋਂ ਗੁਪਤ ਹੋ ਸੰਨ 1708 (ਸੰਮਤ 1765) ਤੋਂ ਸੰਨ 1812 (ਸੰਮਤ 1969) ਤੱਕ = 104 ਸਾਲ ਆਪੂ 146 ਸਾਲ ਤਕ ਦਸਮ ਜੀ ਗੁਪਤ ਰਹੇ। ਭਾਦਰੋ, ਜੀਂਦ, ਪਟਿਆਲੇ ਤੇ ਨਾਭੇ ਆਦਿ ਥਾਈਂ ਰਹਿ ਤਪ ਕੀਤਾ ਤੇ ਸਤਿਗੁਰੂ ਜੀ ਬਚਨ ਕੀਤਾ ਜੋ ਕਹਿੰਦੇ ਹਨ ਦਸਮ ਜੀ ਨਦੇੜ ਚੜ੍ਹੇ ਸੀ ਉਹ ਇਹ ਨਹੀਂ ਸੋਚਦੇ ਕਿ ਦਸਮ ਦੀ ਚਿਖਾ ਵਿਚ ਪੈ ਆਤਮਘਾਤ ਕਿਉਂ ਕਰਨਾ ਸੀ ਤੇ ਜਿਸ ਤੁਰਕ ਰਾਜ ਨੂੰ ਉਹ ਮੇਟਣਾ ਚਾਹੁੰਦੇ ਸੀ ਸੋ ਤੇ ਤਦੋਂ ਪੂਰਾ ਚਲ ਰਿਹਾ ਸੀ। ਮਸੂਮਾਂ ਨੂੰ ਮਾਰਨ ਵਾਲਾ ਤੇ ਆਪ ਨੂੰ ਕਟਾਰ ਮਰਵਾਉਣ ਵਾਲਾ ਬਹਾਦਰਸ਼ਾਹ ਬੇਗ਼ਖਾਨਾ ਅਜੇ ਜੀਊਂਦਾ ਸੀ। ਤੁਰਕ ਹਿੰਦ ਕਾ ਸਗਲ ਝਗੜਾ ਮਿਟਾਉਣ ਉਨ੍ਹਾਂ ਦਾ ਵਾਕ ਕੀਤਾ ਤਦੋਂ ਅਜੇ ਪੂਰਾ ਨਹੀਂ ਹੋਇਆ ਸੀ। ਜੇ

ਸੰਨ 1708 (ਸੰਮਤ 1765) ਨੂੰ ਚੜ੍ਹ ਗਏ ਮੰਨੀਏ ਤਾਂ ਪੂਰੇ ਕਾ ਕੀਆ ਸਭ ਕਿਛ ਪੂਰਾ'' ਗੁਰਵਾਕ ਪੂਰਾ ਨਹੀਂ ਉਤਰਦਾ। ਇਹ ਵਾਕ ਤਦ ਹੀ ਪੂਰਾ ਉਤਰਦਾ ਹੈ ਜੋ ਤੁਰਕ ਰਾਜ ਦੇ ਖਤਮ ਹੋਣ ਤੇ ਅੱਗੇ ਗੁਰਗੱਦੀ ਦਸਮ ਜੀ ਦੇ ਕੇ ਹੀ ਜੋਤੀ ਜੋਤ ਜੋ ਸਮਾਉਣ। ਜੋ ਉਹ ਆਪ ਲਿਖਦੇ ਹਨ।

ਨਾਨਕ ਅੰਗਦ ਤੋਂ ਥਪ ਧਰਾ॥

ਪੰਥ ਪਰਪੂਰ ਇਹ ਜਗ ਮਹਿ ਕਰਾ।

ਸੋ ਇਹ ਮਤ ਵਾਕ ਤਦੇ ਹੀ ਸੱਚ ਹੋਏ ਮੰਨੇ ਜਾ ਸਕਦੇ ਹਨ ਜੇ ਦਸਮ ਜੀ ਨੂੰ ਗਿਆਰ੍ਹਵੇਂ ਗੁਰੂ ਨੂੰ ਮਿਲਿਆ ਮੰਨੀਏ।

230 ਨਵੰਬਰ 1938 ਨੂੰ ਨਾਮਧਾਰੀ ਪੰਥ ਦੇ ਪ੍ਰਚਾਰਕ ਨਿਧਾਨ ਸਿੰਘ ਆਲਿਮ ਜੀ ਵਲੋਂ ਪੁਸਤਕ 'ਗੁਰੂਪਦ ਪ੍ਰਕਾਸ਼' ਹਿੱਸਾ ਦੂਜਾ ਛਪਵਾਇਆ ਗਿਆ।

## ਪੰਡਤ ਜਵਾਹਰ ਲਾਲ ਜੀ ਭੈਣੀ ਸਾਹਿਬ ਪੁੱਜੇ

## ਫਰਵਰੀ 17 ਸੰਨ 1939

(ਸੰਮਤ 1996) ਲੁਧਿਆਣਾ ਸਟੇਟ ਪੀਪਲਜ਼ ਕਾਨਫ੍ਰੰਸ ਹੋਈ। ਏਥੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਨਿਮੰਤ੍ਰਿਤ ਕੀਤਾ ਗਿਆ, ਪੰਡਿਤ ਜੀ ਦਾ ਭੱਵਯ ਜਲੂਸ ਘੋੜਿਆਂ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (49) ਨੇ ਆਪ ਵਿਚ ਸ਼ਾਮਲ ਹੋਕੇ ਸੰਪੂਰਨ ਕੀਤਾ। ਅਤੇ ਅਗਲੇ ਦਿਨ ਪੰਡਿਤ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ।

ਪੰਡਿਤ ਜੀ, ਡਾ: ਪਟਾਭੀ ਸੀਤਾ ਰਮਯਾ ਡਾ: ਕਿਚਲੂ ਅਤੇ ਮਾ: ਤਾਰਾ ਸਿੰਘ ਜੀ ਨੂੰ ਨਾਲ ਲੈਕੇ ਸ੍ਰੀ ਭੈਣੀ ਸਾਹਿਬ ਆਏ। ਏਥੇ ਆਪਣੀ ਕਾਰ ਵਿਚ ਬੈਠਾਲ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰ: ਜਵਾਹਰ ਲਾਲ ਨਹਿਰੂ ਦਾ ਸ਼ਾਨਦਾਰ ਜਲੂਸ ਕੱਢਿਆ। ਕਾਰ ਦੇ ਮਗਰ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (19) ਅਤੇ ਬਾਬਾ ਬੀਰ ਸਿੰਘ ਜੀ (16) ਭੀ ਘੋੜਿਆਂ ਤੇ ਸਵਾਰ ਸਨ। ਜਲੂਸ ਤੋਂ ਬਾਅਦ ਇਕ ਵੱਡਾ ਸਮਾਰੋਹ ਹੋਇਆ ਜਿਸ ਵਿਚ ਡਾ: ਸੈਫਦੀਨ ਕਿਚਲੂ, ਮੌਲਾਨਾ ਹਬੀਬੁਲ ਰਹਮਾਨ ਮਾ: ਤਾਰਾ ਸਿੰਘ ਜੀ ਅਤੇ ਲੁਧਿਆਣਾ ਦੇ ਹੋਰ ਨੇਤਾ ਭੀ ਸ਼ਾਮਲ ਹੋਏ। ਉਪ੍ਰੰਤ ਰਾਮਸਰ ਬਾਗ ਵਿਚ ਕੋਠੀ ਪਾਸ ਸਭ ਆਏ ਹੋਏ ਪੰਡਿਤ ਜੀ ਅਤੇ ਹੋਰ ਪ੍ਰਾਹੁਣਿਆਂ ਨੂੰ ਸ੍ਰੀ ਸਤਿਗੁਰੂ ਜੀ ਆਪਣੀ ਹਥੀਂ ਪ੍ਰਸ਼ਾਦ ਛਕਾਇਆ। ਏਥੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਗਮਨ ਅਤੇ ਮਲੇਰ ਕੋਟਲੇ ਸ਼ਹੀਦ ਹੋ ਰਹੇ ਸਿੰਘਾਂ ਦੀਆਂ ਤਸਵੀਰਾਂ ਦੇਖਕੇ ਪੰਡਿਤ ਜਵਾਹਰ ਲਾਲ ਜੀ ਦੀਆਂ ਅੱਖਾਂ ਭਰ ਆਈਆਂ।

ਉਨ੍ਹਾਂ ਦਿਨਾਂ ਵਿਚ ਪੰਜਾਬ ਦਾ ਗਵਰਨਰ ਸਰ ਹੈਨਰੀ ਕਰੇਕ ਸੀ। ਘੋੜ ਦੌੜ ਵਿਚ ਘੋੜੇ ਹੋਣ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਓਹ ਚੰਗੇ ਸੰਬੰਧ ਰਖਦਾ ਸੀ। ਪੰਡਿਤ ਜੀ ਦੇ ਔਣ ਤੇ ਉਸ ਨੂੰ ਕੁਛ ਹੈਰਾਨੀ ਹੋਈ ਅਤੇ ਸ੍ਰੀ ਸਤਿਗੁਰੂ ਜੀ ਨੂੰ ਉਸ ਨੇ ਪੁਛਿਆ

ਕਿ ਪੰਡਿਤ ਜੀ ਆਪ ਕੇ ਪਾਸ ਕੈਸੇ ਆਏ ? ਸ੍ਰੀ ਸਤਿਗੁਰੂ ਜੀ ਅਗੋਂ ਉਤਰ ਦਿਤਾ, ਕਿ ਉਨਕਾ ਆਪਣਾ ਘਰ ਹੈ, ਵੋਹ ਕਭੀ ਭੀ ਵਹਾਂ ਆ ਸਕਤੇ ਹੈਂ। ਗਵਰਨਰ ਨੇ ਫੇਰ ਏਹ ਪੁਛਿਆ ਕਿ "ਉਨ ਸੇ ਆਪ ਕੀ ਕਿਆ ਬਾਤ ਹੋਈ ? ਸ੍ਰੀ ਸਤਿਗੁਰੂ ਜੀ ਉਤਰ ਦਿਤਾ, ਜੋ ਉਨਕੋ ਤਕਲੀਫ ਥੀ ਵੋਹ ਉਨੋ ਨੇ ਹਮ ਸੇ ਕਹੀ, ਜੋ ਹਮ ਕੋ ਥੀ, ਹਮ ਨੇ ਉਨਸੇ ਕਹੀ। ਇਸਤੋਂ ਬਾਦ ਫੇਰ ਉਸਨੇ ਕੋਈ ਗਲ ਨਹੀਂ ਕੀਤੀ।

## ਮਾਤਾ ਫਤਹਿ ਕੌਰ ਜੀ ਦਾ ਚਲਾਣਾ

232 ਸੰਨ 1940 ਨੂੰ ਭੈਣੀ ਸਾਹਿਬ ਵਿਚ ਮਾਤਾ ਫਤਹਿ ਕੌਰ ਜੀ (79) ਚਲਾਣਾ ਕਰ ਗਏ। ਮਾਤਾ ਜੀਵਨ ਕੌਰ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ (50) ਅਤੇ ਮਹਾਰਾਜ ਨਿਹਾਲ ਸਿੰਘ ਜੀ (48) ਸਭ ਪਰਿਵਾਰ ਨੇ ਰੋਗ ਪਵਾਏ।

## ਵਿਸ਼ਵ ਯੁੱਧ ਦੇ ਭੈਅ (ਡਰ) ਕਾਰਨ

232 ਸੰਨ 1940 (ਸੰਮਤ 1997) ਵਿਚ ਜਦੋਂ ਕਿ ਦੂਜਾ ਵਿਸ਼ਵ-ਯੁੱਧ ਜ਼ੋਰਾਂ 'ਤੇ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (50) ਤੋਂ ਆਗਿਆ ਲੈ ਕਈ ਨਾਮਧਾਰੀਆਂ ਦੇ ਘਰ, ਵਾਤਾਵਰਣ ਦੀ ਮਾਰ ਤੇ ਉਸ ਦੇ ਭੈਅ ਤੋਂ ਬਚਣ ਲਈ ਹਿਮਾਚਲ ਪ੍ਰਦੇਸ਼ ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਬੀਕਾਨੇਰ ਦੇ ਇਲਾਕੇ ਟਿੱਬੀ ਅਤੇ ਨੋਹਰ ਵਿਚ ਆ ਵੱਸੇ। ਨੋਹਰ ਅਤੇ ਟਿੱਬੀ ਦੀ ਸੰਗਤ ਮਾਤਾ ਜੀਵਨ ਕੌਰ ਜੀ (81) ਦੀ ਅਗਵਾਈ ਹੇਠ ਇਕੱਠੀ ਹੋ ਰਹੀ ਸੀ। ਯੁੱਧ (ਜੰਗ) ਦੀ ਸਮਾਪਤੀ ਤੇ ਬਹੁਤ ਸਾਰੀ ਸੰਗਤ ਆਪਣੇ-ਆਪਣੇ ਅਸਥਾਨਾਂ 'ਤੇ ਵਾਪਸ ਚਲੀ ਗਈ।

234 ਸੰਨ 1942 ਵਿਚ ਨੇਤਾ ਸੁਭਾਸ਼ ਚੰਦ ਬੋਸ ਅਤੇ ਜਨਰਲ ਮੋਹਨ ਸਿੰਘ ਜੀ ਨੇ ਅਜ਼ਾਦ ਹਿੰਦ ਫੌਜ ਦੀ ਸਥਾਪਨਾ ਕੀਤੀ।

235 ਫਰਵਰੀ 1943 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (53) ਦੇ ਪ੍ਰਚਾਰਕ ਨਿਧਾਨ ਸਿੰਘ "ਆਲਿਮ" ਜੀ ਨੇ ਗੁਰੂ ਪਦ ਪ੍ਰਕਾਸ਼ ਹਿੱਸਾ ਤੀਜਾ ਛਪਵਾਇਆ। ਜਿਸ ਦੇ ਵਿਚ ਬਾਬਾ ਅਜਾਪਾਲ ਸਿੰਘ ਜੀ ਬਾਰੇ ਬਿਸ਼ਨ ਸਿੰਘ ਜੀ ਦੀ ਲਿੱਖੀ ਪੁਸਤਕ ਦੀਆਂ ਸਾਖੀਆਂ ਦੇ ਬਲਾਕ ਵੀ ਦਿਤੇ ਹਨ।

## ਮਾਤਾ ਜੀਵਨ ਕੌਰ ਜੀ ਦਾ ਚਲਾਣਾ

235 ਮਾਰਚ 1943 ਭੈਣੀ ਸਾਹਿਬ 'ਚ ਚਲਾਣਾ ਕਰ ਗਏ। ਸੰਗਤ ਦਾ ਬਹੁਤ ਇਕੱਠ ਹੋਇਆ। ਆਪ ਜੀ ਦੇ ਸਪੁਤ੍ਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (53) ਅਤੇ ਮਹਾਰਾਜ ਨਿਹਾਲ ਸਿੰਘ ਜੀ (51) ਨੇ ਮੇਲਾ ਕਰ 225 ਪਾਠਾਂ ਦੇ ਭੋਗ ਪਵਾਏ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (24) ਦਾ ਪਹਿਲਾ ਵਿਵਾਹ

236 21 ਮਾਰਚ 1944 ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁੱਠੜੇ (ਦੁਆਬੇ) ਵਿਚ ਸੰਗਤ ਦੀ ਅਰਜ਼ 'ਤੇ ਮੇਲਾ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਨੰਦ ਕਾਰਜ ਬੀਬੀ ਰਾਜਿੰਦਰ ਕੌਰ ਸਪੁਤਰੀ ਸ: ਊਧਮ ਸਿੰਘ ਰੰਧਾਵਾ, ਪਿੰਡ ਕਾਲੂਵਾਲ ਹੁਸ਼ਿਆਰਪੁਰ ਨਾਲ ਹੋਇਆ।

237 ਅਗਸਤ 1945 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਹਿਲ ਰਜਿੰਦਰ ਕੌਰ ਜੀ ਮੰਡੀ (ਹਿਮਾਚਲ) ਪਲੋਕ ਸਿਧਾਰ ਗਏ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦੂਸਰਾ ਵਿਵਾਹ

238 ਸੰਨ 1946 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (56) ਨੇ ਬਸੰਤ ਪੰਚਮੀ ਦਾ ਮੇਲਾ ਰੋੜੇ ਜ਼ਿਲਾ ਫਿਰੋਜ਼ਪੁਰ ਵਿਖੇ ਕੀਤਾ। ਇਸ ਮੇਲੇ 'ਤੇ ਸਤਿਗੁਰੂ ਜਗਜੀਤ ਸਿੰਘ ਜੀ (25) ਦਾ ਅਨੰਦ ਕਾਰਜ ਚੰਦ ਕੌਰ ਜੀ ਨਾਲ ਹੋਇਆ।

236 ਜੂਨ 1944 ਨੂੰ ਗੰਡਾ ਸਿੰਘ ਜੀ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ ਨੇ ਪੁਸਤਕ 'ਕੂਕਿਆਂ ਦੀ ਵਿੱਥਿਆ' ਛਪਾਈ। ਫਿਰ ਇਸ ਪੁਸਤਕ ਵਿਚ ਹੋਰ ਵਾਧੇ ਕਰਕੇ ਸੰਨ 1946 ਨੂੰ ਇਸਦੀ ਦੂਸਰੀ ਐਡੀਸ਼ਨ ਛਪਾਈ। ਆਪ ਜੀ ਨੇ ਇਸ ਪੁਸਤਕ ਵਿਚ ਬੇਬੁਨਿਆਦੀ ਸਬੂਤਾਂ ਨਾਲ ਨਾਮਧਾਰੀ ਇਤਿਹਾਸ ਨੂੰ ਖੰਡਤ ਕਰਨ ਦੀ ਕੋਸ਼ਿਸ਼ ਕੀਤੀ ਹੈ।

## ਇਸ ਦੇ ਜਵਾਬ ਵਿਚ

229 1 ਜਨਵਰੀ 1947 ਨੂੰ ਸਾਡੇ ਨਾਮਧਾਰੀ ਪੰਥ ਦੇ ਉਘੇ ਪ੍ਰਚਾਰਕ ਸੰਤ ਨਿਧਾਨ ਸਿੰਘ 'ਆਲਿਮ' ਜੀ ਨੇ ਬੜੇ ਸੁਚੱਜੇ ਢੰਗ ਨਾਲ "ਜੁਗ ਪਲਟਾਊ ਸਤਿਗੁਰੂ" ਪੁਸਤਕ ਲਿਖੀ ਜੋ ਨਾਮਧਾਰੀ ਸੰਗਤ ਦਿੱਲੀ ਵਲੋਂ ਪ੍ਰਕਾਸ਼ਤ ਹੋਈ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ

ਸਰਸੇ ਵਿਚ ਜ਼ਮੀਨ ਦੀ ਖਰੀਦ ਅਤੇ ਅਲਾਟਮੈਂਟ

239 ਸੰਨ 1946 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਜਾਬ ਦੇ ਸਾਰੇ ਜ਼ਿਲਿਆਂ ਵਿਚ ਦੌਰਾ ਕੀਤਾ ਅਤੇ ਨਾਮਧਾਰੀ ਸਿੰਘਾਂ ਨੂੰ ਕਿਹਾ ਕਿ ਦੇਸ਼ ਦੀ ਵੰਡ ਹੋਵੇਗੀ। ਸਾਨੂੰ ਇਹ ਘਰ-ਬਾਰ ਛੱਡਣੇ ਪੈਣਗੇ। ਸਰਸਾ (ਜ਼ਿਲਾ ਹਿਸਾਰ) ਦੇ ਇਲਾਕੇ ਵਿਚ ਜ਼ਮੀਨ ਵੇਖੀ ਹੈ ਸਭ ਸਿੰਘ ਨਾਮਧਾਰੀ ਜ਼ਮੀਨ ਲੈ ਲਓ। ਇਸ ਤਰ੍ਹਾਂ ਨਾਮਧਾਰੀ ਸੇਵਕਾਂ ਪਾਸੋਂ ਇਕ ਮੁਰੱਬੇ (25 ਕਿਲੇ) ਦੀ ਕੀਮਤ ਪੰਜ ਹਜ਼ਾਰ ਰੁਪਏ ਮੁਕੱਰਰ ਕਰਕੇ ਮਾਇਆ ਇਕੱਠੀ ਕੀਤੀ ਗਈ।

(1) ਚੋਚਾਲ ਕੋਟਲੀ (ਜੀਵਨ ਨਗਰ) (2) ਜਗਮਲੇਰਾ (ਸੰਤ ਨਗਰ) (3) ਕੰਜਰ ਵਾਲਾ (ਦਮਦਮਾ) (4) ਅਲੀਪੁਰ (ਹਰੀ ਪੁਰ) ਪਿੰਡ ਖਰੀਦ ਕੀਤੇ ਗਏ। ਇਨ੍ਹਾਂ ਚਾਹਾਂ ਪਿੰਡਾਂ ਦਾ ਕੁਲ ਰਕਬਾ 12430 ਏਕੜ (ਕਿੱਲੇ) 497 ਮੁਰੱਬੇ (ਇਕ ਮੁਰੱਬਾ 25 ਕਿਲੇ ਹੈ।

239 ਜਨਵਰੀ-ਫਰਵਰੀ 1947 ਨੂੰ ਇਸ ਖਰੀਦ ਕੀਤੀ ਜ਼ਮੀਨ ਦੀ ਰਜਿਸਟ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਹੋ ਗਈ। ਸਤਿਗੁਰੂ ਜੀ ਦੇ ਦਿੱਤੇ ਹੁਕਮ ਅਨੁਸਾਰ ਨਾਮਧਾਰੀ ਸੇਵਕਾਂ ਦੇ ਇਕ-ਇਕ ਦੋ-ਦੋ ਜੀਅ ਘਰ ਪ੍ਰਤੀ ਆਉਣੇ ਸ਼ੁਰੂ ਹੋ ਗਏ।

ਫਰਵਰੀ ਵਿਚ ਹੀ ਇਸ ਖੁਸ਼ੀ ਵਿਚ ਅਖੰਡ ਪਾਠਾਂ ਦੇ ਭੋਗ ਪਵਾਏ ਗਏ। ਅਖੰਡ ਪਾਠਾਂ ਦੇ ਭੋਗ ਸਮੇਂ ਬਾਬਾ ਸ਼ਾਵਨ ਸਿੰਘ ਜੀ ਰਾਧਾ ਸੁਆਮੀ ਬਿਆਸ ਜੀ ਨੇ ਸਮੇਤ ਮਹਾਰਾਜ ਚਰਨ ਸਿੰਘ ਜੀ ਦਰਸ਼ਨ ਦਿੱਤੇ।

239 15 ਅਗਸਤ 1947 ਨੂੰ ਅੰਗ੍ਰੇਜ਼ ਨੇ ਹਿੰਦੁਸਤਾਨ ਦੇ ਦੋ ਟੁਕੜੇ "ਭਾਰਤ ਤੇ ਪਾਕਿਸਤਾਨ"

ਕਰ ਦਿਤੇ।

ਜਿਸ ਸਮੇਂ ਦੀ ਉਡੀਕ ਵਿਚ ਸਤਿਗੁਰੂ ਜੀ ਨੇ ਨਾਮਧਾਰੀ ਸਿੰਘਾਂ ਵਾਸਤੇ ਇਹ ਜ਼ਮੀਨਾਂ ਖਰੀਦੀਆਂ ਅਤੇ ਇਕੱਠੇ ਹੋਣ ਦਾ ਹੁਕਮ ਦਿਤਾ ਸੀ ਉਹ ਸਮਾਂ ਆ ਹੀ ਗਿਆ।

ਪਾਕਿਸਤਾਨ ਦੀ ਵਾਗਡੋਰ ਮਿ: ਮੁਹੰਮਦ ਅਲੀ ਜਿਨਾਹ ਦੇ ਹੱਥ ਆਈ। ਭਾਰਤ ਦੀ ਵਾਗਡੋਰ ਪੰਡਿਤ ਜਵਾਹਰ ਲਾਲ ਨਹਿਰੂ ਜੀ ਦੇ ਹੱਥ ਆਈ। ਪੰਡਿਤ ਜੀ ਦੇ ਨਾਲ ਸ੍ਰ: ਪਟੇਲ, ਮਹਾਤਮਾ ਗਾਂਧੀ ਜੀ, ਮੌਲਾਨਾ ਅਬੁੱਲ ਕਲਾਮ ਅਜ਼ਾਦ ਸਨ। ਸ੍ਰ. ਬਲਦੇਵ ਸਿੰਘ ਜੀ ਰੱਖਿਆ ਮੰਤ੍ਰੀ ਬਣੇ।

ਦੇਸ਼ ਦੀ ਵੰਡ ਹੁੰਦਿਆ ਹੀ ਦੋਹਾਂ ਪਾਸਿਆਂ ਤੋਂ ਹਿੰਦੂ ਮੁਸਲਮ ਫਸਾਦ ਸ਼ੁਰੂ ਹੋ ਗਏ। ਸਭ ਨੇ ਭੱਜ-ਦੌੜ ਕੇ ਜਾਨਾਂ ਬਚਾਉਣ ਦੀ ਕੋਸ਼ਿਸ ਕੀਤੀ, ਦੋਹੀਂ ਪਾਸੀਂ ਬੜੇ ਕਤਲ ਹੋਏ। ਬੇਸ਼ਰਮੀ ਵੱਧ ਗਈ, ਦੋਹਾਂ ਪਾਸਿਆਂ ਤੋਂ ਨਗਨ ਔਰਤਾਂ ਕਰਕੇ ਜਲੂਸ ਕੱਢੇ ਗਏ। ਇਹ ਸਮਾਂ ਕਥਨ ਤੋਂ ਬਾਹਰ ਹੈ।

239 ਸੰਨ 1947 ਪੰਜਾਬ ਦੇ ਮੁੱਖ ਮੰਤਰੀ ਡਾ: ਗੋਪੀ ਚੰਦ ਭਾਰਗਵ ਨਿਯੁਕਤ ਹੋਏ। ਇਨ੍ਹਾਂ ਦੇ ਮੰਤਰੀ ਮੰਡਲ ਵਿਚ ਸ੍ਰ: ਸਵਰਨ ਸਿੰਘ ਅਤੇ ਪ੍ਰਤਾਪ ਸਿੰਘ ਕੈਰੋਂ ਆਦਿ ਮੰਤਰੀ ਬਣੇ।

239 ਅਕਤੂਬਰ 1947 ਤੱਕ ਪਾਕਿਸਤਾਨ ਤੋਂ ਬਹੁਤ ਸਾਰੀ ਸੰਗਤ ਸਰਸੇ ਆ ਗਈ। ਕਈ ਪਰਿਵਾਰ ਤਾਂ ਸਰਸੇ ਹੀ ਟਿਕ ਗਏ। ਬਹੁਤੇ ਘਰ ਨਾਮਧਾਰੀ ਇਲਾਕੇ ਵਿਚ ਚੇਚਾਲ ਕੋਟਲੀ (ਜੀਵਨ ਨਗਰ) ਆ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ (57) ਨੇ ਸਭ ਦੀ ਸੰਭਾਲ ਕੀਤੀ, ਲੰਗਰ ਆਦਿ ਖੁਲ੍ਹੇ ਜਾਰੀ ਕਰ ਦਿੱਤੇ। ਆਰਜ਼ੀ ਤੌਰ ਤੇ ਜ਼ਮੀਨਾਂ ਵੀ ਕਾਸ਼ਤ ਵਾਸਤੇ ਦਿੱਤੀਆਂ। ਛੇਤੀ ਹੀ ਸਭ ਨੇ ਘਰ-ਬਾਰ ਬਣਾ ਲਏ।

240 30 ਜਨਵਰੀ 1948 ਨੂੰ ਬਿਰਲਾ ਹਾਊਸ ਦਿੱਲੀ ਵਿਚ ਮਹਾਤਮਾ ਗਾਂਧੀ ਜੀ (79) ਨੂੰ ਨੱਥੂਰਾਮ ਗੌਡਸੇ ਨੇ ਗੋਲੀ ਮਾਰ ਕੇ ਮਾਰ ਦਿੱਤਾ।

240 ਮਾਰਚ 1948 ਦਾ ਹੋਲਾ ਮਹੱਲਾ ਸਤਿਗੁਰੂ ਜੀ ਨੇ ਜਗ ਮਲੇਰੇ (ਸੰਤ ਨਗਰ) ਵਿਚ ਕੀਤਾ।

ਇਸ ਮੇਲੇ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕਾਰਜ ਹੋਏ।

ਮੇਰਾ (22) ਅਨੰਦ ਕਾਰਜ ਵੀ ਸੁ: ਅਰਜਨ ਸਿੰਘ, ਕਥੂਰੀਏ ਜੀ ਦੀ ਪਤਨੀ ਰਾਮ ਕੌਰ ਚੁੱਘ ਜੀ ਦੀ ਕੁਖੋਂ ਉਪਜੀ ਸਪੁਤਰੀ ਅਵਤਾਰ ਕੌਰ (17) ਨਾਲ ਹੋਇਆ। ਇਹ ਸੰਜੋਗ ਮੰਗਨੀ ਪਾਕਿਸਤਾਨ ਵਿਚ ਹੀ ਹੋ ਚੁਕੇ ਸਨ।

ਜੱਟ ਸਿੱਖ ਗਿਲਾਂ ਵਾਲਿਆਂ ਦੇ ਪਰਿਵਾਰ ਜੋ ਸੰਤ ਨਗਰ (ਜਗਮਲੇਰੇ) ਆ ਚੁੱਕੇ ਸਨ। ਇਨ੍ਹਾਂ ਪਰਿਵਾਰਾਂ ਦਾ ਖਰੀਦ ਕੀਤੀ ਜ਼ਮੀਨ ਵਿਚ ਹਿੱਸਾ ਸੀ। ਇਸ ਗਿਲਾਂ ਦੇ ਪਰਿਵਾਰ ਵਿਚੋਂ ਗਿਆਨ ਸਿੰਘ ਜੀ ਗਿਲ ਦਾ ਲੜਕਾ ਸਰਦੂਲ ਸਿੰਘ ਪਟਵਾਰ ਪਾਸ ਸੀ। ਇਸ ਸਰਦੂਲ ਸਿੰਘ ਪਟਵਾਰੀ ਨੂੰ

241 15 ਜਨਵਰੀ 1949 ਭਾਈ ਘਸੀਟਾ ਸਿੰਘ ਜੀ ਦੀ ਰਾਹੀਂ ਸਤਿਗੁਰੂ ਜੀ ਨੇ ਖਰੀਦੀ ਜ਼ਮੀਨ ਦੀ ਕਿੱਲੇਬੰਦੀ ਵਾਸਤੇ ਲਾ ਦਿੱਤਾ। ਜਰੀਬ ਖਿੱਚਣ ਵਾਸਤੇ ਅਤੇ ਲਾਇਨਾਂ ਵਾਸਤੇ, ਜੰਗਲ ਦੀ ਸਫਾਈ ਲਈ ਬੰਦੇ ਨਾਲ ਰੱਖ ਕੇ ਸਰਦੂਲ ਸਿੰਘ ਨੇ ਕੰਮ ਸ਼ੁਰੂ ਕਰ ਦਿੱਤਾ

241 11 ਮਾਰਚ 1949 ਨੂੰ ਮੈਂ (23) (ਕਰਮ ਸਿੰਘ ਪਟਵਾਰੀ) ਵੀ ਸਤਿਗੁਰੂ ਜੀ ਕੋਲ ਆ ਗਿਆ ਅਤੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਦੂਲ ਸਿੰਘ ਨਾਲ ਕਿਲੇਬੰਦੀ ਦਾ ਕੰਮ ਸ਼ੁਰੂ ਕਰ ਦਿਤਾ। (ਪੜ੍ਹੋ ਮੇਰੀ ਜਾਣਕਾਰੀ

242 ਅਪ੍ਰੈਲ 1950 ਤੱਕ ਇਹ ਕੰਮ ਕਿਲੇਬੰਦੀ ਦਾ ਮੌਕੇ 'ਤੇ ਕਰਕੇ ਚਾਰੇ ਪਿੰਡਾਂ ਦੇ ਰਕਬੇ 1.2430 ਕਿੱਲਿਆਂ ਦਾ ਸ਼ਿਜਰਾ (ਨਕਸ਼ਾ) ਫੀਲਡ ਬੁਕ ਬਣਾ ਦਿੱਤੀ ਗਈ।

## ਨਾਮਧਾਰੀਆਂ ਦੇ ਕਲੇਮ ਅਤੇ ਅਲਾਟਮੈਂਟ

ਸੰਨ 1950 ਵਿਚ ਪਾਕਿਸਤਾਨ ਤੋਂ ਵੀ ਸਾਰੇ ਰੀਕਾਰਡ ਜ਼ਮੀਨਾਂ ਦੇ ਜਲੰਧਰ ਆ ਗਏ। ਇਸ ਕੰਮ ਲਈ ਮੜ-ਵਸਾਊ ਮਹਿਕਮੇ ਦੇ ਡਾਇਰੈਕਟਰ ਸੁ: ਤ੍ਰਿਲੋਕ ਸਿੰਘ ਜੀ ਸਨ। ਜੋ ਅਲਾਟਮੈਂਟ ਬਾਰੇ ਨਿਯਮ ਬਣਾ ਰਹੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ (60) ਨੇ ਇਹ ਵਕਤ ਬੜੀ ਭੱਜ ਦੌੜ ਕਰਕੇ ਸੰਭਾਲਿਆ। ਇਸ ਵਕਤ ਸੁ: ਤੇਜਾ ਸਿੰਘ ਜੀ (62) (ਰੀਟਾਇਰਡ ਕਸਟਮ ਇਸਪੈਕਟਰ ਸਿਰਸਾ) ਨਾਮਧਾਰੀ, ਮੁਖਤਿਆਰ ਆਮ, ਸਤਿਗੁਰੂ ਜੀ ਦੇ ਸਨ। ਇਨ੍ਹਾਂ ਨੇ ਜੋ ਦਿਨ - ਰਾਤ ਇਕ ਕਰਕੇ ਕੰਮ

ਕੀਤਾ ਇਹ ਤਾਰੀਫ ਲਿਖਣੀ ਕਥਨ ਤੋਂ ਬਾਹਰ ਹੈ। ਸਤਿਗੁਰੂ ਜੀ ਨੇ ਪੰਡਿਤ ਜਵਾਹਰਲਾਲ ਨਹਿਰੂ ਨੂੰ ਮਿਲਕੇ ਇਹ ਫੈਸਲਾ ਸ੍ਰ: ਤ੍ਰਿਲੋਕ ਸਿੰਘ ਡਾਇਰੈਕਟਰ ਦੀ ਨਿਯਮਾਂ ਵਾਲੀ ਕਿਤਾਬ ਵਿਚ ਲਿਖਾ ਦਿੱਤਾ ਕਿ ਨਾਮਧਾਰੀ ਸਰਨੇ ਹੀ ਇਕੱਠੇ ਕੀਤੇ ਜਾਣ ਅਤੇ ਨਿਯਮ ਅਨੁਸਾਰ ਜੋ ਸਿਆਲਕੋਟ, ਸ਼ੇਖੂਪੁਰ, ਗੁਜਰਾਂਵਾਲਾ ਜ਼ਿਲੇ ਸਰਨੇ ਨਹੀਂ ਆ ਸਕਦੇ। ਨਾਮਧਾਰੀਆਂ ਵਾਸਤੇ ਇਹ ਨਿਯਮ ਲਾਗੂ ਨਹੀਂ ਹੋਵੇਗਾ। ਹਰ ਜ਼ਿਲੇ ਦਾ ਨਾਮਧਾਰੀ ਇਥੇ ਸਰਨੇ ਵਿਚ ਇਕੱਠਾ ਕੀਤਾ ਜਾਵੇ। ਜਿਨ੍ਹਾਂ ਦੀ ਲਿਸਟ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਿਕਮੇ ਨੂੰ ਦੇਣਗੇ।

ਸਤਿਗੁਰੂ ਜੀ ਨੇ ਖਰੀਦ ਜ਼ਮੀਨ ਦੇ ਦੁਆਲੇ ਦੇ ਪਿੰਡ 1-ਅੰਮ੍ਰਿਤਸਰ 2- ਨਕੌੜਾ, 3- ਪਟੀਕ੍ਰਿਪਾਲ, 4- ਮਿਰਜ਼ਾਪੁਰ, 5- ਕਰੀਵਾਲੀ ਅਤੇ ਸਰਸੇ ਸ਼ਹਿਰ ਦੇ ਲਾਗੇ ਇਕ ਪਿੰਡ 6- ਕੰਗਨਪੁਰ ਨਾਮਧਾਰੀਆਂ ਲਈ ਰੀਜ਼ਰਵ ਕਰਾ ਲਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਖਰੀਦੇ ਪਿੰਡਾਂ ਦੀਆਂ ਹੱਦ ਬੰਦੀਆਂ ਤੋੜਨ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮੁਖ ਮੰਤਰੀ ਪੰਜਾਬ ਕੋਲੋਂ ਵਿਸ਼ੇਸ਼ ਆਰਡਰ ਕਰਵਾ ਕੇ ਹਦਬੰਦੀਆਂ ਤੁੜਵਾਈਆਂ। ਸਤਿਗੁਰੂ ਜੀ ਨੇ ਇਹ ਵੀ ਹੁਕਮ ਲਿਖਾ ਲਿਆ ਕਿ ਇਨ੍ਹਾਂ ਪਿੰਡਾਂ ਦੀ ਵੰਡ ਵੀ ਆਏ ਕਲੇਮਾਂ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਹੀ ਆਪਣੀ ਮਰਜ਼ੀ ਨਾਲ ਕਰਨਗੇ। ਇਸ ਕੰਮ ਲਈ ਸਤਿਗੁਰੂ ਜੀ ਨੇ ਸ੍ਰ: ਅਵਤਾਰ ਸਿੰਘ ਝੱਬਰ ਨੂੰ ਮੁਖਤਿਆਰ-ਨਾਮਾ ਦਿੱਤਾ। ਸੋਨੂੰ (24) (ਕਰਮ ਸਿੰਘ ਪਟਵਾਰੀ) ਅਵਤਾਰ ਸਿੰਘ ਝੱਬਰ (29) ਅਤੇ ਸ੍ਰ: ਤੇਜਾ ਸਿੰਘ ਜੀ (62) ਨੂੰ ਜਲੰਧਰ ਆਉਣ-ਜਾਣ ਦੀ ਡਿਊਟੀ ਤੇ ਲਾ ਦਿੱਤਾ। ਇਸ ਕੰਮ ਵਾਸਤੇ ਸਾਡਾ ਦਫਤਰ ਸਤਿਗੁਰੂ ਜੀ ਵਲੋਂ ਸੰਤ ਇੰਜੀਨੀਅਰਿੰਗ ਵਰਕਸ ਐਮ ਪ੍ਰੇਮ ਗਾਰਡਨ ਰੋਡ ਜਲੰਧਰ ਸ੍ਰ: ਸਾਧੂ ਸਿੰਘ ਜੀ ਨਾਮਧਾਰੀ ਜੜ੍ਹਾਂ ਵਾਲਿਆਂ ਦੇ ਚੁਬਾਰਿਆਂ ਵਿਚ ਕਾਇਮ ਕਰ ਦਿੱਤਾ ਗਿਆ। ਇਸ ਦਾ ਸਭ ਖਰਚ ਵਗੈਰਾ ਸਤਿਗੁਰੂ ਜੀ ਵਲੋਂ ਹੀ ਸੀ। ਕਿਸੇ ਸਿੱਖ ਨੂੰ ਕੋਈ ਫਿਕਰ ਨਹੀਂ ਸੀ। ਅਲਾਟਮੈਂਟ ਕਰਨ ਲਈ ਸਤਿਗੁਰੂ ਜੀ ਨੇ ਚੁਚਾਲ ਕੋਟਲੀ (ਜੀਵਨ ਨਗਰ) ਸਰਦੂਲ ਸਿੰਘ ਪਟਵਾਰੀ ਦੀ ਡਿਊਟੀ ਲਾ ਦਿੱਤੀ ਤੇ ਨਾਲ ਇਕ ਹੋਰ ਪਟਵਾਰੀ ਮਾਂਗਾ ਰਾਮ ਸਿਰਸੇ ਤੋਂ ਲਿਆਕੇ ਲਾ ਦਿੱਤਾ।

## ਬਾਬਾ ਬੀਰ ਸਿੰਘ ਜੀ ਦਾ ਵਿਵਾਹ

243 ਅਕਤੂਬਰ 1951 ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (61) ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਬੀਰ ਸਿੰਘ ਜੀ (28) ਦਾ ਅਨੰਦ ਕਾਰਜ ਸ੍ਰੀ ਜੀਵਨ ਨਗਰ ਵਿਚ ਬੀਬੀ ਦਲੀਪ ਕੌਰ ਜੀ ਸਪੁਤਰੀ ਸੰਤ ਨਰਾਇਣ ਸਿੰਘ ਪਿੰਡ

ਬੱਪੀਆਣਾ, ਨੇੜੇ ਮਾਨਸਾ ਨਾਲ ਹੋਇਆ।

245 ਅਗਸਤ 1953 ਨੂੰ ਬਾਬਾ ਬੀਰ ਸਿੰਘ ਜੀ ਦੇ ਘਰ ਪੁਤਰ ਦਾ ਜਨਮ ਹੋਇਆ ਜਿਸ ਦਾ ਨਾਮ ਦਲੀਪ ਸਿੰਘ ਰੱਖਿਆ ਗਿਆ।

ਕਰੀਵਾਲੀ ਦੇ ਕੁਝ ਆਦਮੀ ਬਿਕ੍ਰਮ ਸਿੰਘ ਵਗੈਰਾ ਚੌਧਰੀ ਦੇਵੀ ਲਾਲ ਚੌਟਾਲਾ ਦੇ ਔਡੇ ਚੜ੍ਹੇ ਹੋਏ ਸਨ। ਇਨ੍ਹਾਂ ਨੂੰ ਸਤਿਗੁਰੂ ਜੀ ਤੇ ਸ਼ੱਕ ਸੀ ਕਿ ਇਹ ਸਾਨੂੰ ਮਾੜਾ ਰਕਬਾ ਅਲਾਟ ਕਰਨਗੇ। ਇਨ੍ਹਾਂ ਨੇ ਦਰਖਾਸਤਾਂ ਦਿੱਤੀਆਂ ਕਿ ਕਰੀਵਾਲੀ ਪਿੰਡ ਦੀ ਅਲਾਟਮੈਂਟ ਸਰਕਾਰੀ ਤੌਰ 'ਤੇ ਕੀਤੀ ਜਾਵੇ। ਜੋ ਇਹ ਕਰੀਵਾਲੀ ਸਰਕਾਰੀ ਤੌਰ 'ਤੇ ਅਲਾਟ ਕੀਤਾ ਗਿਆ। ਅਸਲੀਅਤ ਤਾਂ ਇਹ ਹੈ ਕਿ ਬਿਕ੍ਰਮ ਸਿੰਘ ਵਗੈਰਾ ਜੋ ਗੱਲ ਚਾਹੁੰਦੇ ਸਨ ਉਹ ਨਾ ਬਣ ਸਕੀ। ਅੰਦਰੋ-ਅੰਦਰੀ ਤਾ ਸ਼ਰਮਿੰਦੇ ਸਨ ਪਰ ਹੁਣ ਕੀ ਹੋ ਸਕਦਾ ਸੀ।

ਇਸ ਤਰ੍ਹਾਂ ਸਤਿਗੁਰੁ ਜੀ ਨੇ ਖਰੀਦ ਅਤੇ ਅਲਾਟਮੈਂਟ ਦਾ ਕੰਮ ਕਈ ਕਿਸਮ ਦੇ ਖਰਚੇ ਕਰ ਪੂਰਾ ਕਰਾ ਦਿਤਾ। ਹਰ ਸਿੱਖ ਦੇ ਹਾਲਾਤ ਬੜੇ ਚੰਗੇ ਹੁੰਦੇ ਗਏ ਅਤੇ ਮਾਇਆ ਦੀ ਵੀ ਕੋਈ ਪ੍ਰਵਾਹ ਨਾ ਰਹੀ। ਮਾਂਗਾ ਰਾਮ ਪਟਵਾਰੀ ਸਤਿਗੁਰੂ ਜੀ ਦੇ ਕੰਮ ਤੋਂ ਫਾਰਗ ਹੋ ਕੇ ਸਰਕਾਰੀ ਤੌਰ 'ਤੇ ਸਰਸੇ ਪਟਵਾਰੀ ਲਗ ਗਿਆ। ਸਰਦੂਲ ਸਿੰਘ ਫਾਰਗ ਹੋ ਕੇ ਰਾਣੀਆਂ ਪਟਵਾਰੀ ਲਗ ਗਿਆ।

7 ਜਨਵਰੀ 1954 ਨੂੰ ਪਾਰਲੀਮੈਂਟ ਦੇ ਨਾਮਧਾਰੀ ਮੈਂਬਰ ਸ੍ਰ: ਆਤਮਾ ਸਿੰਘ ਰਾਵਲ ਪਿੰਡੀ ਵਾਲੇ ਚੜ੍ਹਾਈ ਕਰ ਗਏ ਸੀਟ ਖਾਲੀ ਹੋ ਗਈ।

ਸੰਨ 1954 ਵਿਚ ਕੁਝ ਐਸੇ ਹਾਲਾਤ ਆ ਗਏ ਕਿ ਭਾਈ ਘਸੀਟਾ ਸਿੰਘ ਚੌਧਰੀ ਦੇਵੀ ਲਾਲ ਚੁਟਾਲੇ ਦੇ ਔੜੇ ਲਗ ਕੇ ਮੁਖਾਲਫ ਧੜੇ ਵਿਚ ਹੋ ਗਿਆ। ਇਹ ਇਕ ਨੇਕ ਪੁਰਸ਼ ਅਤੇ ਸਤਿਗੁਰੂ ਜੀ ਦਾ ਮੁਖਤਿਆਰ-ਆਮ ਵੀ ਸੀ। ਸਰਦੂਲ ਸਿੰਘ ਪਟਵਾਰੀ ਦੇ ਭਾਈ ਘਸੀਟਾ ਸਿੰਘ ਜੀ ਨਾਲ ਘਰੇਲੂ ਤਅੱਲਕ ਸਨ। ਭਾਈ ਘਸੀਟਾ ਸਿੰਘ ਦੀ ਮੁੱਲ ਵਾਲੀ ਜ਼ਮੀਨ ਦੇ ਨਾਲ ਹੀ ਅਲਾਟਮੈਂਟ ਵਾਲੀ ਜ਼ਮੀਨ ਮੌਰੂਸੀ ਹੱਕ ਵਿਚੋਂ ਇਕੱਠੀ ਅਲਾਟ ਕੀਤੀ ਹੋਈ ਸੀ। ਸਰਦੂਲ ਸਿੰਘ ਨੇ ਅਲਾਟਮੈਂਟ ਕਰਨ ਵੇਲੇ ਕਈ ਤਰ੍ਹਾਂ ਦੇ ਜ਼ਾਤੀ ਫਾਇਦੇ ਘਸੀਟਾ ਸਿੰਘ ਨੂੰ ਦਿੱਤੇ ਹੋਏ ਸਨ। ਅਵਤਾਰ ਸਿੰਘ ਨੂੰ ਤੇ ਮੈਨੂੰ (ਕਰਮ ਸਿੰਘ) ਇਸ ਦਾ ਭੇਦ ਉਸ ਵੇਲੇ ਲੱਗਾ ਜਿਸ ਵੇਲੇ ਕਿ ਕੁਝ ਵੀ ਨਹੀਂ ਸੀ ਹੋ ਸਕਦਾ । ਪਰ ਸਰਦੂਲ

ਸਿੰਘ ਆਪਣੀ ਮੁੱਲ ਦੀ ਜ਼ਮੀਨ ਵੀ ਔਗੇ ਵੇਚ ਗਿਆ।

ਭਾਈ ਘਸੀਟਾ ਸਿੰਘ ਨੇ ਦਰਖਾਸਤ ਦਿੱਤੀ ਕਿ ਮੇਰਾ ਰਕਬਾ ਜੋ ਜਗਮਲੇਰੇ (ਸੰਤ ਨਗਰ) ਅਲਾਟਮੈਂਟ ਮੌਰੂਸੀ ਦਾ ਹੈ ਉਸਦਾ ਕਬਜ਼ਾ ਸਰਕਾਰੀ ਤੌਰ ਤੇ ਦਿੱਤਾ ਜਾਵੇ। ਇਸ ਵਿਚ ਘਸੀਟਾ ਸਿੰਘ ਨੇ ਬੜੀ ਭੱਜ-ਦੌੜ ਕੀਤੀ ਜੋ ਦੇਵੀ ਲਾਲ ਚੁਟਾਲਾ ਹਰ ਤਰ੍ਹਾਂ ਮਦਦ ਵਿਚ ਹੋ ਗਿਆ।

ਕੁਝ ਵਕਤ ਠੀਕ ਹੋਣ 'ਤੇ ਸਤਿਗੁਰੂ ਜੀ ਨੇ ਘਸੀਟਾ ਸਿੰਘ ਨਾਲ ਗੱਲਬਾਤ ਕਰਕੇ ਘਸੀਟਾ ਸਿੰਘ ਦੀ ਸਾਰੀ ਜ਼ਮੀਨ ਦਾ ਤਬਾਦਲਾ ਜਗਮਲੇਰੇ (ਸੰਤ ਨਗਰ) ਤੋਂ ਹਾਹਨੀ ਹਜ਼ਾਰਾ ਸਿੰਘ, ਸੰਤੋਖ ਸਿੰਘ ਨਾਲ ਬਾਹਮੀ ਕਰਾ ਦਿੱਤਾ ਜਿਸ ਦੀ ਲਿਖਤ-ਪੜਤ ਹੋ ਗਈ।

20 ਅਕਤੂਬਰ 1954 ਨੂੰ ਅਦਾਲਤ ਵਿਚ ਜਾ ਕੇ ਮੌਕੇ 'ਤੇ ਕਬਜ਼ੇ ਬਦਲੇ ਗਏ। ਘਸੀਟਾ ਸਿੰਘ ਘਰ-ਬਾਰ ਹਾਹਨੀ ਲੈ ਗਿਆ ਤੇ ਹਜ਼ਾਰਾ ਸਿੰਘ ਸੰਤੋਖ ਸਿੰਘ ਸੰਤ ਨਗਰ (ਜਗਮਲੇਰੇ) ਆ ਗਏ।

## ਲਾਭ ਸਿੰਘ ਕੱਕੇ ਦਾ ਕਤਲ

10 ਮਈ 1955 ਨੂੰ ਕੇਧਾਰਾ ਸਿੰਘ ਵਾਸੀ ਜਗਮਲੇਰਾ (ਸੰਤ ਨਗਰ) ਨੇ ਘਸੀਟਾ ਸਿੰਘ ਦੇ ਭਣਵੱਈਏ ਲਾਭ ਸਿੰਘ ਕੱਕੇ ਵਾਸੀ ਜਗਮਲੇਰਾ (ਸੰਤ ਨਗਰ) ਨੂੰ ਕਤਲ ਕਰ ਦਿੱਤਾ। ਇਲਾਕੇ ਵਿਚ ਹੋਰ ਪਾਰਟੀਬਾਜ਼ੀ ਵੱਧ ਗਈ।

17 ਅਗਸਤ 1955 ਨੂੰ ਕੇਧਾਰਾ ਸਿੰਘ ਕਤਲ ਕੇਸ ਤੋਂ ਬਰੀ ਹੋ ਕੇ ਘਰ ਵੀ ਆ ਗਿਆ।

27 ਅਕਤੂਬਰ 1955 ਭਾਈ ਘਸੀਟਾ ਸਿੰਘ ਨੇ ਦੋਬਾਰਾ ਦਰਖਾਸਤਾਂ ਦਿੱਤੀਆਂ ਕਿ ਮੈਨੂੰ ਮੇਰੀ ਅਲਾਟਮੈਂਟ ਅਨੁਸਾਰ ਜਗਮਲੇਰੇ (ਸੰਤ ਨਗਰ) ਵਾਲੀ ਜ਼ਮੀਨ ਦਾ ਕਬਜ਼ਾ ਦਿੱਤਾ ਜਾਵੇ। ਚੌਧਰੀ ਦੇਵੀ ਲਾਲ ਤੇ ਸ੍ਰ. ਪ੍ਰਤਾਪ ਸਿੰਘ ਕੈਰੋਂ ਘਸੀਟਾ ਸਿੰਘ ਦੀ ਇਮਦਾਦ ਤੇ ਹੋ ਗਏ।

23 ਜਨਵਰੀ 1956 ਸ੍ਰ: ਪ੍ਰਤਾਪ ਸਿੰਘ ਕੈਰੋਂ ਪੰਜਾਬ ਦੇ ਮੁਖ ਮੰਤਰੀ ਬਣ ਗਏ।

ਸੰਨ 1957 ਦੀਆਂ ਜਨਰਲ ਚੋਣਾਂ ਵਿਚ ਦੇਵੀ ਲਾਲ ਚੁਟਾਲੇ ਵਲੋਂ ਸੰਤ ਲਾਲ ਖੜਾ ਹੋਇਆ।

ਜਿਸਦੀ ਮਦਦ ਤੇ ਪ੍ਰਤਾਪ ਸਿੰਘ ਕੈਰੋਂ ਅਤੇ ਭਾਈ ਘਸੀਟਾ ਸਿੰਘ ਗਰੁਪ

ਹੋ ਜਾਏ। ਇਸ ਦੇ ਮੁਕਾਬਲੇ ਤੇ ਵੈਦ ਰਾਮ ਦਿਆਲ ਖੜਾ ਹੋਇਆ।

ਸਤਿਗੁਰੂ ਜੀ ਨੇ ਵੈਦ ਰਾਮ ਦਿਆਲ ਦੀ ਹਰ ਤਰ੍ਹਾਂ ਮਦਦ ਕੀਤੀ। ਜੋ ਕਿ ਵੈਦ ਰਾਮ ਦਿਆਲ ਦੀ ਜਿੱਤ ਹੋਈ ਤੇ ਮੋਤੀ ਲਾਲ ਹਾਰ ਗਿਆ।

ਭਾਈ ਘਸੀਟਾ ਸਿੰਘ ਨੇ ਦਰਖਾਸਤਾਂ ਦਿੱਤੀਆਂ ਕਿ ਮੈਨੂੰ ਬਾਬਾ ਬੀਰ ਸਿੰਘ (34) ਮਰਵਾ ਦੇਵੇਗਾ।

15.5.1958 ਨੂੰ ਘਸੀਟਾ ਸਿੰਘ ਲਈ ਇਹ ਹੁਕਮ ਹੋ ਗਿਆ 'ਕਿ' ਇਸ ਨੂੰ ਅਲਾਟਮੈਂਟ ਵਾਲੀ ਜ਼ਮੀਨ ਜਗਮਲੇਰੇ (ਜੀਵਨ ਨਗਰ) ਦਾ ਕਬਜ਼ਾ ਸਰਕਾਰੀ ਤੌਰ ਤੇ ਦਿਤਾ ਜਾਵੇ।

19. 5. 1958 ਸ: ਅਵਤਾਰ ਸਿੰਘ (38) ਭੱਬਰ ਅਤੇ ਬਾਬਾ ਬੀਰ ਸਿੰਘ ਜੀ (35) ਨੇ ਕਬਜ਼ੇ ਦਾ ਸਟੇ ਕਰਾ ਦਿਤਾ ਜੋ ਕਬਜਾ ਰੁਕ ਗਿਆ।

## ਘਸੀਟਾ ਸਿੰਘ ਕਤਲ

250 21.7. 1958 ਨੂੰ ਕਈਂ ਜ਼ਰੂਰੀ ਰੀਕਾਰਡ ਤਿਆਰ ਕਰਨ ਲਈ ਬਾਬਾ ਬੀਰ ਸਿੰਘ (35) ਮੈ (ਕਰਮ ਸਿੰਘ ਪਟਵਾਰੀ) (32) ਇਕ ਹੋਰ ਪਟਵਾਰੀ ਕਰਤਾਰ ਸਿੰਘ ਨਾਲ ਲੈ ਕੇ ਸਵੇਰੇ ਜੀਵਨ ਨਗਰ ਪਹੁੰਚਿਆ। ਸਾਰਾ ਦਿਨ ਅਤੇ ਸਾਰੀ ਰਾਤ ਬਾਬਾ ਬੀਰ ਸਿੰਘ ਜੀ ਪ੍ਰੈਸ ਵਾਲੇ ਚੁਬਾਰੇ ਵਿਚ ਸਾਡੇ ਕੋਲ ਹੋ ਕੇ ਰੀਕਾਰਡ ਤਿਆਰ ਕਰਵਾਦੇ ਰਹੇ।

250 22. 7. 1958 ਨੂੰ ਸਵੇਰੇ ਹੀ ਪਤਾ ਲੱਗਾ ਕਿ ਕੰਧਾਰਾ ਸਿੰਘ ਨੇ ਹਾਰਨੀ ਜਾ ਕੇ ਘਸੀਟਾ ਸਿੰਘ ਨੂੰ ਕਤਲ ਕਰ ਦਿੱਤਾ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ (68) ਮੰਡੀ ਹਿਮਾਚਲ ਸਨ। ਚਾਰ ਪੁਰੇਰਿਓਂ ਜੀਵਨ ਨਗਰ ਵਿਚ ਆਉ ਜਾਈ ਸ਼ੁਰੂ ਹੋ ਗਈ। ਕਤਲ ਦਾ ਪਰਚਾ -1- ਕੰਧਾਰਾ ਸਿੰਘ -2- ਅਵਤਾਰ ਸਿੰਘ ਵਲਦ ਕੰਧਾਰਾ ਸਿੰਘ -3- ਅਮਰ ਸਿੰਘ ਮਹਿਮਦ ਵਾਲੀਆ - 4- ਗੁਰਦੀਪ ਸਿੰਘ ਮਹਿਮਦਵਾਲੀਆ -5- ਬਾਬਾ ਬੀਰ ਸਿੰਘ (35) ਜੀ ਤੇ ਵੀ ਹੋਇਆ

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਮੰਡੀ (ਹਿਮਾਚਲ) ਪਤਾ ਲੱਗਾ ਜੋ ਆਪ ਜੀਵਨ ਨਗਰ ਆ ਗਏ

-2- ਅਵਤਾਰ ਸਿੰਘ ਸਪੁੱਤਰ ਕੰਧਾਰਾ ਸਿੰਘ -3- ਅਮਰ ਸਿੰਘ

ਮਹਿਮਦਵਾਲੀਆ

-4- ਗੁਰਦੀਪ ਸਿੰਘ ਮਹਿਮਦਵਾਲੀਆ ਗ੍ਰਿਫਤਾਰ ਹੋ ਗਏ।

-1- ਕੰਧਾਰਾ ਸਿੰਘ ਵੀ ਤਿੰਨ ਚਾਰ ਦਿਨ ਦੇ ਅੰਦਰ-ਅੰਦਰ ਪੇਸ਼ ਹੋ ਕੇ ਗ੍ਰਿਫਤਾਰ

ਹੋਇਆ ਪਰ -5- ਬਾਬਾ ਬੀਰ ਸਿੰਘ ਜੀ ਪੇਸ਼ ਨਾ ਹੋਏ।

ਸਤਿਗੁਰੂ ਜੀ ਵਲੋਂ ਬੜੀਆਂ ਕੋਸ਼ਸ਼ਾਂ ਕੀਤੀਆਂ ਗਈਆ ਕਿ ਬਾਬਾ ਬੀਰ ਸਿੰਘ ਜੀ ਦਾ ਨਾਮ ਕੱਢ ਦਿਤਾ ਜਾਵੇ। ਪਰ ਦੇਵੀ ਲਾਲ ਤੇ ਮਹਾਰਾਜ ਨਿਹਾਲ ਸਿੰਘ ਜੀ ਨੇ ਕੋਈ ਪੇਸ਼ ਨਾ ਚੱਲਨ ਦਿਤੀ। ਪ੍ਰਤਾਪ ਸਿੰਘ ਕੈਰੋਂ ਜੋ ਚੀਫ ਮਨਿਸਟਰ ਸੀ ਜਿਦ ਤੇ ਪੱਕਾ ਰਿਹਾ।

250 3 ਅਗਸਤ 1958 ਨੂੰ ਸ੍ਰੀ ਜੀਵਨ ਨਗਰ ਦਾ ਮਾਲ ਡੰਗਰ ਕੁਰਕ ਕੀਤਾ ਗਿਆ। ਜਿਸ ਵਿਚ ਦੋ ਗਾਵਾਂ ਬੜੀਆ ਵਡ ਮੁੱਲੀਆ ਮਰ ਗਈਆਂ। ਸ: ਤੇਜਾ ਸਿੰਘ ਜੀ (70) ਅਤੇ ਸ: ਅਵਤਾਰ ਸਿੰਘ (37) ਨੇ ਮੁਖਤਿਆਰੇ ਆਮ ਤੇ ਤੌਰ ਦਰਖਾਸਤਾ ਦੇ ਕੇ ਮਾਲ ਸਪੁਰਦਾਰੀ ਤੇ ਲਿਆ। ਮਾਲ ਸਪੁਰਦਾਰੀ ਬਾਜੇ ਗਾਂ ਦੇ ਠਾਕਰ ਬਹਾਦਰ ਸਿੰਘ ਨੇ ਦਿਤੀ।

250 11 ਅਗਸਤ 1958 ਨੂੰ ਬਾਬਾ ਬੀਰ ਸਿੰਘ ਜੀ (35) ਸਰਸੇ ਅਦਾਲਤ ਵਿਚ ਪੇਸ਼ ਹੋਏ। ਪੁਲੀਸ ਨੇ ਰੀਮਾਂਡ ਲਿਆ ਜੋ ਫਿਰ ਆਪ ਸਰਸੇ ਜੇਲ ਵਿਚ ਰਹੇ।

250 16 ਅਗਸਤ 1958 ਨੂੰ ਬਾਬਾ ਬੀਰ ਸਿੰਘ ਜੀ (35) ਦੇ ਘਰ ਵਿਖੇ ਮਾਤਾ ਦਲੀਪ ਕੌਰ ਜੀ ਦੀ ਕੁਖੋ ਇਕ ਹੋਰ ਸਪੁਤਰ ਨੇ ਜਨਮ ਲਿਆ। ਜਿਸ ਦਾ ਨਾਮ ਉਦੇ ਸਿੰਘ ਰਖਿਆ ਗਿਆ ।

ਘਸੀਟਾ ਸਿੰਘ ਕਤਲ ਕੇਸ ਦੇ ਹਵਾਲਾਤੀਆਂ ਵਲੋਂ ਦਰਖਾਸਤਾ ਦਿਤੀਆਂ ਗਈਆ ਕਿ ਸਾਡਾ ਕੇਸ ਸਰਸੇ ਅਦਾਲਤ ਵਿਚ ਨਾ ਸੁਣਿਆ ਜਾਵੇ। ਕਿਉਂਕਿ ਸਾਨੂੰ ਏਥੇ ਇਨਸਾਫ ਦੀ ਕੋਈ ਉਮੈਦ ਨਹੀਂ ।

## ਕੇਸ ਫੀਰੋਜ਼ਪੁਰ

1 ਦਸੰਬਰ 1958 ਨੂੰ ਹਾਈ ਕੋਰਟ ਦੇ ਜਜ ਫਾਲਸੇ ਨੇ ਫੈਸਲਾ ਦਿਤਾ ਕਿ ਕੇਸ ਫੀਰੋਜਪੁਰ ਦੀ ਸ਼ੈਸਨ ਜੱਜ ਅਦਾਲਤ ਸੁਣੇ। ਇਸ ਤੇ ਪੰਜਾ ਦੋਸ਼ੀਆਂ ਨੂੰ ਸਰਸੇ ਤੋ ਫਿਰੋਜਪੁਰ ਜੇਲ ਵਿਚ ਭੇਜ ਦਿਤਾ ਗਿਆ।

5 ਫਰਵਰੀ 1959 ਨੂੰ ਫੀਰੋਜ਼ਪੁਰ ਦੀ ਸ਼ੈਸ਼ਨ ਜੱਜ ਦੀ ਕਚਿਹਰੀ ਵਿਚ ਕੇਸ ਸੁਣਿਆ ਗਿਆ। ਸ਼ੈਸ਼ਨ ਜੱਜ ਨੇ ਫੈਸਲਾ ਰੀਜ਼ਰਵ ਰਖ ਲਿਆ।

22-7-1958 ਨੂੰ ਘਸੀਟਾ ਸਿੰਘ ਕਤਲ ਹੋਇਆ ਜਿਸ ਦਾ ਫੈਸਲਾ-

29-4-1959 ਨੂੰ ਸੈਸ਼ਨ ਜੱਜ ਫਿਰੋਜ਼ਪੁਰ ਨੇ ਸੁਣਾਇਆ -1- ਕੰਧਾਰਾ ਸਿੰਘ ਫਾਂਸੀ -4- ਗੁਰਦੀਪ ਸਿੰਘ ਫਾਂਸੀ -3- ਅਮਰ ਸਿੰਘ ਉਮਰ ਕੈਦ -2- ਅਵਤਾਰ ਸਿੰਘ ਸਪੁਤਰ ਕੰਧਾਰਾ ਸਿੰਘ ਉਮਰ ਕੈਦ ਅਤੇ ਬਾਬਾ ਬੀਰ ਸਿੰਘ ਜੀ ਸ਼ਕ ਦੇ ਫਾਇਦੇ ਵਿਚ ਬਰੀ ਕੀਤੇ ਗਏ। ਬਾਕੀ ਚਾਰੇ ਜੇਲ ਭੇਜ ਦਿਤੇ ਗਏ। ਬਾਬਾ ਬੀਰ ਸਿੰਘ ਸਾਢੇ ਅਠ ਮਹੀਨੇ ਹਵਾਲਾਤ ਵਿੱਚ ਰਹੇ)

ਬਾਬਾ ਬੀਰ ਸਿੰਘ ਜੀ (36) ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ (69) ਭੈਣੀ ਸਾਹਿਬ ਲੈ ਗਏ। ਜੋ ਫਿਰ ਜੀਵਨ ਨਗਰ ਪਹੁੰਚੇ।

## ਬਾਬਾ ਬੀਰ ਸਿੰਘ ਜੀ ਦੇ ਬਰੀ ਹੋਣ ਤੋਂ ਉਪ੍ਰੰਤ

ਬਾਬਾ ਬੀਰ ਸਿੰਘ ਜੀ ਦੇ ਬਰੀ ਹੋਣ ਦੀ ਖਬਰ ਸੁਣ ਕੇ ਪ੍ਰਤਾਪ ਸਿੰਘ ਕੈਰੋਂ ਅਤੇ ਚੌਧਰੀ ਦੇਵੀ ਲਾਲ ਚੁਟਾਲੇ ਨੂੰ ਅਗ ਲਗ ਗਈ।

ਕੁਝ ਲੋਕ ਜੋ ਇਹਨਾਂ ਦੇ ਅਸਰ ਅਧੀਨ ਆਏ ਹੋਏ ਸਨ। ਇਹਨਾ ਕੋਲੋਂ ਵੱਖ-ਵੱਖ 22 ਮੁਕਦਮੇ ਬੱਡੇ ਸੰਗੀਨ ਅਦਾਲਤ ਦੀਵਾਨੀ ਵਿਚ ਦਾਇਰ ਕਰਾ ਦਿਤੇ। ਇਹਨਾਂ ਮੁਕੱਦਮਿਆ ਦਾ ਸਭ ਤੋਂ ਵੱਡਾ ਇਤਰਾਜ਼ ਇਹ ਸੀ ਕਿ ਸਾਨੂੰ ਸਾਡੀਆਂ ਜ਼ਮੀਨਾਂ ਨਹੀ ਦਿਤੀਆ ਗਈਆਂ। ਇਨ੍ਹਾਂ ਮੁਕੱਦਮਿਆਂ ਰਾਹੀਂ ਦੇਵੀ ਲਾਲ ਅਤੇ ਕੈਰੋਂ ਦੀ ਇਹ ਪੁਰ ਜ਼ੋਰ ਕੋਸ਼ਸ਼ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਚੈਹਰੀ ਵਿਚ ਲਿਆ ਖਲਾਰਿਆ ਜਾਵੇ।

ਘਸੀਟਾ ਸਿੰਘ ਕਤਲ ਕੇਸ ਜਿਸ ਦਾ ਫੈਸਲਾ ਸ਼ੈਸ਼ਨ ਜੱਜ ਫਿਰੋਜ਼ਪੁਰ ਨੇ 29-4-1959 ਨੂੰ ਕੀਤਾ ਇਸ ਫੈਸਲੇ ਦੀ ਅਪੀਲ ਹਾਈ ਕੋਰਟ ਚੰਡੀਗੜ੍ਹ ਵਿਚ ਕੀਤੀ ਗਈ।

5-8-1959 ਨੂੰ ਹਾਈ ਕੋਰਟ ਨੇ ਕੇਸ ਦੀ ਸੁਣਵਾਈ ਕੀਤੀ। ਹਾਈ ਕੋਰਟ ਨੇ ਅਪੀਲ ਨਾਮਨਜ਼ੂਰ ਕਰਕੇ ਸੈਸ਼ਨ ਜੱਜ ਫਿਰੋਜ਼ ਪੁਰ ਦਾ ਫੈਸਲਾ ਬਹਾਲ ਰਖਿਆ। ਹਾਈ ਕੋਰਟ ਦੇ ਫੈਸਲੇ ਦੀ ਅਪੀਲ ਸੁਪਰੀਮ ਕੋਰਟ ਦਿਲੀ ਕਰਨ ਗਏ "ਪਰ" ਸੁਪਰੀਮ ਕੋਰਟ ਨੇ ਅਪੀਲ ਦਾਖਲ ਹੀ ਨਾ ਕੀਤੀ। ਇਸ ਤੇ ਬੜੀ ਮਾਯੂਸੀ ਹੋਈ। ਰਹਿਮ ਦੀ ਅਪੀਲ ਰਾਸ਼ਟਰਪਤੀ ਦੇ ਕੀਤੀ ਗਈ ਬਹੁਤ ਉਚੇਚੇ ਜਤਨ ਕੀਤੇ ਗਏ।

ਉਮਰ ਛੋਟੀ ਹੋਣ ਕਰਕੇ ਗੁਰਦੀਪ ਸਿੰਘ ਮਹਿਮਦ ਵਾਲੀਆ ਰਹਿਮ ਦੀ ਅਪੀਲ ਤੇ 16 ਮਹੀਨੇ ਬਾਦ ਫਾਂਸੀ ਦੀ ਕੋਠੜੀ ਵਿਚੋਂ ਕਢ ਦਿਤਾ ਗਿਆ। 'ਪਰ' ਕੰਧਾਰੀ ਸਿੰਘ 18,

ਮਹੀਨੇ ਭਾਂਮੀ ਕੋਠੀ ਵਿਚ ਰਿਹਾ। ਅਤੇ ਹਾਮੀ ਤੋਂ ਨਾਂ ਬਚਾਇਆ ਜਾ ਸਕਿਆ।

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ

ਇਨ੍ਹਾਂ ਦਿਨਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ (69) ਦਾ ਸਰੀਰ ਮਿਆਦੀ ਬੁਖਾਰ ਕਾਰਨ ਕਮਜ਼ੋਰ ਹੋ ਗਿਆ ਸੀ। ਬਾਗ਼ੀ ਗਰੁਪ ਵਲੋਂ ਜੋ ਕੇਮਸ ਸਤਿਗੁਰੂ ਜੀ ਨੂੰ ਕਚੈਹਰੀ ਖੜਿਆ ਕਰਾਉਣ ਦੀ ਸੀ ਇਹ ਪੂਰਾ ਜ਼ੋਰ ਫੜ ਗਈ।

251 24-8-1959 ਨੂੰ ਅਦਾਲਤ ਵਿਚ ਸਤਿਗੁਰੂ ਜੀ ਦੇ ਹਾਜ਼ਰ ਹੋਣ ਦੀ ਤਾਰੀਖ ਰਖੀ ਗਈ। ਜਿਸ ਦੇ ਸੰਮਨ ਜਾਰੀ ਹੋ ਸਤਿਗੁਰੂ ਜੀ ਦੀ ਇਤਲਾਹ ਹੋ ਗਈ। ਸਤਿਗੁਰੂ ਜੀ ਨੇ ਕੁਛ ਦਿਨ ਮੰਡੀ (ਹਿਮਾਚਲ) ਨਿਵਾਸ ਕੀਤਾ ਪਰ ਛੇਤੀ ਹੀ ਵਾਪਸ ਭੈਣੀ ਸਾਹਿਬ ਆ ਗਏ। ਸਤਿਗੁਰੂ ਜੀ ਦਾ ਸਰੀਰ ਅਤਿ ਕਮਜ਼ੋਰ ਹੋ ਗਿਆ। ਸਤਿਗੁਰੂ ਜੀ ਨੇ ਆਗਿਆ ਕਰ ਦਿਤੀ ਕਿ ਹੁਣ ਕੋਈ ਦਵਾਈ ਨਹੀਂ ਛਕਣੀ।

22 ਅਗਸਤ 1959 (5 ਭਾਦਰੋਂ ਸੰਮਤ 2016) ਨੂੰ ਆਪ ਜੀ (69) ਰਾਤ ਦੇ ਬਾਰਾਂ ਵਜਕੇ ਪੰਜ ਮਿੰਟ ਤੇ ਭੈਣੀ ਸਾਹਿਬ ਚੜ੍ਹਾਈ ਕਰ ਸੰਗਤ ਨੂੰ ਵਿਛੋੜਾ ਦੇ ਗਏ। ਦੂਰੋਂ ਨੇੜਿਉਂ ਸੰਗਤ ਦਾ ਬੜਾ ਭਾਰੀ ਇਕੱਠ ਹੋ ਗਿਆ। 22 ਅਗਸਤ ਸ਼ਾਮ ਨੂੰ ਹੀ ਆਪ ਜੀ ਦੀ ਦੇਹ ਦਾ ਚੰਦਨ ਦੀ ਚਿਖਾ ਵਿਚ ਸਸਕਾਰ ਕੀਤਾ ਗਿਆ। ਉਸੇ ਵੇਲੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (39) ਨੇ ਗੁਰਗੱਦੀ ਨੂੰ ਸੁਸ਼ੋਭਤ ਕੀਤਾ ਬਾਬਾ ਬੀਰ ਸਿੰਘ ਜੀ (36) ਨੇ ਸਭ ਤੋਂ ਪਹਿਲੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੱਥਾ ਟੇਕਿਆ। ਮਹਾਰਾਜ ਨਿਹਾਲ ਸਿੰਘ (67) ਬਾਬਾ ਜੰਗ ਸਿੰਘ (70) ਭਾਈ ਵਜ਼ੀਰ ਸਿੰਘ ਸੰਤ ਰਤਨ ਸਿੰਘ, ਸੰਤ ਇੰਦਰ ਸਿੰਘ (55) ਚਕ੍ਰਵਰਤੀ ਆਦਿ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਥਾ ਟੇਕਿਆ ਅਤੇ ਸਮੂਹ ਸੰਗਤਾਂ ਨੇ ਮਥਾ ਟੇਕ ਕੇ ਨਮਸਕਾਰ ਕੀਤੀ।

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਭੋਗ ਦਾ ਮੇਲਾ

10 ਸਤੰਬਰ ਸੰਨ 1959 (25 ਭਾਦਰੋਂ ਸੰਮਤ 2016) ਨੂੰ ਸਤਿਗੁਰੂ ਪਰਤਾਪ ਸਿੰਘ ਜੀ

ਦੇ ਭੋਗ ਦਾ ਮੇਲਾ ਕੀਤਾ ਗਿਆ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਦਾ ਨਿਕਟਵਰਤੀ ਭਾਈ ਵਜ਼ੀਰ ਸਿੰਘ ਜੀ ਦੀ ਹੱਕੀ ਨਾਮਧਾਰੀ ਸਾਧ ਸੰਗਤ ਵਲੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (39) ਨੂੰ ਦਸਤਾਰ ਅਰਪਣ ਕੀਤੀ ਗਈ ਅਤੇ ਸਵਾ ਲਖ ਰੁਪਇਆ ਭੇਟ ਕੀਤਾ ਗਿਆ।

ਬਾਕੀ ਚਾਹਵਾਨਾਂ ਨੂੰ ਦਸਤਾਰਾਂ ਅਤੇ ਕੇਵਲ ਇਕ-ਇਕ ਰੁਪਈਆ ਭੇਟ ਕਰਨ ਦੀ ਆਗਿਆ ਪ੍ਰਦਾਨ ਕਰ ਦਿਤੀ ਗਈ। ਇਸ ਸਮੇਂ ਬਹੁਤ ਸਾਰੇ ਪਤਵੰਤੇ ਸੱਜਨ ਆਏ।

ਪੰਜਾਬ ਕਾਂਗ੍ਰਸ ਦੇ ਮੁਖੀ ਗਿਆਨੀ ਗੁਰਮਖ ਸਿੰਘ ਮੁਸਾਫਰ ਪੰਜਾਬ ਮੰਤ੍ਰੀ ਮੰਡਲ ਦੇ ਵਜ਼ੀਰ ਗਿਆਨੀ ਕਰਤਾਰ ਸਿੰਘ, ਸ੍ਰ: ਸਵਰਨ ਸਿੰਘ ਜੀ, ਗਿਆਨੀ ਜ਼ੈਲ ਸਿੰਘ ਜੀ, ਪੰਡਤ ਯਗਦੱਤ ਸ਼ਰਮਾ ਜੀ, ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਜੀ ਰਾਧਾ ਸਵਾਮੀ ਮਹਾਰਾਜ ਚਰਨ ਸਿੰਘ ਜੀ ਬਿਆਸ, ਰਾਧਾ ਸਵਾਮੀ ਮਹਾਰਾਜ ਕ੍ਰਿਪਾਲ ਸਿੰਘ ਜੀ ਦਿੱਲੀ ਸਨਾਤਨ ਧਰਮ ਮੰਡਲੀ, ਉਦਾਸੀਨ ਮਹਾਂ ਮੰਡਲ, ਸੇਵਾ ਦਲ, ਅਡਨ ਸ਼ਾਹੀ ਆਦਿ ਦੇ ਮੁਖੀ, ਭਗਵੰਤ ਸਿੰਘ ਜੀ ਹਰਿ (67) ਗੁਰਦੁਆਰਾ ਬਾਬਾ ਅਜਾਪਾਲ ਸਿੰਘ ਨਾਭਾ ਦੇ ਚੌਥੇ ਮਹੰਤ

ਮਹਾਰਾਜਾ ਯਾਦਵਿੰਦ੍ਰ ਸਿੰਘ ਪਟਿਆਲਾ, ਮਹਾਰਾਜਾ ਫਰੀਦ ਕੋਟ ਕੰਵਰ ਮਨਜੀਤ ਇੰਦ੍ਰ ਸਿੰਘ, ਜਾਮੀ ਅਰਦੁਮਨ ਸਿੰਘ ਬਾਹਾੜੀਆ ਸ੍ਰ. ਗਿਆਨ ਸਿੰਘ ਰਾੜੇਵਾਲਾ ਲਾਲ ਹਰਦੇਵ ਸਹਾਏ ਆਦਿ ਕਈ ਹੋਰ ਪਤਵੰਤੇ ਸਜਨ ਆਏ।

ਸਜਲ ਨੇਤਰਾਂ ਅਤੇ ਭਰੇ ਦਿਲ ਨਾਲ ਸਾਧ ਸੰਗਤ ਇਸ ਮੇਲੇ ਤੋਂ ਰਵਾਨਾ ਹੋਈ।

# ਅਟੱਲ ਪ੍ਰਤਾਪੀ 'ਚੋਂ

## *ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਲਿਖਦੇ ਹਨ :*

'ਜੋਤਿ ਕਾ ਜਾਮਾ' ਦੇ ਇਹ ਵਾਕ ਸੁਣਕੇ ਹਜ਼ੂਰ ਕੁਝ ਸੋਚ ਜਿਹੀ ਵਿਚ ਪੈ ਗਏ ਅਤੇ ਫਿਰ ਝਟ ਹੀ ਫੁਰਮਾਇਆ 'ਕੁਝ ਹੋਰ ਪੁਛਣਾ ਹੈ ?'

"ਜੀ ! ਡਰ ਲਗਦਾ ਹੈ ਤਹਾਡੀ ਰਜ਼ਾ ਦੇ ਖਿਲਾਫ ਕੋਈ ਗਲ ਪੁਛੀ ਨਹੀਂ ਜਾ ਸਕਦੀ, ਪਰ ਪੁਛਣਾ ਵੀ ਚਾਹੁੰਦਾ ਹਾਂ" ਮੈਂ ਅਰਜ਼ ਕੀਤੀ।

"ਜੋ ਪੁਛਣਾ ਹੈ ਪੁਛੋ?" ਪਾਤਸ਼ਾਹ ਨੇ ਅਭੈਦਾਨ ਦਿੰਦਿਆਂ ਕਿਹਾ, "ਮੇਰੀ ਅਰਦਾਸ ਹੈ ਕਿ ਆਪ ਹਜ਼ਾਰ ਸਾਲ ਸਾਨੂੰ ਦ੍ਰਸ਼ਨ ਦੇਂਦੇ ਰਹੋ ਤੇ ਇਕ-ਇਕ ਸਾਲ ਦੇ ਦਿਨ ਹਜ਼ਾਰ-ਹਜ਼ਾਰ ਹੀ ਹੋਣ ਪਰ..

'ਅਸਾਂ ਗਲ ਸਮਝ ਲਈ ਹੈ। ਇਸਦਾ ਫੈਸਲਾ ਤੇ ਅਸੀ ਜੀਵਨ ਤੋਂ ਨਗਰ ਤੁਰਨ ਸਮੇਂ ਕਰ ਵੀ ਆਏ ਹਾਂ" ਹਜ਼ੂਰ ਨੇ ਸਾਦਰ ਕੀਤਾ। ...... ਮੈਂ .........!!!"

"ਡਰ ਨਾ ਮੈਂ ਵਡੇ ਕਾਕੇ ਨੂੰ ਸਭ ਧਾਰਮਕ ਕੰਮਾਂ ਵਿਚ ਨਿਪੁੰਨ ਕਰ ਦਿਤਾ ਹੈ।"

ਬੜੇ ਸਾਹਿਬ ਸ੍ਰੀ ਭੈਣੀ ਸਾਹਿਬ ਤੋਂ ਲਿਆ ਕੇ ਜਦ ਚੰਦਨ ਦੇ ਅੰਗੀਠੇ ਤੇ ਅੰਤਮ ਸੰਸਕਾਰ ਕਰਨ ਲਈ ਸਰੀਰ ਰਖਿਆ ਜਾਣ ਲਗਾ ਤਦ ਰਖਣ ਤੋਂ ਪਹਿਲਾਂ ਸੰਗਤ ਵਿਚ ਇਕ ਦੂਜੇ ਤੋਂ ਪੁਛ ਕੀਤੀ ਜਾ ਰਹੀ ਸੀ ਕਿ-"ਅਬਚਲੀ ਜੋਤ ਦੀ ਗਦੀ ਖਾਲੀ ਹੀ ਰਹੇਗੀ?"

ਨਹੀਂ ਸੰਗਤੀ ਸਿਆਣਪ ਨੇ ਕਿਹਾ- "ਗੱਦੀ ਦੇ ਵਾਰਸ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਕਾਇਮ ਦਾਇਮ ਹਨ।"

ਫਿਰ ਆਸਣ ਵਿਛਾ ਕੇ ਉਪਰ ਕਿਉਂ ਨਹੀਂ ਬਿਠਾਇ ਜਾ ਰਹੇ। ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਅਰਜ਼ ਕਰਕੇ ਬੇਨਤੀ ਕੀਤੀ ਗਈ।

"ਮੈਂ ਜਿਵੇਂ ਅਗੇ ਮਹਾਰਾਜ ਜੀ ਨੂੰ ਨਮਸਕਾਰ ਕਰਦਾ ਰਿਹਾ ਹਾਂ। ਤਿਵੇਂ ਹੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਕਰਾਂਗਾ" ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਆਪਣੀ ਸਦਾ ਦੀ ਨਿਰਮਾਣਤਾ ਦਰਸਾਂਦਿਆਂ ਕਿਹਾ।

"ਸਭ ਤੋਂ ਪਹਿਲਾਂ ਮਥਾ ਅਸੀਂ ਟੇਕਾਂਗੇ" ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਬੋਲੇ ਤਦੋਂ ਨੂੰ ਸ੍ਰੀ ਬਾਬਾ ਬੀਰ ਸਿੰਘ ਜੀ ਮਹਾਰਾਜ ਨੇ ਆਸਣ ਵਿਛਾਕੇ, ਆਪਣੇ ਵਡੇ ਭਰਾਤਾ ਸ੍ਰੀ

ਮਹਾਰਾਜਾ ਜਗਜੀਤ ਸਿੰਘ ਜੀ ਨੂੰ ਬੈਠਣ ਲਈ ਅਰਜ਼ ਕੀਤੀ।

ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਭਰੇ ਹੋਏ ਦਿਲ ਨਾਲ ਤੇ ਰੁਧੇ ਹੋਏ ਗਲੇ ਨਾਲ ਆਸਣ ਤੇ ਬੈਠਦਿਆਂ ਕਿਹਾ- "ਕਿ ਮੈਂ ਅਜ ਆਪਣੇ ਨਿਕੇ ਵੀਰ ਤੋਂ ਦਪਰਾ ਬੈਠਾਂਗਾ? ਕਾਸ਼ ! ਇਹ ਦਿਨ ਮੇਰੇ ਲਈ ਨਾ ਔਂਦਾ!! "ਇਹ ਆਖ ਆਪ ਜੀ. ਆਸਣ ਤੇ ਆ ਕੇ ਬੈਠ ਗਏ। ਸ੍ਰੀ ਬਾਬਾ ਬੀਰ ਸਿੰਘ ਜੀ ਨੇ ਸਭ ਤੋ ਪਹਿਲਾ ਆਪ ਜੀ ਨੂੰ ਨਮਸ਼ਕਾਰ ਕੀਤੀ। ਫਿਰ ਬਿਨਾਂ ਆਸਣੋਂ ਹੀ ਸਾਧ ਸੰਗਤ ਵਿਚ ਆ ਬੈਠੇ। ਤਦੋਂ ਨੂੰ ਨਾਮਧਾਰੀ ਪੰਥ ਦੇ ਵਯੋਵ੍ਰਿਧ ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜਾ ਉਠੇ ਅਤੇ ਆਪ ਜੀ ਨੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਸ਼ ਹੀ ਪਿਆਰ ਸਤਿਕਾਰ ਤੇ ਸ਼ਰਧਾ ਨਾਲ ਨਮਸ਼ਕਾਰ ਆ ਕੀਤੀ ਜਿਵੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਕੀਤਾ ਕਰਦੇ ਸਨ। ਇਹ ਵੇਖ ਕੇ ਸੰਗਤ ਦੀਆਂ ਅਖਾਂ ਵਿਚ ਪਿਆਰ ਦੇ ਅਥਰੂ ਆ ਗਏ ਅਤੇ ਸੰਗਤ ਵਿਚੋਂ ਅਵਾਜ ਆਈ ਸ੍ਰੀ ਮਹਾਰਾਜਾ ਜਗਜੀਤ ਸਿੰਘ ਜੀ ਜ਼ਿੰਦਾਬਾਦ।"

# ਸਤਿਗੁਰੂ ਜੀ ਦੀ ਇੱਛਾ ਦਾ ਐਲਾਨ

ਬਾਬਾ ਬੀਰ ਸਿੰਘ ਜੀ ਨੂੰ ਮੁਢ ਤੋਂ ਹੀ ਮਾਲੂਮ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ-ਅਵਸਾਨ ਪਿਛੋਂ ਪੰਥ ਦੀ ਸੰਭਾਲ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਜ਼ਿੰਮੇ ਲੱਗ ਜਾਣੀ ਹੈ-ਆਪਨੇ ਕਦੇ ਇਸ ਮਹਾਨ ਉਚਤਾ ਵਲ ਅੱਖ ਚੁਕਕੇ ਨਹੀਂ ਤਕਿਆ। ਸ੍ਰੀ ਸਤਿਗੁਰੂ ਜੀ ਦੀ ਰਜ਼ਾ ਨੂੰ ਸਿਰ ਮਥੇ ਤੇ ਖਿੜੇ ਦਿਲ ਮੰਨਣਾ ਆਪ ਦਾ ਮੁਢ ਤੋਂ ਸੁਭਾਉ ਬਣ ਗਿਆ ਸੀ। ਸ੍ਰੀ ਜੀ ਨੂੰ ਪਤਾ ਸੀ ਕਿ ਪੰਥ ਸੰਭਾਲ ਦੀ ਡਿਊਟੀ ਜਿਥੇ ਮਹਾਨ ਉਚਤਾ ਦੀ ਲਖਾਇਕ ਹੈ ਉਥੇ ਸੈਂਕੜੇ ਪੇਚੀਦਾ ਜ਼ਿੰਮੇਵਾਰੀਆਂ ਗਲ ਪਾਉਣ ਵਾਲੀ ਤੇ ਕਈ ਵੇਰ ਤੁਰਤ ਫੈਸਲਾ ਦੇਣ ਵਾਸਤੇ ਵੀ ਮਹਾਂ ਕਰੜੀ ਹੈ। ਜਦੋਂ 22 ਅਗਸਤ (6 ਭਾਦਰੋਂ) ਨੂੰ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਸਬੰਧੀ ਸਤਿਗੁਰੂ ਜੀ ਦੀ ਇਛਾ ਦਾ ਐਲਾਨ ਸ੍ਰੀ ਚਕ੍ਰਵਰਤੀ ਜੀ ਵਲੋਂ ਕੀਤਾ ਗਿਆ-ਹਜ਼ੂਰ ਨੇ ਖਿੜੇ ਮਥੇ ਇਸਨੂੰ ਪਰਵਾਨ ਕੀਤਾ ਤੇ ਉਸੇ ਦਿਨ ਤੋਂ ਹੀ ਆਪਨੇ ਆਪਣੇ ਵਡੇ ਭਾਈ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਲਈ ਉਚੇਚੇ ਸਤਿਕਾਰ ਦਾ ਧਿਆਨ ਰਖਣਾ ਸ਼ੁਰੂ ਕਰ ਦਿਤਾ। ਇਸ ਦਿਨ ਤੋਂ ਆਪਨੇ ਕਦੇ ਵੀ ਆਪ ਦੇ ਬਰਾਬਰ ਬੈਠਣ ਦਾ ਖਿਆਲ ਨਹੀ ਕੀਤਾ। ਆਪ ਸੰਗਤ ਨਾਲ ਹਮੇਸ਼ਾਂ ਸਫ ਜਾਂ ਸਾਧਾਰਨ ਕਪੜੇ ਤੇ ਹੀ ਬੈਠੇ ਤੇ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਉਚੇਚਾ ਆਪ ਆਸਣ ਵਿਛਾਕੇ ਬੈਠਾਣਾ। ਸਤਿਜੁਗ 15 ਅੱਸੂ 2016।

## ਸ. ਗਿਆਨ ਸਿੰਘ ਰਾੜੇਵਾਲੇ ਦੀ ਭਾਵਨਾ

ਮੈਂ ਸਮਝਦਾ ਹਾਂ ਕਿ ਮਹਾਰਾਜ ਜਗਜੀਤ ਸਿੰਘ ਜੀ ਜੋ ਇਸ ਗੱਦੀ ਦੇ ਮਾਲਿਕ ਬਣੇ ਹਨ ਉਹਨਾਂ ਨੂੰ ਅਰਜ਼ ਕਰਾਂ ਕਿ ਏਸ ਵੇਲੇ ਪੰਥ ਤੇ ਕੌਮ ਨੂੰ ਜ਼ਰੂਰਤ ਏਸ ਗਲ ਦੀ ਹੈ ਕਿ ਇਨ੍ਹਾਂ ਦੀਆਂ ਮੌਜੂਦਾ ਰੂਹੀਆਂ ਮੋੜ ਦਿਤੀਆਂ ਜਾਣ ਇਹ ਮੋੜਨ ਦਾ ਕੰਮ ਬੜਾ ਉਪਕਾਰ ਵਾਲਾ ਹੋਵੇਗਾ।

ਦੂਜੀ ਗੱਲ, ਜੋ ਇਸ ਕੌਮ ਅੰਦਰ ਇੱਤ-ਸ਼ਾਹ ਦੀਆਂ ਤਾਕਤਾਂ ਪੈਦਾ ਹੋ ਰਹੀਆਂ ਹਨ, ਉਹਨਾਂ ਨੂੰ ਮਿਟਿਆ ਜਾਵੇ। ਇਹ ਕੰਮ ਕਿਸੇ ਮਾਮੂਲੀ ਇਨਸਾਨ ਦੇ ਕਰਨ ਦਾ ਨਹੀਂ, ਨਾਮ ਜਪਣ ਵਾਲਾ ਹੀ ਕੋਈ ਕਰ ਸਕਦਾ ਹੈ।

ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੈਠਣ ਦਾ ਮਾਣ ਮਿਲਿਆ ਹੈ, ਸ੍ਰੀ

ਜਗਜੀਤ ਸਿੰਘ ਜੀ ਦਾ ਨਾਲ ਵੀ ਗੱਲਾਂ ਕਰਨ ਦਾ ਵਕਤ ਮਿਲਿਆ ਹੈ -ਮੈਨੂੰ ਦੋਹਾਂ ਵਿਚ ਇਕੋ ਜੋਤ ਝਲਕਦੀ ਨਜ਼ਰ ਪਈ ਹੈ। ਏਹਨਾਂ ਅਰਜਾਂ ਨਾਲ ਮਹਾਰਾਜ ਜਗਜੀਤ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ ਕਿ ਤਕੜੇ ਹੋ ਕੇ ਬੇਖੌਫ ਹੋ ਕੇ ਅਗੇ ਆਓ, ਸੰਗਤਾਂ ਆਪ ਦਾ ਸਾਥ ਦੇਣਗੀਆਂ। ਅਸੀਂ ਜਿਹੜੀ ਕਮੀ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜਾਣ ਦੀ ਮਹਿਸੂਸ ਕਰਦੇ ਹਾਂ, ਉਹ ਪੂਰੀ ਹੋ ਜਾਏਗੀ।

ਸਤਿਜੁਗ 25 ਜੇਠ 2019।

## *ਸਿਆਮੀ ਸੰਗਤ ਦੀ ਸਰਧਾ*

ਹੁਣ 10 ਸੰਤਬਰ 1959 ਦਾ ਉਹ ਸ਼ਾਨਾਂ ਭਰਿਆ ਦਿਨ ਆਇਆ, ਜਿਸ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਲਾਏ ਹੋਏ ਪਾਠ-ਪ੍ਰਯੋਗ ਦੀ ਸਮਾਪਤੀ ਹੋਣੀ ਸੀ, ਅਤੇ ਉਨ੍ਹਾਂ ਦੀ ਥਾਂ ਪਹਿਲਾ ਤੋਂ ਹੀ ਟਿਕੇ, ਨਵੇਂ ਸਤਿਗੁਰੂ, ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਨੂੰ ਸਾਰੇ ਪੰਥ ਨੇ ਇਕ ਜ਼ਬਾਨ ਹੋਕੇ ਆਪਣੇ ਸਤਿਗੁਰੂ ਦੇ ਤੌਰ ਤੇ ਅੰਤਰਿਕ ਸਨਮਾਨ ਵਜੋਂ ਦਸਤਾਰ ਭੇਟ ਕਰਨੀ ਤੇ ਕੁਛ ਨਜਰਾਨਾ ਅਰਦਾਸ ਕਰਨਾ ਸੀ। ਏਸ ਸਮਾਗਮ ਤੇ ਪਹੁੰਚਣ ਲਈ ਵੀ ਹਰੇਕ ਸਿਆਮੀ ਨਾਮਧਾਰੀ ਦਾ ਦਿਲ ਤੜਪਦਾ ਸੀ। ਪਰ ਪਹੁੰਚ ਵਿਰਲੇ ਜੀਆਂ ਦੇ ਹਿੱਸੇ ਆ ਸਕਣੀ ਸੀ। ਪੰਜਾਹ ਦੇ ਕਰੀਬ ਪੁਰਸ਼ ਇਸਤ੍ਰੀ ਸ੍ਰੀ ਸਤਿਗੁਰੂ ਜੀ ਦੀ ਦਸਤਾਰ ਬੰਦੀ ਸਮੇਂ ਸ੍ਰੀ ਭੈਣੀ ਸਾਹਿਬ ਪਹੁੰਚੇ। ਤੇ ਧੰਨ ਹਨ ਉਹ ਜਿਨ੍ਹਾਂ ਆਪਣੀ ਅਖੀਂ ਲੱਖਾਂ ਆਦਮੀਆਂ ਦੀ ਹਾਜਰੀ ਵਿਚ ਏਸ ਇਤਿਹਾਸਕ ਦਿਹਾੜੇ ਸਮੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪਰਸੇ!

## *ਸਤਿਗੁਰੂ ਜੀ ਦੀ ਸੰਗੀਤਾਚਾਰੀਆਂ ਤੇ ਕ੍ਰਿਪਾ ਦ੍ਰਿਸ਼ਟੀ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਨਾ ਨਾਲ ਪੰਡਤ ਮਹਾਂਦੇਵ ਜੀ ਨੇ ਸ੍ਰੀ ਜੀਵਨ ਨਗਰ ਦੇ ਕੁਝ ਵਿਦਿਆਰਥੀਆਂ ਨੂੰ ਸੰਗੀਤ ਸਿਖਿਆ ਦਿਤੀ ਜਿਹਨਾ ਵਿਚੋਂ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਕੁਝ ਹੋਰ ਭੀ ਹਨ।

ਉਸਤਾਦ ਪਿਆਰਾ ਸਿੰਘ ਜੀ ਜੋ ਆਕਾਸ਼ਬਾਣੀ (ਆਲ ਇੰਡੀਆ ਰੇਡੀਓ) ਚੋਂ ਤਾਰ ਸਹਿਨਾਈ ਪ੍ਰਸਾਰਣ ਕਰਦੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਉਹਨਾਂ ਤਾਰ ਸ਼ਹਿਨਾਈ ਦੀ ਸਿਖਿਆ ਗੁਰਦੇਵ ਸਿੰਘ ਅਤੇ ਬਲਜੀਤ ਸਿੰਘ ਨੂੰ ਦਿਤੀ ਹੈ।

ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਜੋ ਗਵਾਲੀਅਰ ਰਹਿਣ ਵਾਲੇ ਸਨ, ਉਹਨਾਂ ਰਬਾਬ

ਨੂੰ ਨਵਾਂ ਰੂਪ ਦੇ ਕੇ ਉਸਦਾ ਨਾਮ ਸਰੋਦ ਰੱਖਿਆ। ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੇ ਸਪੁੱਤਰ ਸਪੁਤਰ ਉਸਤਾਦ ਅਮਜਦ ਅਲੀ ਖ਼ਾਂ ਇਸ ਵੇਲੇ ਪ੍ਰਮਾਣੀਕ ਸਰੋਦ ਵਾਦਕ ਹਨ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਨ੍ਹਾਂ ਤੋਂ ਸਰੋਦ ਵਾਦਨ ਦੀ ਸਿਖਿਆ ਗੁਰਦੇਵ ਸਿੰਘ ਨੇ ਪ੍ਰਾਪਤ ਕੀਤੀ ਹੈ।

ਕਈ ਨਵੇਂ ਸਾਜ਼ਾਂ ਦੀਆਂ ਰਚਨਾ ਹੋਈਆਂ ਹਨ ਜਿਨ੍ਹਾਂ ਵਿਚੋਂ "ਸੰਤੂਰ" ਭੀ ਹੈ। ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਨ ਕਰਦੇ ਹਨ ਅਤੇ ਇਸ ਵਿਦਿਆ ਵਿਚ ਆਪਣਾ ਸਥਾਨ ਉਹ ਆਪ ਹੀ ਰਖਦੇ ਹਨ। ਪੰਡਤ ਜੀ ਸ੍ਰੀ ਸਤਿਗੁਰੂ ਜੀ ਦੇ ਬਹੁਤ ਪ੍ਰੇਮੀ ਹਨ। ਦੋ ਨਾਮਧਾਰੀ ਯੁਵਕ ਹਰਜਿੰਦਰ ਸਿੰਘ, ਕਿਰਨਪਾਲ ਸਿੰਘ ਇਨ੍ਹਾਂ ਤੋਂ ਸੰਤੂਰ ਵਾਦਨ ਦੀ ਸਿਖਿਆ ਬੰਬਈ ਵਿਖੇ ਪ੍ਰਾਪਤ ਕਰ ਰਹੇ ਹਨ।

ਇਕ ਬਹੁਤ ਪੁਰਾਣਾ ਅਤੇ ਕਠਿਨਾਈ ਨਾਲ ਵਜਾਇਆ ਜਾਣ ਵਾਲਾ ਸਾਜ "ਸਾਰੰਗੀ" ਹੈ। ਇਸਦਾ ਵਾਦਨ ਉਦੇਪੁਰ ਵਾਲੇ ਪੰਡਤ ਰਾਮ ਨਾਰਾਯਣ ਜੀ ਪੂਰਨ ਅਧਿਕਾਰ ਨਾਲ ਕਰਦੇ ਹਨ। ਸਾਰੰਗੀ ਵਜਾਉਣ ਵਾਲੇ ਦਾ ਨਾਮ ਜਦੋਂ ਕੋਈ ਲਵੇਗਾ ਤਾਂ ਪੰਡਿਤ ਰਾਮ ਨਾਰਾਇਣ ਜੀ ਦਾ ਨਾਮ ਸਭ ਤੋਂ ਉਪਰ ਆਏਗਾ। ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਦਿਲੀ ਦਾ ਨਵਯੁਵਕ ਸੁਰਜੀਤ ਸਿੰਘ ਪੰਡਿਤ ਜੀ ਤੋਂ ਸਾਰੰਗੀ ਵਾਦਨ ਦੀ ਸਿਖਿਆ ਲੈ ਰਿਹਾ ਹੈ।

ਭਾਰਤ ਵਿਚ ਬੰਸਰੀ ਵਾਦਨ ਅਨਜਾਣੇ ਸਮੇਂ ਤੋਂ ਚਲਿਆ ਆ ਰਿਹਾ ਹੈ। ਇਸ ਵੇਲੇ ਪੰਡਿਤ ਹਰੀ ਪ੍ਰਸਾਦ ਜੀ ਚੌਰਸੀਆ ਸਰਵੋਚ ਬੰਸਰੀ ਵਾਦਕ ਹਨ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜੰਮੂ ਵਾਲੇ ਸਤਪਾਲ ਸਿੰਘ ਜੀ ਏਨਾ ਤੋਂ ਬੰਸਰੀ ਵਾਦਨ ਦੀ ਸਿਖਿਆ ਪ੍ਰਾਪਤ ਕਰ ਰਹੇ ਹਨ।

ਮ੍ਰਿਦੰਗ ਦਾ ਦੂਜਾ ਨਾਮ ਪਖਾਵਜ ਹੈ। ਇਸਦਾ ਵਾਦਨ ਹੋਵੇ ਤਾਂ ਹੀ ਸੰਗੀਤ ਦਾ ਰਸ ਬਣਦਾ ਹੈ ਪੁਰਾਣੇ ਸਮੇਂ ਵਿਚ ਬੜੇ ਮ੍ਰਿਦੰਗ ਵਾਦਕ ਹੋ ਚੁਕੇ ਹਨ। ਪਰ ਸਭ ਤੋਂ ਵਿਸ਼ੇਸ਼ ਸਥਾਨ ਕਦਊ ਸਿੰਘ ਜੀ ਦਾ ਮੰਨਿਆਂ ਜਾਂਦਾ ਹੈ। ਏਹ ਕੁਛ ਚਿਰ ਦਤੀਆ (ਝਾਂਸੀ ਪਾਸ ਪੁਰਾਣੀ ਇਕ ਰਿਆਸਤ) ਮਹਾਰਾਜੇ ਪਾਸ ਵੀ ਰਹੇ ਹਨ। ਇਹਨਾਂ ਬਾਰੇ ਕਈ ਕਥਾ ਪ੍ਰਸਿਧ ਹਨ। ਇਕ ਇਹ ਕਿ ਜਦੋਂ ਏਨਾ ਦਾ ਅਭਿਆਸ ਕਰਨ ਨੂੰ ਚਿਤ ਕਰਦਾ ਸੀ ਤਾਂ ਬਹੁਤ ਵਾਰੀ ਏਹ ਪੱਥਰ ਦੇ ਮ੍ਰਿਦੰਗ ਤੇ ਭੀ ਅਭਿਆਸ ਕਰਦੇ ਰਹਿੰਦੇ ਸਨ ਅਤੇ ਉਸ ਮ੍ਰਿਦੰਗ ਉਪਰ ਕਿਤਨਾ ਕਿਤਨਾ ਚਿਰ ਅਭਿਆਸ ਕਰਦੇ ਰਹਿਣ ਕਰਕੇ ਉਸ ਤੇ ਇਹਨਾਂ ਦੀਆਂ ਉਂਗਲਾਂ ਦੇ ਨਿਸ਼ਾਨ ਪਏ ਹੋਏ ਸਨ।

ਇਸਤੋਂ ਬਿਨਾਂ ਇਕ ਇਹ ਕਥਾ ਭੀ ਸੁਣੀ ਗਈ ਹੈ ਕਿ ਇਕ ਵਾਰੀ ਰਾਜਾ ਕਿਸੇ ਗਲ ਤੋਂ ਏਨਾ ਨਾਲ ਨਰਾਜ਼ ਹੋ ਗਿਆ ਅਤੇ ਉਸਨੇ ਏਨਾ ਨੂੰ ਖੂਨੀ ਹਾਥੀ ਤੋਂ ਮਰਵਾਉਣ ਦਾ

ਹੁਕਮ ਦੇ ਦਿਤਾ। ਕਦਉ ਸਿੰਘ ਨੂੰ ਪੁਛਿਆ ਗਿਆ ਕਿ ਹੁਣ ਤੁਹਾਡੀ ਅੰਤਮ ਇਛਾ ਕੀ ਹੈ? ਏਨਾਂ ਕਿਹਾ ਕਿ ਮੈਨੂੰ ਮੇਰਾ ਪਖਾਵਜ (ਮ੍ਰਿਦੰਗ) ਲਿਆ ਦਿਓ। ਜਿਸ ਮੈਦਾਨ ਵਿਚ ਏਨਾਂ ਨੂੰ ਹਾਥੀ ਤੋਂ ਮਰਵਾਇਆ ਜਾਣਾ ਸੀ ਓਥੇ ਸਭ ਦਰਸ਼ਕ ਰਾਜੇ ਦੇ ਸਮੇਤ ਦੇਖ ਰਹੇ ਸਨ। ਹਾਥੀ ਛੱਡ ਦਿਤਾ ਗਿਆ ਅਤੇ ਏਧਰ ਏਨਾਂ ਨੇ ਪਖਾਵਜ ਵਾਦਨ ਅਰੰਭ ਕਰ ਦਿਤਾ। ਹਾਥੀ ਆਯਾ ਆਕੇ ਪਖਾਵਜ ਸੁਣਕੇ ਵਾਪਸ ਚਲਾ ਗਿਆ। ਕਦਉ ਸਿੰਘ ਜੀ ਨੂੰ ਕੁਝ ਨਹੀਂ ਕਿਹਾ। ਪਖਾਵਜ ਕਰਨ ਵਾਲੇ ਹੁਣ ਭੀ ਏਨਾਂ ਦਾ ਨਾਮ ਬਹੁਤ ਆਦਰ ਸਤਿਕਾਰ ਨਾਲ ਲੈਂਦੇ ਹਨ।

ਅੰਮ੍ਰਿਤਸਰ ਦੇ ਰਬਾਬੀਆਂ ਵਿਚੋਂ ਭਾਈ ਚਰਾਗ ਦੇ ਸਪੁਤਰ ਅਤੇ ਸ਼ਗਿਰਦ ਅਤੇ ਉਸਤਾਦ ਭਾਈ ਨਸੀਰ ਜੀ ਜਿਨ੍ਹਾਂ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਸਨੇਹ ਸੀ. ਜਿਨਾਂ ਨੇ ਕਿਤਨੀ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਅਨੇਕਾਂ ਧਰੁਪਦ ਅਤੇ ਹੋਰ ਗਾਇਕਾਂ ਨਾਲ ਪਖਾਵਜ ਵਾਦਨ ਕਰਕੇ ਸ੍ਰੀ ਸਤਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ. ਏਹ ਭੀ ਕਦਉ ਸਿੰਘ ਜੀ ਦੇ ਘਰਾਣੇ ਦੇ ਹੀ ਸ਼ਗਿਰਦ ਸਨ।

ਉਸਤਾਦ ਭਾਈ ਨਸੀਰ ਜੀ ਦੇ ਕਈ ਸ਼ਗਿਰਦ ਸਨ। ਜਿੰਨ੍ਹਾਂ ਵਿਚੋਂ ਇਕ ਭਾਈ ਨਿਹਾਲ ਸਿੰਘ ਭੀ ਸੀ। ਭਾਈ ਨਿਹਾਲ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਤਬਲਾ ਵਾਦਨ ਕਰਦੇ ਰਹੇ ਹਨ ਅਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਵਿਚ ਭੀ ਆਪ ਨੇ ਬਹੁਤ ਸਮਾਂ ਤਬਲਾ ਵਾਦਨ ਕੀਤਾ ਹੈ। ਇਹਨਾਂ ਦੇ ਕਈ ਸ਼ਗਿਰਦ ਇਸ ਦਰਬਾਰ ਵਿਚ ਹਨ, ਜਿੰਨਾ ਵਿਚੋਂ ਪ੍ਰਮੁਖ ਸੁਖਵਿੰਦਰ ਸਿੰਘ (ਪਿੰਕੀ) ਹੈ। ਕਰੀਬ ਅੱਠ ਮਹੀਨੇ ਹੋਏ ਹਨ, ਕੁਛ ਚਿਰ ਬੀਮਾਰ ਰਹਿਕੇ, ਸ੍ਰੀ ਜੀਵਨ ਨਗਰ ਏਨਾਂ ਦਾ ਸਰੀਰ ਚਲ ਗਿਆ ਹੈ।

ਪਖਾਵਜ ਵਾਦਨ ਵਿਚ ਦਿਲੀ ਨਿਵਾਸੀ ਪੰਡਿਤ ਗੋਪਾਲ ਦਾਸ ਇਸ ਵੇਲੇ ਪ੍ਰਸਿਧ ਹਨ। ਅਰਜਨ ਜਮਵਾਲ ਜੀ ਬੰਬਈ ਵਿਚ ਮੰਨੇ ਹੋਏ ਪਖਾਵਜੀ ਹਨ। ਪਰ ਸਵਾਮੀ ਪਾਗਲ ਦਾਸ ਜੀ ਅਯੁਧਿਆ (ਉਤਰ ਪ੍ਰਦੇਸ਼) ਪਖਾਵਜ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੇ ਹਨ।

ਇਸ ਵੇਲੇ ਭਾਰਤ ਵਿਚ ਤਬਲਾ ਵਾਦਨ ਵਿਚ ਗਤ, ਤੋੜਾ ਅਤੇ ਹੋਰ ਵਿਦਿਆ ਦਾ ਕਮਾਲ ਜੋ ਬਨਾਰਸ ਦੇ ਪੰਡਿਤ ਕ੍ਰਿਸ਼ਨ ਮਹਾਰਾਜ ਅਤੇ ਪੰਡਿਤ ਸ਼ਾਂਤਾ ਪ੍ਰਸ਼ਾਦ ਜੀ ਨੂੰ ਹਾਸਲ ਹੈ ਉਹ ਹੋਰ ਕਿਸੇ ਪਾਸ ਨਹੀਂ । ਉਪ੍ਰੋਕਤ ਸੁਖਵਿੰਦਰ ਸਿੰਘ (ਪਿੰਕੀ) ਨੇ ਆਰੰਭਿਕ ਸਿਖਿਆ ਭਾਈ ਨਿਹਾਲ ਸਿੰਘ ਜੀ ਤੋਂ ਅਤੇ ਬਾਦ ਵਿਚ ਪੰਡਿਤ ਕ੍ਰਿਸ਼ਨ ਮਹਾਰਾਜ ਜੀ ਤੋਂ ਪ੍ਰਾਪਤ ਕੀਤੀ ਹੈ।

ਭਾਰਤੀ ਨ੍ਰਿਤਯ ਕਲਾ ਦਾ ਪ੍ਰਦਰਸ਼ਨ ਕਰਨ ਵਾਲੇ ਪ੍ਰਸਿਧ ਕਲਾਕਾਰ ਪੰਡਿਤ ਬ੍ਰਿਜੂ ਮਹਾਰਾਜ ਹਨ। ਆਪ ਦਿਲੀ ਦੀ ਸੰਸਥਾ ਭਾਰਤੀਯ ਕਲਾ ਕੇਂਦਰ ਦੇ ਮੁਖੀ ਹਨ। ਨ੍ਰਿਤਯ ਕਲਾ ਆਪਣੀ ਪ੍ਰਮਾਣੀਕ ਹੈ। ਆਪ ਭੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮੀ ਹਨ ਅਤੇ

ਇਕ ਲੜਕਾ ਅਮਰ ਸਿੰਘ ਏਨਾ ਤੇ ਨ੍ਰਿਤਯ ਕਲਾ ਦੀ ਸਿਖਿਆ ਪ੍ਰਾਪਤ ਕਰ ਰਿਹਾ ਹੈ।

ਸਤਿਜੁਗ 2 ਫੱਗਣ 2042

ਉਸਤਾਦ ਹਰਨਾਮ ਸਿੰਘ ਜੀ ਨੇ ਪੰਜਾਹ ਸਾਲ ਦੀ ਉਮਰ ਵਿਚ ਸੰਸਕ੍ਰਿਤ ਪੜ੍ਹੀ। ਲਘੂ ਸਿਧਾਂਤ ਕੌਮਦੀ ਦੇ ਕਈ ਸੂਤ੍ਰ ਆਪਨੂੰ ਜ਼ਬਾਨੀ ਯਾਦ ਸਨ। ਕਈ ਸ਼ਬਦਾਂ ਦੇ ਮੂਲ ਕੀ ਹਨ, ਸੰਸਕ੍ਰਿਤੀ ਸੂਤ੍ਰਾਂ ਵਿਚੋਂ ਆਪ ਉਨਾਂ ਦੀ ਵਿਆਖਯਾ ਕਰਕੇ ਦਸਦੇ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ ਤੋਂ ਉਤਰ ਵਾਲੇ ਪਾਸੇ ਕ੍ਰੀਬ ਡੇਢ ਮੀਲ ਦੀ ਦੂਰੀ ਤੇ "ਪੰਜੇਟਾ" ਨਾਮ ਦਾ ਪਿੰਡ ਹੈ। ਇਥੋਂ ਦੇ ਸੰਸਕ੍ਰਿਤ ਦੇ ਵਿਦਵਾਨ ਪੰਡਿਤ ਹਰਬੰਸ ਲਾਲ ਜੀ ਨਾਲ, ਉਸਤਾਦ ਜੀ ਬਹੁਤ ਵਾਰੀ ਸੰਸਕ੍ਰਿਤ ਭਾਸ਼ਾ ਸੰਬੰਧੀ ਚਰਚਾ ਕਰਦੇ ਰਹਿੰਦੇ ਸਨ।

ਦਿਲਰਬਾ (ਤਾਊਸ) ਤੇ ਤਰਬਾ ਵਜਾਇਣ ਦੀ ਕਾਢ ਉਨ੍ਹਾਂ ਦੀ ਹੈ। ਚੀਨੀ ਦੀਆਂ ਪਿਆਲੀਆਂ ਵਿਚ ਪਾਣੀ ਪਾਕੇ ਵਜਾਏ ਜਾਣ ਵਾਲੇ (ਜਲਤਰੰਗ) ਵਰਗੀ ਆਵਾਜ਼ ਨਾਲ ਤਰਬ ਵਾਦਨ ਕੁੱ ਬਹੁਤ ਆਨੰਦਿਤ ਕਰਦਾ ਹੈ। ਇਹ ਵਿਸ਼ੇਸ਼ ਸਿਖਿਆ ਉਨਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਕੁਛ ਹੋਰ ਬਚਿਆਂ ਨੂੰ ਭੀ ਦਿਤੀ। ਭਾਰਤ ਦੇ ਉਚ ਕੋਟੀ ਦੇ ਸੰਗੀਤਕਾਰ ਜਦ ਕਦੀ ਸ੍ਰੀ ਸਤਿਗੁਰੂ ਜੀ ਪਾਸ ਆਉਂਦੇ ਹਨ ਤਦ ਉਚੇਚ ਕਰਕੇ ਤਰਬ-ਵਾਦਨ ਸ੍ਰੀ ਸਤਿਗੁਰੂ ਜੀ ਪਾਸੋਂ ਸੁਣਦੇ ਹਨ ਅਤੇ ਬਹੁਤ ਪ੍ਰਸ਼ੰਸਾ ਕਰਦੇ ਹਨ।

ਗੁਰੂ ਘਰ ਵਿਚ ਰਬਾਬੀਆ ਰਾਗੀਆਂ ਦੀ ਚਲੀ ਆ ਰਹੀ ਕੀਰਤਨ ਪ੍ਰਥਾ ਨੂੰ ਹਾਨੀ ਹੁੰਦੀ ਦੇਖ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਦ੍ਰਬਾਰ ਦੀ ਸੰਪ੍ਰਦਾਯ ਦੇ ਪ੍ਰਸਿਧ ਵਿਦਵਾਨ ਭਾਈ ਤਾਬਾ ਜੀ ਅਤੇ ਭਾਈ ਨਸੀਰ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ। ਸ੍ਰੀ ਭੈਣੀ ਸਾਹਿਬ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਦ੍ਰਬਾਰ ਸਾਹਿਬ ਦੀ ਪ੍ਰੰਪਰਾਇਕ ਢੰਗ ਨਾਲ ਗਾਏ ਜਾਣ ਵਾਲੇ ਸ਼ਬਦ, ਛੰਤ, ਪਉੜੀਆਂ ਆਦਿਕ ਦੀ ਸਿਖਿਆ ਅਤੇ ਇਹਨਾ ਨਾਲ ਤਬਲਾ ਵਾਦਨ ਵਿਸ਼ੇਸ਼ ਢੰਗ ਨਾਲ ਕੀਤੇ ਜਾਣ ਦੀ ਸਿਖਲਾਈ ਕਰਵਾਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਤ ਵਾਰੀ ਕਈ ਹੋਰ ਰਬਾਬੀਆਂ ਨੂੰ ਅੰਮ੍ਰਿਤਸਰ ਤੋਂ ਬੁਲਾਕੇ ਉਹਨਾਂ ਪਾਸੋਂ ਪੁਰਾਤਨ ਰੀਤਾਂ, ਚੌਕੀਆਂ ਦੇ ਢੰਗ ਅਤੇ ਗੁਰਬਾਣੀ ਦੇ ਕਈ ਸ਼ਬਦ ਸੁਣਦੇ ਰਹਿੰਦੇ ਸੀ। ਉਹਨਾਂ ਦੀ ਕਿਰਪਾ ਨਾਲ ਓਹੋ ਮਰਯਾਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਦ੍ਰਬਾਰ ਵਿਚ ਪੂਰੀ ਤਰ੍ਹਾਂ ਕਾਇਮ ਰਖੀ ਹੋਈ ਹੈ। ਆਪ ਇਸ ਮਰਯਾਦਾ ਅਨੁਸਾਰ ਗਾਯਨ ਅਤੇ ਵਾਦਨ ਬਹੁਤ ਸੁੰਦਰ ਕਰਦੇ ਹਨ। ਅਤੇ ਆਪ ਜੀ ਦੀ ਕਿਰਪਾ ਨਾਲ ਕਈ ਸੰਗੀਤ ਵਿਦਿਆਰਥੀ ਇਸ ਪ੍ਰੰਪਰਾ ਤੋਂ ਸਿਖਯਤ ਹੋ ਰਹੇ ਹਨ। ਭਾਵੇਂ ਆਪਣੇ ਮੂਲ ਸਥਾਨ ਤੇ ਇਹ ਮਰਯਾਦਾ ਅਸਤ ਵਿਅਸਤ ਹੋ ਚੁਕੀ ਹੈ ਪਰ ਸਤਿਗੁਰੂ ਜੀ ਦੇ ਦਰਬਾਰ ਵਿਚ ਇਹ ਜਿਉਂ ਕੀ ਤਿਉਂ ਹੈ। ਸਤਿਗੁਰੂ 2 ਫਗਣ 1921।

# ਤੱਰਕੀ ਲਈ ਨੇਕ ਨੀਅਤੀ ਨਾਲ ਕੀਤਾ ਕੰਮ ਰੁਕ ਨਹੀਂ ਸਕਦਾ –ਸ੍ਰੀ ਸਤਿਗੁਰੂ ਜੀ

ਸਿਰਸਾ–17 ਮਈ, ਅੱਜ ਏਥੋਂ 30 ਕਿਲੋਮੀਟਰ ਦੂਰ ਜੀਵਨ ਨਗਰ ਵਿੱਚ ਨਵੀਂ ਅਨਾਜ ਮੰਡੀ ਦਾ ਨੀਹ ਪੱਥਰ ਰੱਖਣ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ ਕਿ ਇਲਾਕੇ ਦੀ ਤਰੱਕੀ ਵਾਸਤੇ ਜਿਹੜਾ ਕੰਮ ਨੇਕ ਨੀਅਤੀ ਨਾਲ ਕੀਤਾ ਜਾਏ ਰੁਕ ਨਹੀਂ ਸਕਦਾ।

ਆਪ ਨੇ ਸਤਿਗੁਰੂ ਪਰਤਾਪ ਸਿੰਘ ਵਲੋਂ ਪਿੰਡਾ ਦੀਆ ਜ਼ਮੀਨਾ ਖਰੀਦਣ ਬਾਰੇ ਦੱਸਿਆ ਸਤਿਗੁਰੂ ਜੀ ਨੇ ਉਦੋਂ ਕਿਰਪਾ ਕੀਤੀ ਜਦੋਂ ਕੋਈ ਏਧਰ ਮੂੰਹ ਨਹੀਂ ਸੀ ਕਰਦਾ। ਮੈਨੂੰ ਇਕਠੇ ਕੀਤੇ ਪੈਸਿਆਂ ਦਾ ਹਿਸਾਬ ਕਿਤਾਬ ਦਿੱਤਾ ਗਿਆ। ਮੈਨੂੰ ਕਈਆਂ ਨੇ ਜ਼ਮੀਨ ਬਾਰੇ ਪੁੱਛਿਆ ਤਾਂ ਮੇਰਾ ਉੱਤਰ ਸੀ, ਜ਼ਮੀਨ ਨਾ ਵੇਖੋ ਜ਼ਮੀਨ ਲੈ ਕੇ ਦੇਣ ਵਾਲਾ ਵੇਖੋ !" ਆਪ ਨੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਕੂਕਿਆਂ ਨੂੰ ਪਾਕਿਸਤਾਨ ਦੇ ਇਲਾਕੇ ਵਿਚੋਂ ਨਿਕਲਣ ਦੇ ਹੁਕਮ ਬਾਰੇ ਵੀ ਦੱਸਿਆ ਜਿਸ ਬਾਰੇ ਸ. ਪਰਤਾਪ ਸਿੰਘ ਕੈਰੋਂ ਵਰਗੇ ਪਹਿਲਾ ਇਤਬਾਰ ਨਹੀਂ ਸਨ ਕਰਦੇ, ਵੰਡ ਪਿਛੋਂ ਕਹਿਣ ਲੱਗੇ, "ਕੂਕਿਓ ਤੁਸੀ ਸੱਚੇ, ਤੁਸੀ ਸੱਚੇ, ਤੁਸੀ ਸੱਚੇ।"

ਆਪ ਨੇ ਸਤਿਗੁਰ ਪਰਤਾਪ ਸਿੰਘ ਜੀ ਦੀ ਇਹ ਕਿਰਪਾ ਵੀ ਚੇਤੇ ਕਰਾਈ ਕਿ ਜਿਥੋਂ ਕਾਲ ਮਾਰੇ ਲੋਕ 1956 ਬਿ. ਵਿੱਚ ਸਤਿਗੁਰੂ ਹਰੀ ਸਿੰਘ ਸਮੇ ਲੰਗਰ ਪ੍ਰਸ਼ਾਦੇ ਲਈ ਸ੍ਰੀ ਭੈਣੀ ਸਾਹਿਬ ਗਏ ਸਨ, ਜਿਥੇ ਪਾਣੀ ਬੜੇ ਡੂੰਘੇ ਸਨ, ਫਸਲ ਦੇ ਆਸਾਰ ਘਟ ਸਨ। ਸਤਿਗੁਰੂ ਹਰੀ ਸਿੰਘ ਦੇ ਸਹਿਬਜ਼ਾਦੇ, ਸਤਿਗੁਰੂ ਪਰਤਾਪ ਸਿੰਘ ਜੀ ਨੇ ਓਸ ਇਲਾਕੇ ਵਿਚੋਂ ਕਾਲ ਕੱਢਿਆ। ਓਥੇ 37 ਕਿਲੋ ਦਿਹਾੜੀ ਦਾ ਦੁਧ ਦੇਣ ਵਾਲੀਆਂ ਗਾਵਾਂ ਪਾਲੀਆਂ, ਘੋੜੇ ਪਾਲੇ,ਫਸਲਾਂ ਬੇਅੰਤ ਹੋਣ ਲਗੀਆਂ। ਚਾਰਾ ਖਰੀਦੇ ਲੱਗੇ। ਆਪ ਨੇ ਆਪਣੇ ਆਪ ਨੂੰ ਕੰਡੇ ਚੁੱਭਣ ਦੀ ਪਰਵਾਹ ਨਹੀ ਕੀਤੀ ਅਤੇ ਲੋਕਾਂ ਲਈ ਰਾਹ ਸਾਫ ਕਰ ਗਏ।

ਆਪ ਨੇ ਸਾਧ ਸੰਗਤ ਨੂੰ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਦਾ ਉਪਦੇਸ਼ ਦਿਤਾ। ਆਪ ਨੇ ਔੜ ਤੋਂ ਬਚਣ ਲਈ ਸਾਰੇ ਪਿੰਡਾ ਦੇ ਸਿੱਖਾਂ ਨੂੰ ਹਰ ਪਿੰਡ ਵਿੱਚ ਇੱਕ ਇੱਕ ਅਖੰਡ ਪਾਠ ਕਰਵਾ ਕੇ ਮੀਂਹ ਲਈ ਅਰਦਾਸ ਕਰਨ ਦਾ ਹੁਕਮ ਕੀਤਾ ਤਾਕਿ ਮੀਂਹ ਪਵੇ ਅਤੇ ਗੁਰੂ ਅਰਜਨ ਦੇਵ ਦੀ ਬਾਣੀ ਤੇ ਅਮਲ ਹੋਵੇ–

*ਮੀਹੁ ਪਇਆ ਪਰਮੇਸਰਿ ਪਾਇਆ। ਜੀਅ ਜੰਤ ਸਭਿ ਸੁਖੀ ਵਸਾਇਆ।*

ਸਤਿਜੁਗ 26 ਮਈ 1994।

# ਚੀਨੀ ਵਾਲੇ ਪਾਤਸ਼ਾਹ ਦੇ ਸੁਪਨ ਦਰਸ਼ਨ – ਪਹਿਰੇ ਦੇ ਮਾਲਕ ਦਾ ਹੁਕਮ ਮੰਨਣ ਦਾ ਹੁਕਮ

ਟਰਾਂਟੋ- ਪਿਛਲੇ ਦਿਨੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੀ ਆਪਾਰ ਕਿਰਪਾ ਦੁਆਰਾ ਕੈਨੇਡਾ ਨਿਵਾਸੀ ਸ਼ਰਨਜੀਤ ਸਿੰਘ (ਸਪੁੱਤਰ ਸੰਤ ਨਿਰਮਲ ਸਿੰਘ ਤੇ ਬੀਬੀ ਗਿਆਨ ਕੌਰ) ਨੂੰ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਵਨ ਪਵਿਤ੍ਰ ਦੇ ਦਰਸ਼ਨ ਸੁਪਨੇ ਵਿਚ ਹੋਏ ਹਨ ਤੇ ਓਹਨਾਂ ਨੇ ਸਾਧ ਸੰਗਤ ਨੂੰ ਹੁਕਮ ਦਿਤਾ ਹੈ ਕਿ ਹਰ ਰੋਜ਼ 2 ਘੰਟੇ ਨਿਤਨੇਮ ਕਰਨਾ ਹੈ ਤੇ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਮੰਨਣਾ ਹੈ। ਇਹ ਸਾਧ ਸੰਗਤ ਨੂੰ ਸਾਡੇ ਵਲੋਂ ਜਾ ਕੇ ਕਹਿ ਦੇਣਾ। ਸਾਰੀ ਵਾਰਤਾ ਸ਼ਰਨਜੀਤ ਸਿੰਘ ਨੇ ਇੰਜ ਦੱਸੀ।

ਮੈਨੂੰ ਤੜਕੇ ਸੁੱਪਨਾ ਆਇਆ ਕਿ ਮੈਂ ਤੇ ਮੇਰਾ ਭਰਾ ਜਸਵੀਰ ਸਿੰਘ ਆਸਾ ਜੀ ਦੀ ਵਾਰ ਵਿਚ ਬੈਠੇ ਹਾਂ। ਫਿਰ ਉਠਕੇ ਬਾਹਰ ਚਲੇ ਗਏ ਹਾਂ, ਤੇ ਐਸੀ ਜਗਾ ਤੇ ਪਹੁੰਚ ਗਏ ਜਿਥੇ ਕੋਈ ਵੀ ਨਹੀ ਹੈ। ਅਸੀ ਦੋਵੇਂ ਹੀ ਖੜੇ ਹਾਂ। ਕੁਛ ਦੇਰ ਬਾਅਦ ਮੈ ਕੀ ਵੇਖਦਾ ਹਾਂ ਕਿ ਥੋੜੀ ਦੂਰ ਤੇ ਸੱਚੇ ਪਾਤਸ਼ਾਹ ਆਕਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆ ਰਹੇ ਹਨ। ਉਹਨਾਂ ਦੇ ਹੱਥ ਵਿਚ ਮੁੱਠ ਵਲੀ ਸੋਟੀ ਫੜੀ ਹੈ ਦੋ ਸਿੰਘ ਨਾਲ ਹਨ। ਉਹਨਾ ਸਿੰਘਾ ਦੇ ਕੋਲ ਦੋ ਚਿਟੇ ਘੋੜੇ ਹਨ। ਉਹ ਵੀ ਬੜੇ ਵਡੇ ਤੇ ਤਕੜੇ ਹਨ। ਦੋਨਾਂ ਸਿੰਘਾਂ ਦੇ ਹੱਥਾਂ ਵਿਚ ਵੀ ਖੂੰਡੇ ਫੜੇ ਹਨ। ਇਕ ਸਿੰਘ ਨੂੰ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਉਹ ਜਿਹੜੇ ਦੋ ਕਾਕੇ ਖੜੇ ਹਨ, ਉਹਨਾ ਨੂੰ ਬੁਲਾਕੇ ਲਿਆਓ। ਸਿੱਖ ਸਾਨੂੰ ਲੈ ਕੇ ਗਿਆ। ਜਦੋਂ ਅਸੀ ਸਤਿਗੁਰਾਂ ਪਾਸ ਜਾ ਕੇ ਨਮਸਕਾਰ ਕੀਤੀ ਤਾਂ ਉਹਨਾਂ ਨੇ ਸਾਨੂੰ ਘੁੱਟ ਕੇ ਜੱਫੀ ਪਾ ਲਈ। ਅਸੀਂ ਦੋਨੋਂ ਰੋਈ ਹੀ ਜਾਂਦੇ ਹਾਂ। ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਖਾਰ ਬਿੰਦ ਤੋਂ ਬਚਨ ਕੀਤਾ, ਕਾਕਿਓ ਸਮਾਂ ਹੁਣ ਆ ਗਿਆ ਹੈ। ਥੋੜੀ ਦੇਰ ਬਾਕੀ ਹੈ, ਅਸੀ ਹੁਣ ਛੇਤੀ ਆ ਜਾਣਾ ਹੈ। ਸਾਧ ਸੰਗਤ ਨੂੰ ਮੇਰਾ ਇਹ ਹੁਕਮ ਸੁਣਾ ਦੇਣਾ ਕਿ ਹਰ ਰੋਜ ਦੋ ਘੰਟੇ ਨਿਤਨੇਮ ਕਰਿਆ ਕਰਨ ਤੇ ਪਹਿਰੇ ਦੇ ਮਾਲਕ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ) ਦਾ ਹਰ ਹੁਕਮ ਮੰਨਿਆ ਕਰਨ। ਸ੍ਰੀ ਸਤਿਗੁਰੂ ਜੀ ਨੇ ਸਿੰਘ ਨਾਲ ਬਚਨ ਕੀਤਾ ਕਾਕੇ ਬਹੁਤ ਚੰਗੇ ਹਨ, ਆਪਣਾ ਬਾਣਾ ਪਾਇਆ ਹੈ। ਤਕੜੇ ਹੋਕੇ ਭਜਨ ਕਰਿਆ ਕਰੋ। ਫਿਰ ਸਤਿਗੁਰੂ ਸਚੇ ਪਾਤਸ਼ਾਹ ਜੀ ਤੇ ਸਿੰਘ ਅਦ੍ਰਿਸ਼ਟ ਹੋ ਗਏ।

ਸਤਿਜੁਗ 26 ਮਈ 1994

# ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਨਮਿਤ ਸਵਾ ਲਖ ਪਾਠ ਪੂਰੇ ਕਰੋ

-ਸਤਿਗੁਰੂ ਜਗਜੀਤ ਸਿੰਘ ਜੀ

ਦਿੱਲੀ -6 ਜਨਵਰੀ ਨੂੰ ਸਤਿਗੁਰ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਦੀ ਸਾਧ ਸੰਗਤ ਨੂੰ ਦਰਸ਼ਨ ਦਿੱਤੇ। ਆਪਨੇ ਉਪਦੇਸ਼ ਦਿਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸ਼ੁਰੂ ਕੀਤੇ ਗਏ ਪਾਠ ਪੂਰੇ ਕੀਤੇ ਜਾਣ। ਇਹ ਪਾਠਾਂ ਦਾ ਪਰਵਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਲਾਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਬਾਰੇ ਬਚਨ ਕਰਦਿਆ ਫਰਮਾਇਆ, 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ ਸੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਜ਼ਰੂਰ ਹੋਣੇ ਹਨ। ਸ੍ਰੀ ਸਤਿਗੁਰ ਜੀ ਦੇ ਜੇ 90 ਹੁਕਮ ਪੂਰੇ ਹੋ ਗਏ ਹਨ ਤਾਂ ਬਾਕੀ ਦੇ 10 ਭੀ ਸੱਚ ਮੰਨੋ, ਜ਼ਰੂਰ ਪੂਰੇ ਹੋਣਗੇ। ਸਤਿਗੁਰੂ ਜੀ ਨੇ ਪਾਕਿਸਤਾਨ ਬਣਨ ਸਮੇਂ ਹੁਕਮ ਕੀਤਾ ਸੀ ਕਿ ਰਾਵੀ ਪਾਰ ਹੋ ਜਾਓ ਜਿਨਾਂ ਹੁਕਮ ਮੰਨ ਲਿਆ ਉਹਨਾਂ ਦਾ ਨੁਕਸਾਨ ਨਹੀਂ ਹੋਇਆ ਜਿਨ੍ਹਾਂ ਨਹੀਂ ਮੰਨਿਆ ਭਾਵੇਂ ਵੱਡੇ ਸੋਧੀ ਸੀ, ਤਿਰਲੋਕੀ ਸਹਿਜਾਦਾ ਦੇ ਧਾਰਨੀ ਸਨ ਮਲੇਛਾਂ ਹਥੋਂ ਮਾਰੇ ਗਏ, ਪੱਤਾਂ ਲੁਹਾਈਆਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਹੋ ਰਹੇ ਹਨ। ਇਸ ਵਿਚ ਅਸੀਂ ਆਪਣਾ ਆਪਣਾ ਹਿੱਸਾ ਪਾ ਰਹੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕਰਨ ਤੋਂ ਮਹੀਨਾ ਕ ਪਹਿਲਾਂ ਸ੍ਰੀ ਭੈਣੀ ਸਾਹਿਬ ਮੈਨੂੰ ਆਪਣੇ ਕੋਲ ਬੁਲਾ ਕੇ ਚੌਂਕੀ ਤੇ ਬਠਾਇਆ ਮਹਾਰਾਜ ਬੀਰ ਸਿੰਘ ਜੀ ਵੀ ਸੇਵਾ ਵਿਚ ਹਾਜ਼ਰ ਸਨ। ਹੁਕਮ ਕੀਤਾ 'ਬੇਸ਼ਕ ਕੋਨੇ ਕਣੀਆਂ ਵਿਕ ਜਾਣ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਨ ਰਹਿ ਜਾਣ।'

ਜੋ ਸਾਧ ਸੰਗਤ ਨੇ ਪ੍ਰਵੇਸ਼ ਗਾਦਨ ਸ਼ਤਾਬਦੀ ਸਮੇਂ ਸੰਨ 1970 ਤੋਂ 1974 ਤਕ ਸਵਾ ਲਖ ਪਾਠ ਕੀਤੇ। ਜਿਨ੍ਹਾਂ ਦਾ ਭੋਗ ਸੰਤ ਨਗਰ (ਸਿਰਸਾ) ਵਿੱਚ ਅੱਸੂ ਦੇ ਮੇਲੇ ਸਮੇਂ ਪਾਇਆ ਗਿਆ। ਹੁਣ ਫਿਰ ਸਾਧ ਸੰਗਤ ਪਾਠ ਕਰ ਰਹੀ ਹੈ। ਮੈਨੂੰ ਬੜਾ ਮਾਨ ਹੈ ਸਾਧ ਸੰਗਤ ਉਤੇ। ਉਹ ਤਨ, ਮਨ, ਧਨ, ਕਰਕੇ ਬਹੁਤ ਸੇਵਾ ਕਰਦੀ ਹੈ ਅਤੇ ਪਾਠ ਵੀ ਕਰਦੀ ਹੈ।

ਸੰਗਤ ਦੱਸੇ ਕਿ ਓਹਨਾਂ ਵਿਚੋਂ ਕਿਹੜੇ ਸਰੀਰ ਪਾਠ ਵਾਪਸ ਕਰਦੇ ਹਨ? ਕਿਹੜੇ ਹੋਰ ਪਾਠ ਮੰਗਦੇ ਹਨ ਪਰ ਜੇ ਅਸੀਂ ਏਥੇ ਵਾਲੇ ਪਾਠ ਨਾ ਕਰਾਂਗੇ ਤਾਂ ਪਾਠ ਕਿਸੇ ਹੋਰ ਥਾਂ ਦੇ ਸਿਖ-ਸਾਧ ਕਰਨਗੇ ਸੋ ਇਸ ਤਰ੍ਹਾਂ ਅਸੀਂ ਸੇਵਾ ਤੋਂ ਵਾਂਝੇ ਰਹਿ ਜਾਵਾਂਗੇ। ਇੰਝ ਨਹੀਂ ਹੋਣਾ ਚਾਹੀਦਾ। ਸਾਨੂੰ ਹੁਕਮ ਵਿਚ ਰਹਿਣਾ ਚਾਹੀਦਾ ਹੈ।

